**श्री सुनील कुमार जाखड़ (अबोहर)** : माननीय स्पीकर साहिब, पड़ोसी तो शायद मैं आप का नहीं, परन्तु मैं भी अपने दिल की गहराईयों से आप को इस आगसट हाऊस की सदारत करने के लिए दोनों तरफ से यूनानीमसली चुने जाने के लिए बधाई देता हूँ। मैं पंजाब की जनता को बधाई देना चाहता हूँ। यहां पर सभी दानिशमंदों के मन में था और अखबारों में भी आता रहा था कि this election is going to be the most expensive and the most violent one. इन सभी बातों को नकारते हुए, expensive के बारे में तो मैं नहीं कह सकता परन्तु, स्पीकर साहिब, बड़े पीसफुल तरीके से ये इलैक्शन हुए हैं। मैं पंजाबियों की सूझबूझ को और हमारे लोकतंत्र को इस की बधाई देता हूँ, (थंपिंग) जनता ने सभी आदेशों को नकारते हुए, सभी अंदेशों को बदलते हुए फिर लोकतंत्र के अंदर अपने यकीन को, मजबूती को बनाया है। इस बात के लिए मैं पूरे पंजाब को बधाई देनी चाहता हूँ, खास करके पंजाबियों को। ये जो बात आज हो रही थी, आज सभी दलों ने, खास करके सरकारी बैंचिज़ पर बैठे साथियों ने अपनी फराखदिली दिखाते हुए, they are most generous in saying कि आप हमेशा जरूर आपोज़ीशन की बात को गौर करें। सभी साथियों ने पहले कहा कि आप इस हाऊस के कस्टोडियन हो, इस लिए dignity and privileges of the members को जरूर ध्यान में रखेंगे।

मैं समझता हूँ कि पहली दफा सभी साथियों ने कहा है कि हाऊस में दोनों तरफ बड़े पहिए है। पहले हमेशा अलाईनमैंट बिगड़ी रही है। जैसे जैसे गाड़ी की अलाईनमैंट होती है, एक पहिए में हवा कम हो और दूसरों में ज्यादा हो तो वह परापरली नहीं चलती। दोनों पहियों में बैलेंस होना चाहिए। इस बार दोनों मेन पार्टियां बैलेंस में हैं। लोगों ने इस बैलेंस को बरकरार रखा है। मैं समझता हूँ कि आज अगर आप आपोज़ीशन के हक दिलवाते रहोगे तो opposition is capable to do its duties हमारे पंजाब के issues को हम अपने आप में मजबूत तरीके से इस बात को रखेंगे बशर्ते कि कोई सुनने के लिए तैयार हो। हमारे काबल फाइनांस मिनिस्टर साहिब ने बात कही थी कि दानिशमंद वह है जो सुनने के लिए तैयार हो। परन्तु, स्पीकर साहिब सच्च जो है, वो हमेशा कड़वा होता है। सुनने के लिए जिगरा भी चाहिए। अगर सुनने का जिगरा रखते हो तो बात सुनाने के लिए कमी इधर से भी नहीं रहेगी। आप को इस काबल ओहदे पर बैठाते समय जिस तरह बादल साहिब ने कहा था– It is not the Chair which makes the man, it is the man which makes the Chair. मुझे पूरा यकीन है कि आप इस अहम ओहदे के रूतबे को ओर आगे बढ़ाएंगें, और आज जिस किसम की बातें हमें सुनने को मिली हैं I am sorry to say that मेरा इतना लम्बा एक्सपीरीऐंस नहीं है, यहां पर बहुत काबिल और एक्सपीरीऐंसड साथी बैठे हैं। आज ट्रेजरी और आपोजीशन पार्टी की ओर से एक ही जजबा आया है कि हम यहां पर मिलजुल कर कंसट्रकटिव आपोज़ीशन की बात कर रहे हैं, आज एक रिवायत की बात कर रहें है, issues की बात कर रहें हैं। आज से पांच साल पहले जब यहां स्पीकर साहिब की Oath Ceremony हुई थी वो तभी से यही सुनता आ रहा हूँ कि यह सटेल बात है, उस बात की बदबू आज भी रही है। आज भी यही बातें देखें कि जिस तरह कंसट्रकटिव आपोज़ीशन की बातें मैंबरज़ के हक्कों की बात, कमेटी सिस्टमज़ की बातें आज से नहीं, मैं समझता हूँ कि यह काफी अरसे से चली आ रही हैं। आज जो हमारे काबिल साथी, ब्रह्म महिंदरा जी ने लैजिसलेशन की deterioration की बात कही है, इस बारे में हमारी ब्यूरोक्रेसी को ध्यान देना

चाहिए This degradation has happened over a period of time, it has not happened in the last five years. आज जब हम अपनी डिबेट का समय बढ़ाने की बात कर रहे हैं यह भी बात कर रहे हैं कि यहां पर सिटिंगज़ बढ़ाई जाएं तो स्पीकर साहिब, मैं अपने पांच साल के तजुरबे में देखा है कि मैंबरज़ का कोरम पूरा न होने के कारण हमें अपनी सिटिंगज़ बरखास्त करनी पड़ी है। इस बारे में जो बिज़नैस एडवाईज़री कमेटी की मीटिंग बैठेगी उस में हमें तय करना होगा क्योंकि हमारे मैंबरज़ साहिबान को यहां टेबल पर आ कर ही प्रोग्राम के बारे में पता लगता है और मैंबज़र को उन मसलों के ऊपर बोलने के लिए समय नहीं मिलता, क्योंकि यह मसले बहुत अहम होते हैं और मैंबरज़ को डिसकशन करने के लिए समय मिले और मैंबर तैयार होकर आयें। अगर मजबूती से गहराई से चिंतन करने की बात होगी तो ब्योरोक्रेसी तो क्या, सरकार भी उस बात को सुनेगी। हमें उस तलख मिजाज़ को दूर करना होगा। रिवायत बदलने की बात तो समय बतायेगा। स्पीकर साहिब, मुझे इस बात की खुशी है कि आज हमारे लीडर आफ दि आपोज़ीशन ने मैंबरज़ से सलाह करके In the spirit of this cooperation, in the spirit of this constructive Opposition, की जो बात कर रहे हैं। एक रिवायत बड़े लम्बे समय से चली आ रही है कि जब जब गवर्नर साहिब ने ऐडरैस दिया तो आपोज़ीशन ने यहां पर इस हाऊस के डैकोरम को, हाऊस की प्रेसटीज़ को lower किया और Well of the House में आकर गवर्नर साहिब को बोलने का मौका ही नहीं दिया। उस गलत रिवायत को तोड़ते हुये स्पीकर साहिब मैं आप के जरिये कहना चाहता हूँ और भरोसा दिलाना चाहता हूँ कि हम डिसटर्ब नहीं करेंगे। हम अपनी बात डिसकशन के लैवल पर बशरते यहां सभा में डिबेट करके अपनी बात रखेंगे कि सरकार उन बातों को सुनने के लिए तैयार रहे और जिस सपिरट और सदन में आपस में Co-operation की बात हो रही है उसको लेकर हम चल सकें। रिवायत दोनों तरफ से बढ़ेगी। उस रिवायत में हमारी तरफ से हिस्सा रहेगा ताकि आप को परेशानी का मुकाम न देखना पड़े क्योंकि सबसे embarassing position स्पीकर की होती है और आप उस रुतबे पर बैठे हैं। मैं एक बार आप को फिर से तहे दिल से बधाई देना चाहता हूँ। धन्यवाद।

**ਮਾਨਯੋਗ ਸਪੀਕਰ** : ਸਰਦਾਰ ਬਿਕਰਮ ਸਿੰਘ ਮਜੀਠੀਆ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਅਤੇ ਲੋਕ ਸੰਪਰਕ, ਸਾਇੰਸ ਤੇ ਟੈਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਆਪ ਜੀ ਨੂੰ ਇਸ ਮਹਾਨ ਕੁਰਸੀ ਤੇ ਬਿਰਾਜਮਾਨ ਹੋਣ ਤੇ ਵਧਾਈ ਦਿੰਦਾ ਹਾਂ ਕਿਉਂਕਿ ਅੱਜ ਇਹ ਗੱਲ ਵਾਰ ਵਾਰ ਚਲੀ ਹੈ ਕਿ ਕਈ ਐਮ.ਐਲ.ਏਜ਼. ਪਹਿਲੀ ਵਾਰੀ ਚੁਣ ਕੇ ਇਥੇ ਆਏ ਹਨ। ਜਿਥੇ ਇਸ ਗੱਲ ਦੀ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ (ਥੰਪਿੰਗ) ਉਥੇ ਆਪ ਜੀ ਦੇ ਕੋਲ ਬੇਨਤੀ ਵੀ ਕਰਦਾ ਹਾਂ ਕਿ ਜਿੰਨੀ ਵੀ ਨਾਲਿਜ ਮਿਲਦੀ ਹੋਵੇ ਉਤਨੀ ਹੀ ਵਧੀਆ ਹੈ। ਇਸ ਹਾਊਸ ਦੇ ਵਿੱਚ ਕਿਸ ਤਰ੍ਹਾਂ ਬੈਠਣਾ ਚਾਹੀਦਾ ਹੈ, ਕਿਸ ਤਰ੍ਹਾਂ ਹਾਊਸ ਦੇ ਵਿੱਚ ਪੇਸ਼ ਆਉਣਾ ਚਾਹੀਦਾ ਹੈ, ਇਸ ਤਰ੍ਹਾਂ ਦੀਆਂ ਕਲਾਸਾਂ ਸਾਡੇ ਵਰਗੇ ਫਸਟ ਟਰਮਰਜ਼ ਲਈ ਦਿੱਤੀਆਂ ਜਾਣ ਕਿਉਂਕਿ ਇਸ ਹਾਊਸ ਦਾ ਸਤਿਕਾਰ ਸਦਾ ਬਰਕਰਾਰ ਰੱਖਿਆ ਜਾ ਸਕੇ। ਦੂਜੀ ਗੱਲ ਇਹ ਹੈ ਅਤੇ ਮੈਨੂੰ ਖੁਸ਼ੀ ਹੈ ਕਿ ਜਿੰਨੇ ਵੀ ਸਾਥੀ ਅੱਜ ਇਥੇ ਚੁਣ ਕੇ ਆਏ ਹਨ ਉਨ੍ਹਾਂ ਦੇ ਮਨਾਂ ਦੇ ਵਿੱਚ ਇਹ ਗੱਲ ਜ਼ਰੂਰ ਹੈ ਕਿ ਪੰਜਾਬ ਜਿਸ ਨੂੰ ਕਿ ਕਿਸੇ ਵੇਲੇ ਸੋਨੇ ਦੀ ਚਿੜੀਆ ਕਿਹਾ

**[ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਅਤੇ ਲੋਕ ਸੰਪਰਕ, ਸਾਇੰਸ ਤੇ ਟੈਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ]**

ਜਾਂਦਾ ਸੀ ਉਹ ਅੱਜ ਪਿੱਛੇ ਜਾ ਰਿਹਾ ਹੈ। ਇਸ ਵਾਸਤੇ ਜਿਵੇਂ ਸਾਡੇ ਲੀਡਰ ਆਫ਼ ਦਿ ਆਪੋਜ਼ੀਸ਼ਨ ਤੇ ਉਨ੍ਹਾਂ ਦੇ ਸਾਥੀ ਸਾਹਿਬਾਨ ਨੇ ਇਥੇ ਵਿਸ਼ਵਾਸ ਦਿਵਾਇਆ ਹੈ ਕਿ ਪੂਰਾ ਸਾਥ ਦਿੱਤਾ ਜਾਵੇਗਾ ਇਹ ਬਹੁਤ ਵਧੀਆ ਗੱਲ ਹੈ। ਮੈਂ ਗੱਲ ਹੋਰ ਕਰਨੀ ਚਾਹੁੰਦਾ ਹਾਂ ਕਿ ਮੈਨੂੰ ਅਫ਼ਸੋਸ ਹੁੰਦਾ ਹੈ, ਅਸੀਂ ਪਿਛਲਾ ਸੈਸ਼ਨ ਦੇਖਦੇ ਰਹੇ ਹਾਂ ਕਿ ਉਹ ਕਿਸ ਤਰ੍ਹਾਂ ਨਾਲ ਚਲਦਾ ਰਿਹਾ ਹੈ। ਇਥੇ ਕਿਹਾ ਗਿਆ ਹੈ ਕਿ ਇਹ ਪਾਰਟੀਆਂ ਆਪੋਜ਼ੀਸ਼ਨ ਤੇ ਰੂਲਿੰਗ ਗੱਡੀ ਦੇ ਪਹੀਆਂ ਵਾਂਗ ਹਨ। ਇਹ ਠੀਕ ਹੈ ਪਰ ਜੇਕਰ ਗੱਡੀ ਚੱਲ ਰਹੀ ਹੈ ਤੇ ਇਕ ਪਹੀਏ (ਆਪੋਜ਼ੀਸ਼ਨ) ਨੂੰ ਇਸ ਵਿਚ ਖੁਸ਼ੀ ਨਾ ਹੁੰਦੀ ਹੋਵੇ ਤੇ ਉਹ ਪੈਂਚਰ ਕਰਨ ਦੀ ਕੋਸ਼ਿਸ਼ ਕਰਨ। ਜਿਵੇਂ ਕਿਸੇ ਨੇ ਕਿਹਾ ਹੈ :—

ਝੂਠ ਆਖਾਂ ਜੇ ਕੁਝ ਬਚਦਾ ਹੈ
ਸੱਚ ਆਖਾਂ ਤੇ ਭਾਂਬੜ ਮਚਦਾ ਹੈ।

ਮੈਂ ਕਹਾਂਗਾ ਕਿ ਇਹ ਵਧੀਆ ਗੱਲ ਹੋਵੇਗੀ ਜੇ ਸਾਰੇ ਰਲ ਮਿਲ ਕੇ ਚੱਲਣ। ਇਸ ਦੇ ਨਾਲ ਹੀ ਇਹ ਰਵਾਇਤ ਜ਼ਰੂਰ ਸ਼ੁਰੂ ਕੀਤੀ ਜਾਵੇ ਕਿ ਜਿਹੜੀ ਫਸਟ ਟਾਈਮਰ ਨੂੰ ਟ੍ਰੇਨਿੰਗ ਵਾਲੀ ਗੱਲ ਕਹੀ ਗਈ ਹੈ ਇਹ ਜ਼ਰੂਰ ਕੀਤੀ ਜਾਵੇ ਕਿਉਂਕਿ ਗਲਤੀਆਂ ਸਾਡੇ ਵਰਗਿਆਂ ਨੇ ਹੀ ਕਰਨੀਆਂ ਹਨ। ਅਸੀਂ ਨਹੀਂ ਚਾਹੁੰਦੇ ਕਿ ਕਿਸੇ ਕਿਸਮ ਦੀ ਮਰਿਯਾਦਾ ਭੰਗ ਹੋਵੇ। ਮੈਂ ਦਿਲ ਦੀਆਂ ਗਹਿਰਾਈਆਂ ਤੋਂ ਤੁਹਾਨੂੰ ਵਧਾਈ ਦੇਣਾ ਚਾਹੁੰਦਾ ਹਾਂ। ਮੇਰਾ ਹਲਕਾ ਤੁਹਾਡੇ ਹਲਕੇ ਵਿਚੋਂ ਹੀ ਨਿਕਲਿਆ ਹੈ। ਸਾਨੂੰ ਨਵਿਆਂ ਨੂੰ ਜਿੰਨੀ ਖੁਸ਼ੀ ਤੁਹਾਡੇ ਸਪੀਕਰ ਬਣਨ ਦੀ ਹੋਈ ਹੈ ਇੰਨੀ ਕਿਸੇ ਨੂੰ ਨਹੀਂ ਹੋਈ। ਤੁਹਾਡਾ ਬਹੁਤ-ਬਹੁਤ ਧੰਨਵਾਦ। (ਥੰਪਿੰਗ)

**ਸਰਦਾਰ ਸੀਤਲ ਸਿੰਘ (ਧਰਮਕੋਟ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਮੈਂ ਆਪਣੇ ਵਲੋਂ ਅਤੇ ਸਮੁੱਚੇ ਸਦਨ ਵਲੋਂ ਤੁਹਾਨੂੰ ਲੱਖ ਲੱਖ ਵਧਾਈ ਦਿੰਦਾ ਹਾਂ। ਗੁਰੂ ਮਹਾਰਾਜ ਦੀ ਕਿਰਪਾ ਨਾਲ ਸਮੁੱਚੇ ਸਦਨ ਨੇ ਤੁਹਾਨੂੰ ਸਰਬਸੰਮਤੀ ਨਾਲ ਸਪੀਕਰ ਚੁਣਿਆ ਹੈ, ਇਸ ਦੀ ਮੈਨੂੰ ਬਹੁਤ ਖੁਸ਼ੀ ਹੈ। ਮੈਂ ਤੁਹਾਨੂੰ ਇਸ ਦੀ ਲੱਖ-ਲੱਖ ਮੁਬਾਰਕਬਾਦ ਦਿੰਦਾ ਹਾਂ।

**ਸ਼੍ਰੀਮਤੀ ਮਹਿੰਦਰ ਕੌਰ ਜੋਸ਼ (ਸ਼ਾਮ ਚੁਰਾਸੀ, ਐਸ.ਸੀ.) :** ਸਪੀਕਰ ਸਾਹਿਬ, ਮੈਂ ਅੱਜ ਆਪਣੀਆਂ ਦਿਲ ਦੀਆਂ ਗਹਿਰਾਈਆਂ ਤੋਂ ਆਪ ਜੀ ਨੂੰ ਲੱਖ-ਲੱਖ ਵਧਾਈ ਦਿੰਦੀ ਹਾਂ। ਸਾਡੇ ਸਤਿਕਾਰਤ ਸੀ.ਐਮ. ਸਾਹਿਬ ਤੇ ਸਾਡੀ ਭੈਣ ਆਪੋਜ਼ੀਸ਼ਨ ਦੀ ਲੀਡਰ ਅਤੇ ਸਮੁੱਚੀ ਵਿਧਾਨ ਸਭਾ ਨੇ ਆਪ ਜੀ ਨੂੰ ਸਰਬਸੰਮਤੀ ਨਾਲ ਚੁਣਿਆ ਹੈ, ਇਹ ਇਕ ਬਹੁਤ ਹੀ ਅੱਛੀ ਰਵਾਇਤ ਕਾਇਮ ਹੋਈ ਹੈ। ਅੱਜ ਦਾ ਦਿਨ ਬਹੁਤ ਹੀ ਖੁਸ਼ੀਆਂ ਭਰਿਆ ਹੈ। ਮੈਂ ਇਸ ਦੀ ਤੁਹਾਨੂੰ ਬਹੁਤ-ਬਹੁਤ ਵਧਾਈ ਦਿੰਦੀ ਹਾਂ ਅਤੇ ਆਸ ਕਰਦੀ ਹਾਂ ਕਿ ਆਉਣ ਵਾਲੇ ਸਮੇਂ ਵਿਚ ਤੁਸੀਂ ਬਹੁਤ ਹੀ ਵਧੀਆ ਤਰੀਕੇ ਨਾਲ ਇਸ ਹਾਊਸ ਨੂੰ ਚਲਾਓਗੇ। ਇਸ ਨਾਲ ਪੰਜਾਬ ਵਿਚ ਇਕ ਅੱਛਾ ਸੁਨੇਹਾ ਪਹੁੰਚਿਆ ਹੈ। ਮੈਂ ਸਾਰੇ ਪੰਜਾਬ ਵੱਲੋਂ, ਆਪਣੀਆਂ ਭੈਣਾਂ ਵੱਲੋਂ, ਸਾਰੇ ਵੋਟਰਾਂ ਵਲੋਂ ਆਪ ਜੀ ਨੂੰ ਵਧਾਈ ਦਿੰਦੇ ਹੋਏ ਆਪ ਨੂੰ ਧੰਨਵਾਦ ਆਖਦੀ ਹਾਂ।

**ਕੈਪਟਨ ਬਲਬੀਰ ਸਿੰਘ ਬਾਠ (ਸ਼੍ਰੀ ਹਰਗੋਬਿੰਦਪੁਰ)** : ਸਪੀਕਰ ਸਾਹਿਬ, ਆਪ ਜੀ ਨੂੰ ਬਹੁਤ ਬਹੁਤ ਵਧਾਈ। ਆਪ ਜੀ ਦੇ ਸਪੀਕਰ ਚੁਣੇ ਜਾਣ ਨਾਲ ਮੈਂ ਸਮਝਦਾ ਹਾਂ ਕਿ ਜ਼ਿਲ੍ਹਾ ਗੁਰਦਾਸਪੁਰ ਦਾ ਮਾਣ ਵਧਿਆ ਹੈ। ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਹਾਊਸ ਵਿਚ ਤੁਹਾਨੂੰ ਵਧਾਈ ਦਿੰਦੇ ਹੋਏ ਜ਼ਿਕਰ ਕੀਤਾ ਸੀ ਕਿ ਅਫ਼ਸਰ ਸਾਹਿਬਾਨ ਦੀ ਕੰਮ-ਕਾਰ ਵਿਚ ਅਕਾਊਂਟੇਬਿਲਟੀ ਵਧਾਈ ਜਾਵੇ। ਮੈਂ ਉਮੀਦ ਕਰਦਾ ਹਾਂ ਕਿ ਇਹ ਇਕ ਅਹਿਮ ਮਸਲਾ ਹੈ ਤੇ ਇਸ ਸਬੰਧੀ ਕੁਝ ਨਾ ਕੁਝ ਕੀਤਾ ਜਾਵੇਗਾ। ਸਪੀਕਰ ਸਾਹਿਬ, ਆਪਣੀ ਡਿਊਟੀ ਬਾਰੇ ਜਿਥੇ ਦੋ ਗੱਲਾਂ ਕਰਨੀਆਂ ਚਾਹੁੰਦਾ ਹਾਂ ਉਥੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਨਾਲ-ਨਾਲ ਉਸਾਰੂ ਬਹਿਸ, ਜਿਸ ਬਾਰੇ ਕਿ ਪਿਛਲੇ ਸਮੇਂ ਵਿਚ ਮੈਨੂੰ ਅਫ਼ਸੋਸ ਹੈ ਕਿ ਨਹੀਂ ਹੋਈ, ਇਹ ਰਲ ਮਿਲ ਕੇ ਕਰਨੀ ਚਾਹੀਦੀ ਹੈ ਤਾਂ ਕਿ ਪੰਜਾਬ ਦੀ ਭਲਾਈ ਲਈ ਕੋਈ ਗੱਲ ਕਰ ਸਕੀਏ।

ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ "ਫੂਲ ਹੂੰ ਜਾਂ ਰੇਤ ਪਰ ਕਦਮੋਂ ਕੇ ਨਿਸ਼ਾਨ, ਆਪ ਕੋ ਹੱਕ ਹੈ, ਜੋ ਚਾਹੋ ਕਹਿ ਦੋ।" ਮੈਨੂੰ ਮਾਣ ਹੈ ਕਿ ਇਸ ਪਵਿੱਤਰ ਸਦਨ ਵਿਚ ਬਹੁਤ ਸਾਰੇ ਨੌਜਵਾਨ ਔਰ ਸਾਡੇ ਦਾਨਸ਼ਵਰ ਸਾਥੀ ਪਹਿਲੀ ਵਾਰ ਇਥੇ ਆਏ ਹਨ ਅਤੇ ਕੁਝ ਫਿਰ ਜਿੱਤ ਕੇ ਆਏ ਹਨ। ਮੈਂ ਉਨ੍ਹਾਂ ਨੂੰ ਜੀ ਆਇਆਂ ਆਖਦਾ ਹਾਂ। ਮੈਂ ਇਹ ਵੀ ਤਵੱਕੋ ਰੱਖਦਾ ਹਾਂ ਕਿ ਜਿੱਥੇ ਆਪ ਇਸ ਸਦਨ ਨਾਲ ਪੁਰਾਣੇ ਜੁੜੇ ਹੋਏ ਹੋ, ਉਥੇ ਤੁਹਾਡੀ ਜੀਵਨ ਜਾਚ ਵਿਚ ਕੁਝ ਗੱਲਾਂ ਸਿੱਖਣ ਨੂੰ ਮਿਲਣਗੀਆਂ। ਸਾਡਾ ਅਤੇ ਸਾਡੇ ਸਾਥੀਆਂ ਦਾ ਮਾਣ ਵਧੇਗਾ। ਸਾਡਾ ਤਜਰਬਾ ਵਧੇਗਾ, ਹੋਰ ਵੀ ਬਹੁਤ ਕੁਝ ਸਿੱਖਣ ਨੂੰ ਮਿਲੇਗਾ। ਸਪੀਕਰ ਸਾਹਿਬ, ਜੇ ਮੈਂ ਤੁਹਾਡੇ ਜੀਵਨ ਪ੍ਰਤੀ ਪੰਛੀ ਝਾਤ ਮਾਰਦਾ ਹਾਂ ਤਾਂ ਮੈਨੂੰ ਤੁਹਾਡੇ ਨਾਲ ਸਿਆਸੀ ਤੌਰ ਤੇ ਅਤੇ ਨਿੱਜੀ ਤੌਰ ਤੇ ਵਿਚਰਨ ਦਾ ਮੌਕਾ ਮਿਲਿਆ ਹੈ। ਤੁਹਾਡੇ ਪਰਿਵਾਰ ਨਾਲ ਵਿਚਰਨ ਦਾ ਮੌਕਾ ਵੀ ਮਿਲਿਆ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਸ ਸਦਨ ਵਿਚ ਬਹੁਤ ਸਾਰੇ ਮੈਂਬਰ ਸਾਹਿਬਾਨ ਨੂੰ ਵੀ ਤੁਹਾਡੇ ਜੀਵਨ ਬਾਰੇ ਜਾਣਨ ਦਾ ਮੌਕਾ ਮਿਲੇਗਾ। ਤੁਹਾਡੇ ਬਚਪਨ ਵਿਚ ਬਹੁਤ ਹੀ ਮੰਦਭਾਗੀ ਗੱਲ ਹੋਈ ਸੀ ਕਿ ਹਿੰਦੁਸਤਾਨ ਦਾ ਬਟਵਾਰਾ ਹੋਇਆ ਜਿਸ ਨਾਲ ਸਾਰੇ ਦੇਸ਼ ਵਾਸੀਆਂ ਨੂੰ ਬਹੁਤ ਵੱਡੀ ਮਾਰ ਪਈ। ਇਸ ਨਾਲ ਮਨੁੱਖਤਾ ਦਾ ਸਿਰ ਸ਼ਰਮ ਨਾਲ ਝੁਕਿਆ ਹੈ। ਮੈਨੂੰ ਯਾਦ ਹੈ ਕਿ ਤੁਸੀਂ ਉਦੋਂ ਬਹੁਤ ਛੋਟੇ ਹੁੰਦੇ ਸੀ, ਨਿੱਕੀਆਂ-ਨਿੱਕੀਆਂ ਪੁਲਾਂਘਾਂ ਪੁੱਟਦੇ ਹੋਏ ਸਰੱਹਦ ਪਾਰ ਕਰਕੇ ਇੱਥੇ ਆਏ ਸੀ। ਕਿੰਨੀਆਂ ਹੀ ਮੁਸੀਬਤਾਂ ਤੇ ਸਮੱਸਿਆਵਾਂ ਤੁਹਾਡੇ ਸਾਹਮਣੇ ਸਨ। ਤੁਹਾਡਾ ਸਾਰਾ ਕੁਝ ਉਥੇ ਰਹਿ ਗਿਆ ਸੀ। ਤੁਸੀਂ ਇਥੇ ਹੀ ਵੱਡੇ ਹੋਏ, ਆਪਣੀ ਜਵਾਨੀ ਇਥੇ ਸ਼ੁਰੂ ਕੀਤੀ, ਆਪਣੀ ਪੜ੍ਹਾਈ ਇਥੇ ਸ਼ੁਰੂ ਕੀਤੀ ਅਤੇ ਫਿਰ ਵਕਾਲਤ ਸ਼ੁਰੂ ਕੀਤੀ। ਅੱਜ ਤੁਸੀਂ ਇਸ ਲੈਵਲ ਤੱਕ ਪਹੁੰਚੇ ਹੋ। ਤੁਹਾਡੇ ਮਨ ਵਿਚ ਲੋਕਾਂ ਪ੍ਰਤੀ ਜੋ ਭਾਵਨਾਵਾਂ ਹਨ, ਉਸ ਦੇ ਲਈ ਤੁਹਾਨੂੰ ਕਿੰਨੀਆਂ ਮੁਸ਼ਕਲਾਂ ਤੇ ਮੁਸੀਬਤਾਂ ਵਿਚੋਂ ਲੰਘਣਾ ਪਿਆ, ਕਿੰਨੀ ਵਾਰ ਜੇਲ੍ਹ ਵਿਚ ਜਾਣਾ ਪਿਆ, ਸ਼ਾਇਦ ਸਾਡੇ ਸਾਰੇ ਸਾਥੀਆਂ ਨੂੰ ਇਨ੍ਹਾਂ ਗੱਲਾਂ ਬਾਰੇ ਨਹੀਂ ਪਤਾ। ਬਹੁਤ ਸਾਰੀਆਂ ਮੁਸ਼ਕਲਾਂ ਪਾਰ ਕਰਕੇ ਤੁਸੀਂ ਅੱਜ ਇਸ ਕੁਰਸੀ ਤੇ ਬਿਰਾਜਮਾਨ ਹੋ। ਤੁਸੀਂ ਸਾਡਾ ਮਾਣ ਵਧਾਇਆ ਹੈ। ਇਹ ਸਾਡੇ ਸਾਰਿਆਂ ਦੇ ਲਈ ਮਾਣ ਵਾਲੀ ਗੱਲ ਹੈ। ਮੈਂ ਜ਼ਿਆਦਾ ਸਮਾਂ ਨਾ ਲਵਾਂ। ਮੈਂ ਤਵੱਕੋ ਰੱਖਦਾ ਹਾਂ, ਆਖਰੀ ਗੱਲ ਕਹਿ ਕੇ ਕਿ ਤੁਸੀਂ ਸਾਡਾ ਸਾਰਿਆਂ ਦਾ ਪੂਰਾ ਖਿਆਲ ਰੱਖੋਗੇ। ਪਿਛਲੇ ਸਮੇਂ ਵਿਚ ਉਸਾਰੂ ਬਹਿਸ ਲਈ ਜੋ ਕੁੜੱਤਣ ਰਹੀ ਹੈ, ਉਹ ਤੁਸੀਂ ਪੈਦਾ ਨਹੀਂ ਹੋਣ ਦੇਵੋਗੇ। ਮੈਨੂੰ ਉਮੀਦ ਹੈ ਕਿ ਇਹ

**[ਕੈਪਟਨ ਬਲਬੀਰ ਸਿੰਘ ਬਾਠ]**

ਸਦਨ ਬਹੁਤ ਅੱਛੇ ਢੰਗ ਨਾਲ ਚੱਲੇਗਾ। ਆਪੋਜ਼ੀਸ਼ਨ ਦੇ ਲੀਡਰ ਸਾਡੇ ਸਤਿਕਾਰਯੋਗ ਬੀਬੀ ਜੀ ਬਹੁਤ ਅੱਛੇ ਹਨ ਔਰ ਸਮਝਦਾਰ ਹਨ ਜਿਵੇਂ ਕਿ ਬਾਦਲ ਸਾਹਿਬ ਨੇ ਵੀ ਕਿਹਾ ਹੈ। ਮੈਂ ਉਨ੍ਹਾਂ ਦੀ ਗੱਲ ਨਹੀਂ ਦੁਹਰਾਉਂਦਾ। ਮੈਂ ਇਹ ਗੱਲ ਕਹਿਣ ਵਿਚ ਮਾਣ ਮਹਿਸੂਸ ਕਰਦਾ ਹਾਂ ਕਿ ਹਾਊਸ ਬਹੁਤ ਹੀ ਅੱਛੇ ਢੰਗ ਨਾਲ ਚੱਲੇਗਾ। ਸਾਡਾ ਵੀ ਮਾਣ ਵਧ ਗਿਆ ਹੈ। ਤੁਹਾਨੂੰ ਬਹੁਤ-ਬਹੁਤ ਵਧਾਈ।

**ਮਾਨਯੋਗ ਸਪੀਕਰ** : ਸਰਦਾਰ ਸ਼ੇਰ ਸਿੰਘ।

**ਸਰਦਾਰ ਸ਼ੇਰ ਸਿੰਘ (ਜਲਾਲਾਬਾਦ)** : ਸਪੀਕਰ ਸਾਹਿਬ, ਤੁਹਾਨੂੰ ਅਸੀਂ ਇਸ ਸਤਿਕਾਰਯੋਗ ਕੁਰਸੀ ਤੇ ਬਿਰਾਜਮਾਨ ਹੋਣ ਤੇ ਆਪਣੇ ਵਲੋਂ ਬਹੁਤ-ਬਹੁਤ ਵਧਾਈ ਦਿੰਦੇ ਹਾਂ। ਖਾਸ ਕਰਕੇ ਮੈਂ ਸਮਝਦਾ ਹਾਂ ਕਿ ਜਿੱਥੇ ਤੁਸੀਂ ਬਾਰਡਰ ਦੇ ਏਰੀਏ ਤੋਂ ਇਸ ਕੁਰਸੀ ਤੇ ਬਿਰਾਜਮਾਨ ਹੋਏ ਹੋ, ਉਨ੍ਹਾਂ ਲੋਕਾਂ ਵਲੋਂ ਵੀ ਮੈਂ ਤੁਹਾਨੂੰ ਲੱਖ-ਲੱਖ ਵਧਾਈ ਦਿੰਦਾ ਹਾਂ। ਕਿਉਂਕਿ ਮੈਨੂੰ ਇਸ ਗੱਲ ਦਾ ਇਲਮ ਹੈ, ਮੈਂ ਪਿਛਲੀ ਸਰਕਾਰ ਦੇ ਵੇਲੇ ਵੀ ਤੁਹਾਡੇ ਨਾਲ ਕੰਮ ਕੀਤਾ ਹੈ। ਜਿਸ ਤਰ੍ਹਾਂ ਲੋਕਾਂ ਦੀਆ ਭਾਵਨਾਵਾਂ ਸਮਝਣ ਅਤੇ ਲੋਕਾਂ ਦੇ ਕੰਮ ਬੜੀ ਹੀ ਸੰਜੀਦਗੀ ਔਰ ਅੱਛੇ ਢੰਗ ਦੇ ਨਾਲ ਕਰਨ ਦੀ ਤੁਹਾਡੀ ਆਪਣੀ ਸ਼ਕਤੀ ਹੈ, ਮੈਂ ਸਮਝਦਾ ਹਾਂ ਕਿ ਤੁਸੀਂ ਉਸ ਨੂੰ ਹੋਰ ਅੱਗੇ ਵਧਾਉਂਦੇ ਹੋਏ ਲੋਕਾਂ ਦੀਆ ਮੁਸ਼ਕਲਾਂ ਹੱਲ ਕਰੋਗੇ ਔਰ ਜੋ ਸਦਨ ਹੈ, ਉਸ ਨੂੰ ਪੂਰੇ ਸੁਚੱਜੇ ਢੰਗ ਨਾਲ ਚਲਾਉਣ ਦੇ ਵਿਚ ਪੂਰੀ ਤਰ੍ਹਾਂ ਕਾਮਯਾਬੀ ਦੇ ਨਾਲ ਵਿਚਰੋਗੇ। ਤੁਸੀਂ ਇੰਨੀ ਵੱਡੀ ਐਜੂਕੇਸ਼ਨ ਲੈ ਕੇ ਇਸ ਕੁਰਸੀ ਤੇ ਬਿਰਾਜਮਾਨ ਹੋਏ ਹੋ। ਸਾਨੂੰ ਸਾਰੇ ਮੈਂਬਰਾਂ ਨੂੰ ਵਿਸ਼ਵਾਸ ਹੈ ਕਿ ਤੁਸੀਂ ਸਾਰਿਆਂ ਨੂੰ ਨਾਲ ਲੈ ਕੇ ਚਲੋਗੇ ਔਰ ਜੋ ਬਾਰਡਰ ਏਰੀਏ ਦੀਆਂ ਮੁਸ਼ਕਲਾਂ ਹਨ, ਮੈਂ ਸਮਝਦਾ ਹਾਂ ਕਿ ਉਸ ਏਰੀਏ ਦੀਆਂ ਬਹੁਤ ਸਾਰੀਆਂ ਮੁਸ਼ਕਲਾਂ ਹਨ, ਜਿਨ੍ਹਾਂ ਤੋਂ ਆਮ ਸਾਡੇ ਮੈਂਬਰ ਸਾਹਿਬਾਨ ਜਾਣੂੰ ਨਹੀਂ ਹਨ। ਤੁਸੀਂ ਬੜੀ ਅੱਛੀ ਤਰ੍ਹਾਂ ਜਾਣਦੇ ਹੋ, ਤੁਸੀਂ ਸਾਡੇ ਕੰਮ ਨੇਪਰੇ ਚਾੜ੍ਹਨ ਵਾਸਤੇ ਜ਼ਰੂਰ ਉਪਰਾਲੇ ਕਰੋਗੇ। ਮੈਂ ਤੁਹਾਨੂੰ ਬਾਰਡਰ ਦੇ ਇਲਾਕੇ ਵਲੋਂ ਅਤੇ ਆਪਣੇ ਵਲੋਂ ਵਧਾਈ ਦਿੰਦਾ ਹਾਂ। ਮੈਂ ਵਿਸ਼ਵਾਸ ਰੱਖਦਾ ਹਾਂ ਕਿ ਤੁਸੀਂ ਸਦਨ ਦੀ ਪ੍ਰੰਪਰਾ ਨੂੰ ਚੰਗੇ ਤਰੀਕੇ ਨਾਲ ਨਿਭਾ ਕੇ ਨਵਾਂ ਇਤਿਹਾਸ ਰਚੋਗੇ। ਬਹੁਤ ਬਹੁਤ ਵਧਾਈ।

**ਮਾਨਯੋਗ ਸਪੀਕਰ** : ਸਰਦਾਰ ਚਰਨਜੀਤ ਸਿੰਘ ਚੰਨੀ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.)** : ਅੱਜ ਬੜੀ ਖੁਸ਼ੀ ਦੇ ਮਾਹੌਲ ਵਿੱਚ ਆਪ ਜੀ ਨੂੰ ਸਪੀਕਰ ਵਜੋਂ ਚੁਣਿਆ ਗਿਆ ਹੈ, ਮੈਂ ਆਜ਼ਾਦ ਉਮੀਦਵਾਰ ਸਾਥੀਆਂ ਵਲੋਂ ਆਪ ਜੀ ਨੂੰ ਲੱਖ ਲੱਖ ਵਧਾਈ ਦਿੰਦਾ ਹਾਂ। ਮਾਨਯੋਗ ਸਪੀਕਰ ਸਾਹਿਬ, ਅੱਜ ਆਪ ਜੀ ਦੇ ਚੁਣੇ ਜਾਣ ਨਾਲ ਵਿਧਾਨ ਸਭਾ ਵਿੱਚ ਖੁਸ਼ੀ ਦਾ ਮਾਹੌਲ ਬਣਿਆ ਹੈ ਅਤੇ ਆਪੋਜ਼ੀਸ਼ਨ ਦੇ ਸਾਥੀਆਂ ਨੇ ਵੀ ਸਰਬ ਸੰਮਤੀ ਨਾਲ ਆਪ ਜੀ ਨੂੰ ਚੁਣਨ ਲਈ ਸਹਿਯੋਗ ਦਿੱਤਾ ਹੈ ਇਸ ਲਈ ਆਪ ਜੀ ਵਧਾਈ ਦੇ ਪਾਤਰ ਹੋ। ਆਪ ਜੀ ਦੇ ਸਪੀਕਰ ਵਜੋਂ ਚੁਣੇ ਜਾਣ ਤੇ ਸਾਰਾ ਪੰਜਾਬ ਪ੍ਰਸੰਸਾ ਕਰ ਰਿਹਾ ਹੈ ਅਤੇ ਇਸ ਦੇ ਨਾਲ ਹੀ ਇੱਕ ਚੰਗੇ ਮਾਹੌਲ ਦੀ ਸ਼ੁਰੂਆਤ ਹੋਈ ਹੈ, ਇਸ ਲਈ ਜਿਥੇ ਮੈਂ ਸਾਰੇ ਸਦਨ ਨੂੰ ਮੁਬਾਰਕਬਾਦ ਦਿੰਦਾ ਹਾਂ

ਉਥੇ ਆਪ ਜੀ ਨੂੰ ਹੋਰ ਵੀ ਜ਼ਿਆਦਾ ਮੁਬਾਰਕਬਾਦ ਪੇਸ਼ ਕਰਦਾ ਹਾਂ। ਇਸੇ ਤਰ੍ਹਾਂ ਜਿਵੇਂ ਅਸੀਂ ਨਵੇਂ ਮੈਂਬਰ ਚੁਣ ਕੇ ਆਏ ਹਾਂ ਅਸੀਂ ਆਪਣੇ ਪੁਰਾਣੇ ਸਾਥੀਆਂ ਤੋ. ਜਿਹੜੇ ਕਿ ਕਈ ਵਾਰ ਇਸ ਸਦਨ ਵਿੱਚ ਚੁਣ ਕੇ ਆ ਚੁੱਕੇ ਹਨ, ਅਸੀਂ ਉਨ੍ਹਾਂ ਤੋਂ ਹਾਲੇ ਬਹੁਤ ਕੁਝ ਸਿੱਖਣਾ ਹੈ। ਜਿਵੇਂ ਕਹਿੰਦੇ ਹਨ ਕਿ ਕੱਲੀ ਉਂਗਲ ਫੜ ਕੇ, ਅੱਗੇ ਤੁਰੇ ਕੋਈ ਹੱਥ ਫੜਕੇ। ਸੋ, ਮੈਨੂੰ ਆਸ ਹੈ ਕਿ ਇਸੇ ਤਰ੍ਹਾਂ ਦੀ ਖੁਸ਼ੀ ਦਾ ਮਾਹੌਲ ਬਣਿਆ ਰਹੇਗਾ ਅਤੇ ਕੰਸਟਰਕਟਿਵ ਸੋਚ ਦੇ ਨਾਲ ਪੰਜਾਬ ਦੇ ਵਿਕਾਸ ਵਿੱਚ ਵਾਧਾ ਹੋਵੇਗਾ। ਇਸ ਤਰ੍ਹਾਂ ਦੇ ਪ੍ਰਾਗਰੈਸਿਵ ਮਾਹੌਲ ਦੀ ਉਮੀਦ ਕਰਦਾ ਹੋਇਆ ਮੈਂ ਆਪ ਜੀ ਨੂੰ ਇਕ ਵਾਰ ਫਿਰ ਮੁਬਾਰਕਬਾਦ ਦਿੰਦਾ ਹਾਂ। ਜੈ ਹਿੰਦ।

**ਮਾਨਯੋਗ ਸਪੀਕਰ :** ਸਰਦਾਰ ਰਣਦੀਪ ਸਿੰਘ ਨਾਭਾ।

**ਸਰਦਾਰ ਰਣਦੀਪ ਸਿੰਘ ਨਾਭਾ (ਨਾਭਾ) :** ਸਪੀਕਰ ਸਾਹਿਬ, ਅੱਜ ਦਾ ਦਿਨ ਬੜਾ ਸ਼ੁਭ ਦਿਹਾੜਾ ਹੈ। ਸਦਨ ਦੀਆਂ ਉੱਚ ਪਰੰਪਰਾਵਾਂ ਨੂੰ ਬਰਕਰਾਰ ਰੱਖਣ ਲਈ ਆਪ ਜੀ ਨੂੰ ਚੁਣਿਆ ਗਿਆ ਹੈ। ਮੈਂ ਆਪ ਜੀ ਨੂੰ ਲੱਖ-ਲੱਖ ਵਧਾਈ ਦਿੰਦਾ ਹਾਂ। ਪੰਜਾਬ ਦੇ ਵਾਸੀਆਂ ਨੇ 117 ਨੁਮਾਇੰਦਿਆਂ ਨੂੰ ਇਥੇ ਚੁਣ ਕੇ ਭੇਜਿਆ ਹੈ। ਜਿਸ ਤਰ੍ਹਾਂ ਐਫ.ਐਮ. ਸਾਹਿਬ ਨੇ ਵੀ ਜ਼ਿਕਰ ਕੀਤਾ ਸੀ ਕਿ ਅੱਜ ਐਗਜ਼ੈਕਟਿਵ ਦੀ ਅਕਾਊਂਟੇਬਿਲਿਟੀ ਬਹੁਤ ਜ਼ਰੂਰੀ ਹੈ। ਇਸ ਦੇ ਨਾਲ ਅਸੀਂ ਸਾਰੇ ਸਹਿਮਤ ਹਾਂ। ਇਸ ਦੇ ਵਾਸਤੇ ਅਸੀਂ ਮਿਲ ਕੇ ਇਕ ਰੈਜ਼ੋਲਿਊਸ਼ਨ ਲਿਆਈਏ ਔਰ ਇਹ ਮਤਾ ਪਾਸ ਕਰੀਏ ਕਿ ਜਿਸ ਤਰ੍ਹਾਂ ਲੈਜਿਸਲੇਟਰਜ਼ ਅਕਾਊਂਟੇਬਲ ਹਨ ਅਤੇ ਲੋਕਾਂ ਨੂੰ ਹਿਸਾਬ ਦੇਣਾ ਪੈਂਦਾ ਹੈ, ਇਸੇ ਤਰ੍ਹਾਂ ਹੀ ਉਨ੍ਹਾਂ ਨੂੰ ਵੀ ਅਕਾਊਂਟੇਬਲ ਬਣਾਇਆ ਜਾਵੇ। ਅਸੀਂ ਸਾਰੇ ਆਪੋਜ਼ੀਸ਼ਨ ਦੇ ਮੈਂਬਰ ਵੀ ਇਸ ਨੂੰ ਪੂਰਾ ਸਮਰਥਨ ਦੇਵਾਂਗੇ ਔਰ ਲੀਡਰ ਆਫ਼ ਦਿ ਹਾਊਸ ਨੇ ਜ਼ਿਕਰ ਕੀਤਾ ਸੀ ਕਿ ਅਸੀਂ ਨਵੀਂ ਰਵਾਇਤ ਸ਼ੁਰੂ ਕਰਨ ਜਾ ਰਹੇ ਹਾਂ। ਇੱਕ ਗੱਲ ਮੈਂ ਹੋਰ ਕਰਨੀ ਚਾਹਾਂਗਾ ਕਿ ਡਿਪਟੀ ਸਪੀਕਰ ਦੀ ਪੋਸਟ ਆਪੋਜ਼ੀਸ਼ਨ ਦੇ ਮੈਂਬਰ ਨੂੰ ਦੇਣੀ ਚਾਹੀਦੀ ਹੈ ਇਹ ਮੈਗਨੈਨੇਮਿਟੀ ਦੀ ਗੱਲ ਹੈ। ਅਸੀਂ ਪੂਰਾ ਸਮਰਥਨ ਦੇਵਾਂਗੇ। ਅੱਜ ਦੇ ਇਸ ਸ਼ੁਭ ਦਿਹਾੜੇ ਤੇ ਮੈਂ ਆਪ ਜੀ ਨੂੰ ਇੱਕ ਵਾਰ ਫਿਰ ਲੱਖ-ਲੱਖ ਵਧਾਈ ਦਿੰਦਾ ਹਾਂ।

**ਮਾਨਯੋਗ ਸਪੀਕਰ :** ਇਸ ਪਵਿੱਤਰ ਸਦਨ ਵਿਚ ਮੌਜੂਦ ਸਮੂਹ ਮੈਂਬਰ ਸਾਹਿਬਾਨ, ਅੱਜ ਸਪੀਕਰ ਦੀ ਚੋਣ ਤੁਸੀਂ ਮੇਰੇ ਤੇ ਭਰੋਸਾ ਕਰਕੇ ਅਤੇ ਮੈਨੂੰ ਇਸ ਪਦਵੀ ਲਈ ਯੋਗ ਸਮਝਦੇ ਹੋਏ ਸਰਬਸੰਮਤੀ ਨਾਲ ਕੀਤੀ ਹੈ। ਇਸ ਦੇ ਵਾਸਤੇ ਮੈਂ ਤੁਹਾਡਾ ਸਾਰਿਆਂ ਦਾ ਅਭਾਰੀ ਹਾਂ ਅਤੇ ਸਾਰੇ ਮੈਂਬਰ ਸਾਹਿਬਾਨ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਹਾਊਸ ਦੇ ਵਿਚ ਹਾਊਸ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਆਪੋਜ਼ੀਸ਼ਨ ਦੇ ਨੇਤਾ ਬੀਬੀ ਰਾਜਿੰਦਰ ਕੌਰ ਭੱਠਲ, ਬੀ.ਜੇ.ਪੀ. ਦੇ ਆਗੂ ਮਨੋਰੰਜਨ ਕਾਲੀਆ ਜੀ ਅਤੇ ਹੋਰ ਬਹੁਤ ਸਾਰੇ ਬੁਲਾਰਿਆਂ ਨੇ ਆਪਣੇ ਮਨ ਦੀਆਂ ਭਾਵਨਾਵਾਂ ਦਾ ਜ਼ਿਕਰ ਕਰਦਿਆਂ ਮੇਰੇ ਪ੍ਰਤੀ ਵੀ ਕੁਝ ਲਫ਼ਜ਼ ਬੋਲੇ ਹਨ ਅਤੇ ਇਸ ਹਾਊਸ ਨੂੰ ਚਲਾਉਣ ਵਾਸਤੇ ਬਹੁਤ ਹੀ ਕੀਮਤੀ ਸੁਝਾਅ ਮੇਰੇ ਸਾਹਮਣੇ ਲਿਆਂਦੇ ਹਨ। ਮੈਂ ਯਤਨ ਕਰਾਂਗਾ ਕਿ ਉਨ੍ਹਾਂ ਸੁਝਾਵਾਂ ਦੀ ਰੋਸ਼ਨੀ ਵਿਚ ਆਉਣ ਵਾਲੇ ਸਮੇਂ ਵਿਚ ਚੰਗੇ ਢੰਗ ਨਾਲ ਚੱਲਿਆ ਜਾਵੇ ਤਾਂ ਜੋ ਚੰਗੀਆਂ ਰਵਾਇਤਾਂ ਬਣ ਸਕਣ ਅਤੇ ਚੰਗੇ ਢੰਗ ਨਾਲ ਹਾਊਸ ਦੇ ਮੈਂਬਰਾਂ ਦਾ ਮਾਣ-ਸਤਿਕਾਰ ਵਧੇ। ਮਾਨਯੋਗ ਮੈਂਬਰ ਸਾਹਿਬਾਨ, ਤੁਹਾਡੇ ਸਾਰਿਆਂ ਦੀ ਸਰਬਸੰਮਤੀ ਨਾਲ ਕੀਤੀ ਚੋਣ ਦੇ ਸਦਕੇ ਜਿਸ ਕੁਰਸੀ ਤੇ

[ਮਾਨਯੋਗ ਸਪੀਕਰ]

ਮੈਂ ਅੱਜ ਬਿਰਾਜਮਾਨ ਹਾਂ, ਉਸ ਕੁਰਸੀ ਦੇ ਪਿਛੋਕੜ ਵੱਲ ਧਿਆਨ ਮਾਰੀਏ ਤਾਂ ਪਤਾ ਲਗਦਾ ਹੈ ਕਿ ਇਸ ਕੁਰਸੀ ਤੇ ਬਹੁਤ ਹੀ ਕਾਬਲ ਸ਼ਖਸੀਅਤਾਂ ਬੈਠਦੀਆਂ ਰਹੀਆਂ ਹਨ ਅਤੇ ਉਹ ਇਸ ਹਾਊਸ ਨੂੰ ਚਲਾਉਣ ਵਾਸਤੇ ਮੈਂਬਰ ਸਾਹਿਬਾਨ ਦਾ ਸਹਿਯੋਗ ਲੈ ਕੇ ਬਹੁਤ ਹੀ ਸਿਹਤਮੰਦ ਅਤੇ ਚੰਗੀਆਂ ਰਵਾਇਤਾਂ ਛੱਡ ਕੇ ਗਈਆਂ ਹਨ। ਮੈਂ ਯਤਨ ਕਰਾਂਗਾ ਕਿ ਤੁਹਾਡੇ ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਦਾ ਸਹਿਯੋਗ ਲੈ ਕੇ ਇਸ ਹਾਊਸ ਵਿਚ ਚੰਗੀਆਂ ਰਵਾਇਤਾਂ ਕਾਇਮ ਕੀਤੀਆਂ ਜਾਣ ਅਤੇ ਪਿਛਲੀਆਂ ਰਵਾਇਤਾਂ ਦਾ ਸਵਾਗਤ ਕਰਦਿਆਂ ਅੱਗੇ ਤੁਰਿਆ ਜਾਵੇ। ਸਦਨ ਨੂੰ ਚੰਗੇ ਢੰਗ ਨਾਲ ਚਲਾਉਣ ਵਾਸਤੇ ਮੈਂ ਸੰਵਿਧਾਨ ਵੱਲ ਵੇਖਦਿਆਂ ਹੋਇਆਂ ਤੁਹਾਡੇ ਸਾਰਿਆਂ ਦਾ ਸਹਿਯੋਗ ਲੈ ਕੇ ਸਦਨ ਦੀਆਂ ਮਰਿਆਦਾਵਾਂ ਨੂੰ ਕਾਇਮ ਰੱਖਣ ਦਾ ਯਤਨ ਕਰਾਂਗਾ। ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚੰਗੀਆਂ ਰਵਾਇਤਾਂ, ਚੰਗੀਆਂ ਮਰਿਆਦਾਵਾਂ ਤਾਂ ਹੀ ਕਾਇਮ ਰੱਖੀਆਂ ਜਾ ਸਕਦੀਆਂ ਹਨ ਅਤੇ ਚੰਗੇ ਫੈਸਲੇ ਤਾਂ ਹੀ ਲਏ ਜਾ ਸਕਦੇ ਹਨ, ਜੇਕਰ ਮੇਰੇ ਸੱਜੇ ਪਾਸੇ ਅਤੇ ਖੱਬੇ ਪਾਸੇ ਬੈਠੇ ਸਤਿਕਾਰਯੋਗ ਮੈਂਬਰ ਸਾਹਿਬਾਨ ਦਾ ਬਹੁਤ ਹੀ ਫਰਾਖਦਿਲੀ ਨਾਲ ਸਹਿਯੋਗ ਪ੍ਰਾਪਤ ਹੋਵੇ। ਮੈਂ ਤੁਹਾਨੂੰ ਸਾਰਿਆਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਿਹੜੀਆਂ ਗੱਲਾਂ ਅਤੇ ਜਿਹੜੇ ਸੁਝਾਅ ਤੁਸੀਂ ਮੇਰੇ ਸਾਹਮਣੇ ਰੱਖੇ ਹਨ, ਬਹੁਤ ਹੀ ਚੰਗੇ ਢੰਗ ਨਾਲ ਉਨ੍ਹਾਂ ਨੂੰ ਨਾਲ ਲੈ ਕੇ ਤੁਰਿਆ ਜਾਵੇਗਾ। ਖਾਸ ਕਰਕੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਜਿਸ ਢੰਗ ਨਾਲ ਮੇਰੇ ਤੇ ਭਰੋਸਾ ਜਤਲਾਇਆ ਹੈ ਅਤੇ ਤੁਸੀਂ ਸਾਰਿਆਂ ਨੇ ਉਸ ਦੀ ਪ੍ਰੋੜ੍ਹਤਾ ਕੀਤੀ ਹੈ, ਮੈਂ ਉਸ ਭਰੋਸੇ ਨੂੰ ਕਾਇਮ ਰੱਖਣ ਦਾ ਯਤਨ ਕਰਾਂਗਾ ਅਤੇ ਚੰਗੇ ਢੰਗ ਨਾਲ ਆਪੋਜ਼ੀਸ਼ਨ ਦਾ ਮਾਣ-ਸਤਿਕਾਰ ਕਰਦਿਆਂ ਇਸ ਹਾਊਸ ਨੂੰ ਬਹੁਤ ਹੀ ਸੁਚੱਜੇ ਢੰਗ ਨਾਲ ਚਲਾਉਣ ਵਾਸਤੇ ਉਨ੍ਹਾਂ ਦਾ ਸਹਿਯੋਗ ਪ੍ਰਾਪਤ ਕਰਨ ਦਾ ਯਤਨ ਕਰਾਂਗਾ। ਮੈਂ ਤੁਹਾਡਾ ਸਾਰਿਆਂ ਦਾ ਫਿਰ ਇਕ ਵਾਰ ਧੰਨਵਾਦ ਕਰਦਾ ਹਾਂ। ਜਿਸ ਢੰਗ ਨਾਲ ਤੁਸੀਂ ਮੇਰੇ ਤੇ ਭਰੋਸਾ ਜਤਲਾਇਆ ਹੈ ਅਤੇ ਮੈਨੂੰ ਇਸ ਅਹੁਦੇ ਵਾਸਤੇ ਯੋਗ ਸਮਝਿਆ ਹੈ, ਮੈਂ ਯਤਨ ਕਰਾਂਗਾ ਕਿ ਤੁਹਾਡਾ ਸਾਰਿਆਂ ਦਾ ਸਹਿਯੋਗ ਲੈ ਕੇ ਮੈਂ ਇਸ ਕਾਬਲ ਹੋਵਾਂ ਕਿ ਇਸ ਹਾਊਸ ਨੂੰ ਵਧੀਆ ਢੰਗ ਨਾਲ ਚਲਾਉਣ ਦੀ ਇਕ ਮਿਸਾਲ ਬਣਾ ਕੇ ਉਸ ਨੂੰ ਸਾਰੇ ਹਿੰਦੁਸਤਾਨ ਵਿਚ ਪੇਸ਼ ਕਰ ਸਕਾਂ। ਨਾਲ ਹੀ ਮੈਂ ਇਹ ਵਿਸ਼ਵਾਸ ਵੀ ਕਰਦਾ ਹਾਂ ਕਿ ਤੁਸੀਂ ਸਾਰੇ ਮੌਜੂਦਾ ਮੈਂਬਰ ਸਾਹਿਬਾਨ ਤਕੜੇ ਹੋ ਕੇ ਅਤੇ ਚੰਗੀ ਤਰ੍ਹਾਂ ਵਿਚਾਰ ਵਟਾਂਦਰਾ ਕਰਕੇ ਪੰਜਾਬ ਦੇ ਭਵਿੱਖ ਲਈ ਵਧੀਆ ਫੈਸਲੇ ਲਉਗੇ। ਮੈਂ ਤੁਹਾਡੇ ਤੋਂ ਇਹ ਆਸ ਕਰਦਾ ਹਾਂ ਕਿ ਤੁਸੀਂ ਉਹ ਫੈਸਲੇ ਲਉਗੇ ਜੋ ਕਿ ਪੰਜਾਬ ਦੇ ਭਵਿੱਖ ਵਾਸਤੇ ਬਹੁਤ ਵਧੀਆ ਸਾਬਤ ਹੋਣ। ਤੁਹਾਡੇ ਵੱਲੋਂ ਮੇਰੇ ਕੋਲ ਕੁਝ ਸੁਝਾਅ ਆਏ ਹਨ। ਉਨ੍ਹਾਂ ਵਿਚੋਂ ਇਕ ਸੁਝਾਅ ਇਹ ਹੈ ਕਿ ਨਵੇਂ ਮੈਂਬਰ ਸਾਹਿਬਾਨ ਲਈ ਕੁਝ ਟ੍ਰੇਨਿੰਗ ਦੀ ਲੋੜ ਹੈ। ਮੈਂ ਇਸ ਨੂੰ ਇਕ ਬਹੁਤ ਹੀ ਠੋਸ ਸੁਝਾਅ ਮੰਨਦਾ ਹਾਂ ਅਤੇ ਮਹਿਸੂਸ ਕਰਦਾ ਹਾਂ ਕਿ ਇਸ ਦੇ ਵਾਸਤੇ ਕਿਸੇ ਨਾ ਕਿਸੇ ਕੈਂਪ ਦਾ ਪ੍ਰਬੰਧ ਕੀਤਾ ਜਾਵੇ ਤਾਂ ਜੋ ਹਾਊਸ ਦੀ ਕਾਰਵਾਈ ਅਸੀਂ ਚੰਗੇ ਢੰਗ ਨਾਲ ਚਲਾ ਸਕੀਏ। ਐਮ.ਐਲ.ਏ. ਸਾਹਿਬਾਨ ਦਾ, ਪੰਜਾਬ ਦੇ ਹਰ ਪੱਖ ਤੋਂ ਐਗਜ਼ੈਕਟਿਵ ਤੋਂ ਔਰ ਬਾਕੀ ਸਾਰੇ ਪਾਸਿਆਂ ਤੋਂ ਮਾਣ ਸਨਮਾਨ ਜਿਹੜਾ ਹੈ ਉਹ ਕੀਤਾ ਗਿਆ ਦਿਸਦਾ ਹੋਣਾ ਚਾਹੀਦਾ ਹੈ। ਇਸ ਬਾਰੇ ਵੀ ਜ਼ਰੂਰੀ ਗੱਲਾਂ ਕਰਨ ਦੀ ਲੋੜ ਹੈ। ਸਾਰੇ

ਸਤਿਕਾਰਯੋਗ ਮੈਂਬਰ ਸਾਹਿਬਾਨ ਜਿਹੜੇ ਟ੍ਰੇਜ਼ਰੀ ਬੈਂਚਿਜ਼ ਤੇ ਬੈਠੇ ਹਨ ਔਰ ਦੂਸਰੇ ਪਾਸੇ ਜਿਹੜੇ ਸਾਥੀ ਹਨ, ਇਸ ਪਾਸੇ ਵੱਲ ਉਚੇਚਾ ਧਿਆਨ ਦੇਣਾ ਸਾਰਿਆਂ ਦੀ ਸਮੁੱਚੀ ਜ਼ਿੰਮੇਵਾਰੀ ਬਣਦੀ ਹੈ। ਨਾਲ ਹੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਸਾਹਿਬ ਨੇ ਕਮੇਟੀਆਂ ਦੇ ਕਾਰੋਬਾਰ ਨੂੰ ਸੁਚਾਰੂ ਢੰਗ ਨਾਲ ਚਲਾਉਣ ਦੀ ਗੱਲ ਕੀਤੀ ਹੈ, ਸੁਚੱਜੇ ਢੰਗ ਨਾਲ ਚਲਾਉਣ ਦੀ ਗੱਲ ਕਹੀ ਹੈ, ਇਨ੍ਹਾਂ ਕਮੇਟੀਆਂ ਦੀਆਂ ਮੀਟਿੰਗਾਂ ਹੋਣ, ਉਨ੍ਹਾਂ ਵਿੱਚ ਚੰਗੇ ਢੰਗ ਦੇ ਨਾਲ ਕਿਸੇ ਨਤੀਜੇ ਤੇ ਪਹੁੰਚੀਏ ਅਤੇ ਠੀਕ ਅਤੇ ਸਹੀ ਫੈਸਲੇ ਲਏ ਜਾਣ, ਉਨ੍ਹਾਂ ਕਮੇਟੀਆਂ ਨੂੰ ਵੀ ਚੰਗੇ ਢੰਗ ਦੇ ਨਾਲ ਤੋਰਨ ਵਾਸਤੇ ਫੈਸਲੇ ਹੋਣ ਅਤੇ ਉਨ੍ਹਾਂ ਮੀਟਿੰਗਾਂ ਦਾ ਵੱਧ ਤੋਂ ਵੱਧ ਇਸ ਹਾਊਸ ਨੂੰ ਫਾਇਦਾ ਪੁੱਜੇ, ਅਤੇ ਪੰਜਾਬ ਨੂੰ ਫਾਇਦਾ ਪੁੱਜੇ, ਇਸ ਪਾਸੇ ਵੀ ਮੈਂ ਤੁਹਾਡੇ ਸਹਿਯੋਗ ਨਾਲ ਧਿਆਨ ਦੇਣ ਦਾ ਪੂਰਾ-ਪੂਰਾ ਯਤਨ ਕਰਾਂਗਾ। ਆਖਿਰ ਵਿੱਚ ਮੈਂ ਤੁਹਾਡਾ ਸਾਰਿਆਂ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਲੀਡਰ ਆਫ਼ ਦਿ ਹਾਊਸ ਦੀ ਨਜ਼ਰ ਮੇਰੇ ਤੇ ਪਈ ਔਰ ਤੁਸੀਂ ਸਾਰਿਆਂ ਨੇ ਉਸ ਦੀ ਪ੍ਰੋੜ੍ਹਤਾ ਕੀਤੀ ਅਤੇ ਮੈਂ ਇਸ ਕੁਰਸੀ ਦੇ ਯੋਗ ਬਣਿਆ। ਇਸ ਲਈ ਮੈਂ ਤੁਹਾਡਾ ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਇਹ ਫੈਸਲਾ ਕਰਕੇ ਮੇਰਾ ਮਾਣ ਵਧਾਇਆ ਹੈ। ਧੰਨਵਾਦ। (ਥੰਪਿੰਗ)

## ELECTION OF DEPUTY SPEAKER

**Mr. Speaker :** Now the House will proceed to elect the Deputy Speaker.

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ—

> ਕਿ ਸ਼੍ਰੀ ਸੱਤਪਾਲ ਗੁਸਾਈਂ, ਜੋ ਪੰਜਾਬ ਵਿਧਾਨ ਸਭਾ ਦੇ ਮੈਂਬਰ ਹਨ ਅਤੇ ਇਸ ਸਮੇਂ ਸਦਨ ਵਿੱਚ ਹਾਜ਼ਰ ਹਨ, ਉਹ ਡਿਪਟੀ ਸਪੀਕਰ ਵਜੋਂ ਸਦਨ ਦੀ ਕੁਰਸੀ ਸੰਭਾਲਣ। (ਥੰਪਿੰਗ)

**ਸਥਾਨਕ ਸਰਕਾਰਾਂ, ਉਦਯੋਗ ਅਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਮੈਂ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਦਾ ਹਾਂ। (ਥੰਪਿੰਗ)

**Mr. Speaker :** Motion moved :

> That Shri Satpal Gosain, a Member of the Punjab Vidhan Sabha, who is present in the House, be elected as Deputy Speaker of the House. *(Thumping)*

**Mr. Speaker :** Is there any other proposal ?

(ਆਵਾਜ਼ਾਂ) : ਸਰਬਸੰਮਤੀ ਨਾਲ ਕਰ ਦਿਓ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਏਥੇ ਇਕ ਮੈਂਬਰ ਸਾਹਿਬ ਵਲੋਂ ਡਿਮਾਂਡ ਆਈ ਸੀ ਲੇਕਿਨ ਪਹਿਲੇ ਦਿਨ ਹੀ ਤੁਸੀਂ ਨਹੀਂ ਮੰਨੀ। ਜਦੋਂ ਤੁਸੀਂ ਫਸਟ ਸੈਕਿੰਡ ਕਰ ਹੀ ਦਿੱਤਾ ਹੈ ਤਾਂ ਠੀਕ ਹੈ।

**Mr. Speaker :** Since there is no other proposal, I declare Shri Satpal Gosain elected as Deputy Speaker of the Punjab Vidhan Sabha. *(Thumping)*

(ਇਸ ਸਮੇਂ ਲੀਡਰ ਆਫ਼ ਦਿ ਹਾਊਸ ਅਤੇ ਸਥਾਨਕ ਸਰਕਾਰ, ਉਦਯੋਗ ਅਤੇ ਵਪਾਰ ਮੰਤਰੀ ਸ਼੍ਰੀ ਸੱਤਪਾਲ ਗੁਸਾਈਂ ਜੀ ਨੂੰ ਲੈਣ ਲਈ ਉਨ੍ਹਾਂ ਦੀ ਸੀਟ ਵੱਲ ਗਏ।)

**ਸਰਦਾਰ ਲਾਲ ਸਿੰਘ (ਬੈਠੇ ਬੈਠੇ)** : ਪਾਰਲੀਮੈਂਟ ਵਿਚ ਸ਼੍ਰੋਮਣੀ ਅਕਾਲੀ ਦਲ ਦਾ ਡਿਪਟੀ ਸਪੀਕਰ ਹੈ।

**Mr. Speaker :** No individual talks please. ਡਿਪਟੀ ਸਪੀਕਰ ਆ ਰਹੇ ਹਨ।

(ਇਸ ਸਮੇਂ ਸ਼੍ਰੀ ਸੱਤਪਾਲ ਗੁਸਾਈਂ ਜੀ ਡਿਪਟੀ ਸਪੀਕਰ ਦੀ ਸੀਟ ਤੇ ਬਿਰਾਜਮਾਨ ਹੋਏ।)

---

## CONGRATULATORY SPEECHES

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਸ਼੍ਰੀ ਸੱਤਪਾਲ ਗੁਸਾਈਂ ਜੀ ਨੂੰ ਯੂਨਾਨੀਮਸਲੀ ਡਿਪਟੀ ਸਪੀਕਰ ਚੁਣੇ ਜਾਣ ਤੇ ਬਹੁਤ-ਬਹੁਤ ਵਧਾਈ ਦਿੰਦਾ ਹਾਂ। (ਦੋਵਾਂ ਪਾਸਿਆਂ ਤੋਂ ਥੰਪਿੰਗ) ਅਤੇ ਹਾਊਸ ਦਾ ਵੀ ਧੰਨਵਾਦ ਕਰਦਾ ਹਾਂ। ਸਭ ਤੋਂ ਪਹਿਲਾਂ ਮੈਂ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਦੀ ਕੰਪਨੀ ਬੜੀ ਵਧੀਆ ਬਣੀ ਹੈ (ਵਿਰੋਧੀ ਧਿਰ ਦੇ ਨੇਤਾ ਵੱਲ ਇਸ਼ਾਰਾ) (ਹਾਸਾ) ਇਹ ਬੜੀ ਹੀ ਖੁਸ਼ੀ ਦੀ ਗੱਲ ਹੈ। ਦੂਸਰਾ ਸ਼੍ਰੀ ਸੱਤਪਾਲ ਗੁਸਾਈਂ ਜੀ ਇਕ ਇਨਸਾਨ ਨਹੀਂ ਬਲਕਿ ਇਕ ਇੰਸਟੀਚਿਊਸ਼ਨ ਹੈ। ਉਨ੍ਹਾਂ ਨੇ ਹਮੇਸ਼ਾ ਹੀ, ਪਹਿਲਾਂ ਇੰਡਸਟਰੀ ਅਤੇ ਟਰੇਡ ਦੇ ਹੱਕਾਂ ਲਈ ਲੜਾਈਆਂ ਲੜੀਆਂ ਅਤੇ ਗ਼ਰੀਬ ਪਰਵਰ ਵੀ ਹਨ। ਕਿਸੇ ਦੀ ਵੀ ਕੋਈ ਗਲਤ ਗੱਲ ਹੋਈ ਹੋਵੇ ਇਹ ਉਥੇ ਹੀ ਆਪਣਾ ਸਿਰ ਅੜਾ ਲੈਂਦੇ ਹਨ। ਹਰ ਥਾਂ ਤੇ ਔਖੇ ਕੰਮ ਨੂੰ ਸੌਖਾ ਕਰਵਾ ਦਿੰਦੇ ਹਨ। ਇਨ੍ਹਾਂ ਗੱਲਾਂ ਲਈ ਉਹ ਤਜਰਬੇਕਾਰ ਵੀ ਹਨ ਅਤੇ ਪਹਿਲਾਂ ਵੀ ਡਿਪਟੀ ਸਪੀਕਰ ਰਹੇ ਹਨ। ਜਿਵੇਂ ਮਨਪ੍ਰੀਤ ਨੇ (ਮਨਪ੍ਰੀਤ ਸਿੰਘ ਬਾਦਲ) ਕਿਹਾ ਹੈ ਕਿ ਕਮੇਟੀਆਂ ਚੰਗੀਆਂ ਚਲਣੀਆਂ ਚਾਹੀਦੀਆਂ ਹਨ। ਮੇਰਾ ਖਿਆਲ ਹੈ ਕਿ ਉਹ ਚਾਰ ਕਮੇਟੀਆਂ ਦੇ ਮੈਂਬਰ ਵੀ ਰਹੇ ਹਨ। ਪਬਲਿਕ ਅਕਾਊਂਟਸ ਕਮੇਟੀ, ਸੁਬਾਰਡੀਨੇਟ ਲੈਜਿਸਲੇਸ਼ਨ ਕਮੇਟੀ, ਲਾਇਬ੍ਰੇਰੀ ਕਮੇਟੀ, ਪਬਲਿਕ ਅੰਡਰਟੇਕਿੰਗ ਕਮੇਟੀ ਦੇ ਮੈਂਬਰ ਰਹੇ ਹਨ। ਐਸੰਬਲੀ ਵਿਚ ਬੀ.ਜੇ.ਪੀ. ਪਾਰਟੀ ਦੇ ਲੀਡਰ ਵੀ ਰਹੇ ਹਨ। ਇਸ ਕਰਕੇ ਉਨ੍ਹਾਂ ਨੂੰ ਹਰ ਚੀਜ਼ ਦਾ ਬੜਾ ਵੱਡਾ ਤਜਰਬਾ ਹੈ। ਸਾਡੀ

ਖੁਸ਼ਕਿਸਮਤੀ ਹੈ ਕਿ ਅਜਿਹਾ ਸੋਹਣਾ ਵਿਅਕਤੀ ਸਾਨੂੰ ਡਿਪਟੀ ਸਪੀਕਰ ਲੱਭਿਆ ਹੈ ਜਿਹੜਾ ਕਿ ਹਾਊਸ ਦੀ ਕਾਰਵਾਈ ਨੂੰ ਬੜੇ ਸੁਚੱਜੇ ਢੰਗ ਨਾਲ ਅਤੇ ਚੰਗੀ ਤਰ੍ਹਾਂ ਚਲਾ ਸਕਦਾ ਹੈ। ਜਦੋਂ ਤੁਹਾਨੂੰ ਹੋਰ ਕੰਮਾਂ ਲਈ ਕਿਧਰੇ ਜਾਣਾ ਪੈਂਦਾ ਹੈ। ਇਸ ਲਈ ਮੈਂ ਬਹੁਤ ਲੰਮਾ ਨਹੀਂ ਜਾਣਾ ਚਾਹੁੰਦਾ ਕਿਉਂਕਿ ਬਹੁਤ ਲੰਮਾ ਸਮਾਂ ਹੋ ਗਿਆ ਹੈ। ਪਹਿਲਾਂ ਤੁਸੀਂ ਆਪਣੇ ਧੰਨਵਾਦ ਤੇ ਹੀ ਬੜਾ ਖੁੱਲ੍ਹਾ ਟਾਈਮ ਦੇ ਦਿੱਤਾ ਹੈ। ਮੇਰਾ ਖਿਆਲ ਹੈ ਕਿ ਜੇਕਰ ਇੰਨਾ ਟਾਈਮ ਦਿੱਤਾ ਜਾਂਦਾ ਰਿਹਾ ਤਾਂ ਹਾਊਸ 6 ਮਹੀਨੇ ਚੱਲੇਗਾ ਮੈਂ ਗੋਸਾਈਂ ਜੀ ਨੂੰ ਡਿਪਟੀ ਸਪੀਕਰ ਚੁਣੇ ਜਾਣ ਤੇ ਬਹੁਤ-ਬਹੁਤ ਮੁਬਾਰਕਬਾਦ ਦਿੰਦਾ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** : ਮਾਨਯੋਗ ਸਪੀਕਰ ਸਾਹਿਬ, ਹੁਣੇ ਸਰਬ-ਸੰਮਤੀ ਨਾਲ ਡਿਪਟੀ ਸਪੀਕਰ ਸਾਹਿਬ ਦੀ ਚੋਣ ਹੋਈ ਹੈ। ਮੈਂ ਉਨ੍ਹਾਂ ਨੂੰ ਆਪਣੇ ਵਲੋਂ ਅਤੇ ਆਪਣੇ ਸਾਰੇ ਸਾਥੀਆਂ ਵਲੋਂ, ਆਪਣੀ ਪਾਰਟੀ ਵਲੋਂ ਅਤੇ ਆਪੋਜ਼ੀਸ਼ਨ ਵਲੋਂ ਮੁਬਾਰਕਬਾਦ ਦਿੰਦੀ ਹਾਂ ਔਰ ਜਿਸ ਤਰ੍ਹਾਂ ਬਾਦਲ ਸਾਹਿਬ ਨੇ ਕਿਹਾ ਮੈਂ ਦੱਸਣਾ ਚਾਹੁੰਦੀ ਹਾਂ ਕਿ "ਹਮੇਸ਼ਾਂ ਹੀ ਅੱਛਾ ਗੁਆਂਢੀ ਅੱਛਾ ਹੁੰਦਾ ਹੈ", ਸੋ ਇਹ ਚੰਗੇ ਸੱਚੇ ਅਤੇ ਨੇਕ ਇਨਸਾਨ ਇਧਰ ਆਏ ਹਨ, ਮੈਨੂੰ ਇਸ ਗੱਲ ਦੀ ਖੁਸ਼ੀ ਹੈ। ਉਂਝ ਕਿਉਂਕਿ ਇਹ ਪਹਿਲਾਂ ਫੈਸਲਾ ਹੋ ਚੁੱਕਿਆ ਸੀ, ਮੈਂ ਮੁੜ ਇਸ ਗੱਲ ਨੂੰ ਦੋਬਾਰਾ ਨਹੀਂ ਦੁਹਰਾਉਣਾ ਚਾਹੁੰਦੀ ਕਿ ਜਿਹੜੀ ਸਿਚੁਏਸ਼ਨ ਹੈ, ਤੁਹਾਨੂੰ ਯਾਦ ਹੈ ਕਿ ਲੋਕ ਸਭਾ ਵਿੱਚ ਸਪੀਕਰ ਵੱਖਰੇ ਗਰੁੱਪ ਨਾਲ ਸਬੰਧਤ ਹੈ ਅਤੇ ਡਿਪਟੀ ਸਪੀਕਰ ਤੁਹਾਡੀ ਪਾਰਟੀ ਦਾ । ਸੋ ਇਹ ਰਿਵਾਇਤ ਇਨਫਿਊਚਰ ਹੋਰ ਮਾਮਲਿਆਂ ਵਿੱਚ ਧਿਆਨ ਵਿੱਚ ਰੱਖੀ ਜਾਵੇ। ਪਰ ਫਿਰ ਵੀ ਮੈਨੂੰ ਖੁਸ਼ੀ ਹੈ ਕਿ ਇਕ ਬਹੁਤ ਹੀ ਸੱਚੇ ਨੇਕ ਅਤੇ ਅੱਛੇ ਤਜ਼ਰਬੇ ਵਾਲੇ ਇਨਸਾਨ ਡਿਪਟੀ ਸਪੀਕਰ ਬਣਕੇ ਆਏ ਹਨ ਅਤੇ ਮੈਨੂੰ ਉਮੀਦ ਹੈ ਕਿ ਇਹ ਆਪੋਜ਼ੀਸ਼ਨ ਦਾ ਵੀ ਪੂਰਾ ਖਿਆਲ ਰੱਖਣਗੇ। ਮੈਂ ਆਪਣੀ ਪਾਰਟੀ ਵਲੋਂ ਆਪਣੇ ਵਲੋਂ ਅਤੇ ਆਪਣੇ ਸਾਥੀਆਂ ਵਲੋਂ ਫਿਰ ਬਹੁਤ ਬਹੁਤ ਮੁਬਾਰਕਬਾਦ ਦਿੰਦੀ ਹਾਂ। ਧੰਨਵਾਦ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਮਾਨਯੋਗ ਸਪੀਕਰ ਸਾਹਿਬ, ਇਸ ਮਹਾਨ ਸਦਨ ਨੇ ਡਿਪਟੀ ਸਪੀਕਰ ਦੀ ਚੋਣ ਕੀਤੀ ਹੈ ਔਰ ਸ਼੍ਰੀ ਸੱਤਪਾਲ ਗੁਸਾਈਂ ਜੀ ਨੂੰ ਡਿਪਟੀ ਸਪੀਕਰ ਚੁਣਿਆ ਹੈ। ਸ਼੍ਰੀ ਸੱਤਪਾਲ ਗੁਸਾਈਂ ਜੀ ਦਾ ਜੀਵਨ ਇਕ ਸੰਘਰਸ਼ਮਈ ਜੀਵਨ ਰਿਹਾ ਹੈ। ਉਹ ਆਮ ਵਿਅਕਤੀ ਨਾਲ ਜੁੜੇ ਹੋਏ ਇਕ ਨੇਕ ਇਨਸਾਨ ਹਨ ਔਰ ਬਹੁਮੁੱਖੀ ਪ੍ਰਤਿਭਾ ਦੇ ਮਾਲਿਕ ਹਨ। ਜਿਸ ਤਰ੍ਹਾਂ ਲੀਡਰ ਆਫ਼ ਦਿ ਹਾਊਸ ਨੇ ਉਨ੍ਹਾਂ ਬਾਰੇ ਦੱਸਿਆ ਹੈ, ਉਹ ਉਦਯੋਗ ਦੇ ਨਾਲ, ਵਪਾਰਕ ਖੇਤਰ ਦੇ ਨਾਲ, ਸਮਾਜਿਕ ਕੰਮਾਂ ਵਿੱਚ, ਧਾਰਮਿਕ ਕੰਮਾਂ ਵਿੱਚ ਅਤੇ ਰਾਜਨੀਤਿਕ ਕੰਮਾਂ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਂਦੇ ਰਹੇ ਹਨ ਔਰ 1997 ਤੋਂ ਲੈ ਕੇ 2002 ਤੱਕ ਗਿਆਰਵੀਂ ਵਿਧਾਨ ਸਭਾ ਦੇ ਵਿੱਚ ਬਤੌਰ ਡਿਪਟੀ ਸਪੀਕਰ ਕੰਮ ਕਰਦੇ ਰਹੇ ਹਨ। ਸੋ ਉਨ੍ਹਾਂ ਦਾ ਤਜਰਬਾ ਇਸ ਹਾਊਸ ਨੂੰ ਵੀ ਮਿਲੇਗਾ ਔਰ ਇਸਦੇ ਨਾਲ ਹੀ ਤੁਹਾਡੇ ਤੇ ਜਿਹੜੀ ਵੱਡੀ ਜ਼ਿੰਮੇਵਾਰੀ ਪਈ ਹੈ, ਉਸ ਵਿੱਚ ਵੀ ਮਦਦ ਮਿਲੇਗੀ। ਡਿਪਟੀ ਸਪੀਕਰ ਗੁਸਾਈਂ ਜੀ, ਮੈਨੂੰ ਆਸ ਹੀ ਨਹੀਂ ਪੂਰਨ ਵਿਸ਼ਵਾਸ਼ ਹੈ ਕਿ ਇਹ ਹਾਊਸ ਦੀਆਂ ਉਚ ਪ੍ਰੰਪਰਾਵਾਂ ਨੂੰ ਕਾਇਮ ਕਰਨ ਦੇ ਵਿੱਚ ਅਤੇ ਅੱਗੇ ਵਧਾਉਣ ਵਿੱਚ ਸਹਾਈ ਹੋਣਗੇ। ਸੋ, ਮੈਂ ਦੋਬਾਰਾ ਸ਼੍ਰੀ ਸੱਤਪਾਲ ਗੁਸਾਈਂ ਜੀ ਨੂੰ ਦਿਲ ਦੀਆਂ ਗਹਿਰਾਈਆਂ ਤੋਂ, ਆਪਣੀ ਪਾਰਟੀ ਵੱਲੋਂ ਆਪਣੇ ਵੱਲੋਂ ਵਧਾਈ ਦਿੰਦਾ ਹਾਂ, ਧੰਨਵਾਦ।

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ) :** ਮਾਨਯੋਗ ਸਪੀਕਰ ਸਾਹਿਬ, ਅੱਜ ਮੈਂ ਆਪਣੀਆਂ ਦਿਲ ਦੀਆਂ ਗਹਿਰਾਈਆਂ ਵਿਚੋਂ ਲੁਧਿਆਣਾ ਦੇ ਸਮੂਹ ਐਮ.ਐਲ.ਏ. ਸਾਹਿਬਾਨ ਵੱਲੋਂ, ਲੁਧਿਆਣਾ ਇੰਡਸਟਰੀ ਅਤੇ ਟਰੇਡ ਸੰਗਠਨ ਵਲੋਂ ਸਭ ਤੋਂ ਪਹਿਲਾਂ ਸਦਨ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਪਹਿਲਾਂ ਸਪੀਕਰ ਸਾਹਿਬ ਦਾ ਅਤੇ ਦੂਜਾ ਡਿਪਟੀ ਸਪੀਕਰ ਸਾਹਿਬ ਦਾ ਜੋ ਬਹੁਤ ਹੀ ਕਾਬਲ ਇਨਸਾਨ ਹਨ, ਉਨ੍ਹਾਂ ਦਾ ਨਾਮ ਹਾਊਸ ਵਿੱਚ ਪੇਸ਼ ਕੀਤਾ ਜਿਸ ਦੀ ਤਾਈਦ ਅਤੇ ਮਜ਼ੀਦ ਹੋਈ। ਕਿਉਂਕਿ ਸਾਡਾ ਦੋਵਾਂ ਦਾ ਸੰਘਰਸ਼ਮਈ ਜੀਵਨ ਰਿਹਾ ਹੈ। ਇਹ ਵੀ ਡਿਸਟ੍ਰਿਕਟ ਪ੍ਰਧਾਨ ਸਨ ਅਤੇ ਮੈਂ ਵੀ। ਇਹ ਇੰਡਸਟਰੀਲਾਈਜੇਸ਼ਨ ਨਾਲ ਜੁੜੇ ਰਹੇ ਹਨ। ਇਸ ਕਰਕੇ ਇਹ ਉਨ੍ਹਾਂ ਦੀਆਂ ਸਾਰੀਆਂ ਮੁਸ਼ਕਲਾਂ ਨੂੰ ਚੰਗੀ ਤਰ੍ਹਾਂ ਸਮਝਦੇ ਹਨ ਔਰ ਇਹ ਕੌਂਸਲਰ ਵੀ ਰਹੇ ਹਨ। ਇਨ੍ਹਾਂ ਦੀ ਅਗਵਾਈ ਵਿਚ ਲੁਧਿਆਣੇ ਨੇ ਬਹੁਤ ਤਰੱਕੀ ਕੀਤੀ। ਲੁਧਿਆਣੇ ਦੀ ਤਰੱਕੀ ਵਿਚ ਬਹੁਤ ਵੱਡਾ ਹਿੱਸਾ ਪਾਇਆ। ਸਪੀਕਰ ਸਾਹਿਬ, ਜਦੋਂ ਇਹ ਕੌਂਸਲਰ ਬਣੇ ਉਸ ਵੇਲੇ ਲੁਧਿਆਣੇ ਦੀ ਮਿਊਂਸਿਪਲ ਕਾਰਪੋਰੇਸ਼ਨ ਦਾ ਬਜਟ 26 ਕਰੋੜ ਰੁਪਏ ਦਾ ਸੀ ਔਰ ਜਦੋਂ ਇਹ ਵਿਧਾਨ ਸਭਾ ਦੇ ਮੈਂਬਰ ਬਣ ਕੇ ਆਏ, ਉਦੋਂ ਲੁਧਿਆਣੇ ਦੀ ਮਿਊਂਸਿਪਲ ਕਾਰਪੋਰੇਸ਼ਨ ਦਾ ਬਜਟ 201 ਕਰੋੜ ਰੁਪਿਆ ਸੀ। ਇੱਥੋਂ ਪਤਾ ਲੱਗਦਾ ਹੈ ਕਿ ਇਨ੍ਹਾਂ ਨੇ ਕਿੰਨੀ ਮਿਹਨਤ ਕੀਤੀ। ਇਨ੍ਹਾਂ ਨੇ ਲੁਧਿਆਣੇ ਦੀ ਬਹੁਤ ਡਿਵੈਲਪਮੈਂਟ ਕੀਤੀ। ਮੈਂ ਸਮਝਦਾ ਹਾਂ ਕਿ ਇਹ ਰਾਤ ਨੂੰ ਦੋ-ਤਿੰਨ ਘੰਟੇ ਹੀ ਸੌਂਦੇ ਹੋਣਗੇ। ਇਹ ਬਹੁਤ ਹੀ ਮਿਹਨਤ ਕਰਦੇ ਹਨ। ਮੈਂ ਸਮਝਦਾ ਹਾਂ ਕਿ ਇਹ ਬਹੁਤ ਹੀ ਤਜਰਬੇਕਾਰ ਇਨਸਾਨ ਹਨ। ਇਨ੍ਹਾਂ ਨੂੰ ਕਿਸੀ ਵੀ ਖੇਤਰ ਵਿੱਚ ਡਿਊਟੀ ਦੇ ਦਿਓ, ਉਸ ਨੂੰ ਚੰਗੀ ਤਰ੍ਹਾਂ ਨਿਭਾਉਂਦੇ ਹਨ ਔਰ ਇੱਕ ਗੱਲ ਦਾ ਸ਼ਾਇਦ ਕਿਸੀ ਨੂੰ ਵੀ ਪਤਾ ਨਹੀਂ ਹੋਵੇਗਾ ਜਿਹੜਾ ਕਿ ਮੈਨੂੰ ਪਤਾ ਹੈ ਕਿ ਇਨ੍ਹਾਂ ਦੀ ਗੱਡੀ ਵਿੱਚ ਹਰ ਵੇਲੇ ਦਰੀ ਹੁੰਦੀ ਹੈ। ਹੁਣ ਦਾ ਪਤਾ ਨਹੀਂ ਕਿ ਹੁਣ ਹੈ ਜਾਂ ਨਹੀਂ। ਇਸ ਦਾ ਭਾਵ ਕਿ ਲੋਕਾਂ ਦੇ ਹੱਕਾਂ ਲਈ ਕੋਈ ਲੜਾਈ ਲੜਨੀ ਪਵੇ ਤਾਂ ਧਰਨੇ ਵਾਸਤੇ ਦਰੀ ਮੰਗਵਾਉਣ ਦੀ ਕਿਤੋਂ ਲੋੜ ਨਾ ਪਵੇ। ਇਸ ਲਈ ਇਹ ਹਰ ਵੇਲੇ ਦਰੀ ਨਾਲ ਰੱਖਦੇ ਹਨ, ਇੱਕ ਪਰੰਪਰਾ ਇਨ੍ਹਾਂ ਨੇ ਬਣਾ ਲਈ ਹੈ। ਇਹ ਅੱਜ ਬਹੁਤ ਹੀ ਵੱਡੀ ਜ਼ਿੰਮੇਵਾਰੀ ਨਿਭਾ ਰਹੇ ਹਨ। ਮੈਂ ਸਮਝਦਾ ਹਾਂ ਕਿ ਜੋ ਸਾਨੂੰ ਬਹੁਤ ਵੱਡੀ ਸ਼ਕਤੀ ਮਿਲੀ ਹੈ, ਸਾਡੇ ਬਜ਼ੁਰਗਾਂ ਤੋਂ, ਮਹਾਨ ਸ਼ਹੀਦਾਂ ਤੋਂ ਜਿਨ੍ਹਾਂ ਨੇ ਆਪਣੀਆਂ ਸ਼ਹਾਦਤਾਂ ਦੇ ਕੇ ਸਾਨੂੰ ਜਮਹੂਰੀਅਤ ਲੈ ਕੇ ਦਿੱਤੀ ਹੈ, ਸਾਨੂੰ ਇਸ ਕਾਬਲ ਬਣਾਇਆ ਹੈ, ਜਿਨ੍ਹਾਂ ਦੀ ਬਦੌਲਤ ਅਸੀਂ ਸਦਨ ਦੇ ਮੈਂਬਰ ਬਣ ਕੇ ਆਏ ਹਾਂ। ਜਿਨ੍ਹਾਂ ਨੇ ਬਹੁਤ ਹੀ ਆਸਾਂ ਤੇ ਉਮੀਦਾਂ ਨਾਲ ਸਾਨੂੰ ਜਮਹੂਰੀਅਤ ਲੈ ਕੇ ਦਿੱਤੀ ਹੈ। ਮੈਂ ਸਮਝਦਾ ਹਾਂ ਕਿ ਇਹ ਜੋ ਆਸਾਂ, ਉਮੀਦਾਂ ਹਨ, ਉਨ੍ਹਾਂ ਨੂੰ ਪੂਰਾ ਕਰਨ ਵਾਸਤੇ ਸਾਨੂੰ ਆਪਣਾ ਯੋਗਦਾਨ ਪਾਉਣਾ ਚਾਹੀਦਾ ਹੈ। ਪਿਛਲੇ ਸਮੇਂ ਵਿਚ ਜੋ ਗ਼ਲਤ ਪੈੜਾਂ ਪਈਆਂ ਹਨ, ਉਨ੍ਹਾਂ ਨੂੰ ਮਿਟਾਉਣਾ ਚਾਹੀਦਾ ਹੈ। ਅੱਜ ਮਾਨਯੋਗ ਡਿਪਟੀ ਸਪੀਕਰ ਦੇ ਅਹੁਦੇ ਵਾਸਤੇ ਸ਼੍ਰੀ ਸੱਤਪਾਲ ਗੁਸਾਈਂ ਦਾ ਚੁਣੇ ਜਾਣਾ ਬਹੁਤ ਹੀ ਮਾਣ ਵਾਲੀ ਗੱਲ ਹੈ, ਖਾਸ ਕਰਕੇ ਲੁਧਿਆਣੇ ਦੇ ਲੋਕਾਂ ਵਾਸਤੇ। ਇਨ੍ਹਾਂ ਦਾ ਜੀਵਨ ਬਹੁਤ ਸੰਘਰਸ਼ਮਈ ਰਿਹਾ ਹੈ, ਆਪਣੇ ਜੀਵਨ ਵਿਚ ਇਨ੍ਹਾਂ ਨੇ ਬਹੁਤ ਕੁਝ ਕਰ ਵਿਖਾਇਆ ਹੈ। ਤੁਸੀਂ ਹੱਸ ਰਹੇ ਸੀ, ਇਸ ਕਰਕੇ ਇਨ੍ਹਾਂ ਨੂੰ ਤੁਹਾਡੇ ਵੱਲ ਭੇਜ ਦਿੱਤਾ ਹੈ ਕਿਉਂਕਿ ਤੁਹਾਡੀ ਖਾਹਿਸ਼ ਸੀ। ਸੋ, ਮੈਂ

ਆਪਣੀਆਂ ਦਿਲ ਦੀਆਂ ਗਹਿਰਾਈਆਂ ਤੋਂ ਸ਼੍ਰੀ ਸੱਤਪਾਲ ਗੁਸਾਈਂ ਜੀ ਨੂੰ ਵਧਾਈ ਦਿੰਦਾ ਹਾਂ ਅਤੇ ਲੀਡਰ ਆਫ਼ ਦਿ ਹਾਊਸ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਸੂਝਵਾਨ, ਤਜਰਬੇਕਾਰ ਔਰ ਜਨਤਾ ਦੇ ਸੇਵਕ ਨੂੰ ਇਸ ਕੁਰਸੀ ਤੇ ਬਿਠਾਇਆ। ਬਹੁਤ-ਬਹੁਤ ਧੰਨਵਾਦ। ਸ਼ੁਕਰੀਆ। (ਥੰਪਿੰਗ)

**ਸ਼੍ਰੀ ਜਗਦੀਸ਼ ਸਾਹਨੀ** : ਸਰ ਮੇਰੀ ਵਾਰੀ ਰਹਿ ਗਈ ਹੈ। ਵਾਰੀ ਲੰਘ ਗਈ ਹੈ। (ਵਿਘਨ)।

**ਮਾਨਯੋਗ ਸਪੀਕਰ** : ਮੈਂ ਹਾਊਸ ਦੇ ਨੇਤਾ, ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ, ਬੀ.ਜੇ.ਪੀ. ਦੇ ਲੀਡਰ ਕਾਲੀਆ ਜੀ, ਬੀਬੀ ਭੱਠਲ ਜੀ ਔਰ ਬਾਕੀ ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇੱਕ ਰਾਏ ਹੋ ਕੇ ਸ਼੍ਰੀ ਸੱਤਪਾਲ ਗੁਸਾਈਂ ਜੀ ਨੂੰ ਬਤੌਰ ਮੇਰੇ ਸਾਥੀ, ਸਹਿਯੋਗੀ ਦੀ ਚੋਣ ਕੀਤੀ ਹੈ। ਗੁਸਾਈਂ ਜੀ ਦਾ ਤਜਰਬਾ ਪਹਿਲਾਂ ਵੀ ਇਸ ਸੀਟ ਦਾ ਰਿਹਾ ਹੈ। ਇਹ ਲੋਕ ਸੇਵਾ ਵਿਚ ਜੁੜੀ ਰਹਿਣ ਵਾਲੀ ਸ਼ਖਸੀਅਤ ਹਨ। ਮੇਰਾ ਆਪਣਾ ਵੀ ਤਜਰਬਾ ਹੈ, ਇਨ੍ਹਾਂ ਨੂੰ ਮਿਲਣ-ਗਿਲਣ ਦਾ। ਮੈਂ ਮਹਿਸੂਸ ਕਰਦਾ ਹਾਂ ਕਿ ਜਿੰਨੀ ਇਨ੍ਹਾਂ ਨੂੰ ਪਬਲਿਕ ਦੇ ਹਿੱਤ ਦੀ ਪੀੜ ਹੈ, ਜਿੰਨੀ ਇਨ੍ਹਾਂ ਦੇ ਮਨ ਵਿਚ ਪਬਲਿਕ ਦੀ ਸੇਵਾ ਦੀ ਭਾਵਨਾ ਹੈ, ਉਹ ਕਿਸੇ ਵਿਰਲੇ-ਵਿਰਲੇ ਵਿਚ ਵੇਖਣ ਨੂੰ ਮਿਲਦੀ ਹੈ। ਅੱਜ ਇਸ ਹਾਊਸ ਦੇ ਵਿੱਚ ਬਹੁਤ ਵੱਡੀ ਜ਼ਿੰਮੇਵਾਰੀ ਨਿਭਾਉਣ ਲਈ ਉਨ੍ਹਾਂ ਦੇ ਮੋਢਿਆਂ ਤੇ ਸਹਿਯੋਗ ਦੇਣ ਦਾ ਭਾਰ ਵੀ ਹੈ ਔਰ ਆਪੋਜ਼ੀਸ਼ਨ, ਜਿਸ ਦੀ ਪਹਿਲੀ ਸੀਟ ਤੇ ਉਹ ਬਿਰਾਜਮਾਨ ਹਨ, ਆਸ ਕਰਦਾ ਹਾਂ ਕਿ ਉਨ੍ਹਾਂ ਵੱਲ ਉਹ ਉਚੇਚਾ ਧਿਆਨ ਦੇ ਕੇ ਮੈਨੂੰ ਸਹਿਯੋਗ ਦੇਣਗੇ। ਹਾਊਸ ਦੀਆਂ ਰਿਵਾਇਤਾਂ ਨੂੰ, ਹਾਊਸ ਦੀਆਂ ਪਰੰਪਰਾਵਾਂ ਨੂੰ ਵਿਧਾਨ ਦੀਆਂ ਸੀਮਾਵਾਂ ਵਿੱਚ ਰਹਿ ਕੇ ਅਤੇ ਹਾਊਸ ਦੇ ਰੂਲਾਂ ਦੀ ਪਾਲਣਾ ਕਰਦਿਆਂ ਹੋਇਆ ਇਸ ਹਾਊਸ ਨੂੰ ਚੰਗੀਆਂ ਮਰਿਆਦਾਵਾਂ, ਪਰੰਪਰਾਵਾਂ ਦੇਣ ਦੇ ਵਿੱਚ ਮੇਰੇ ਨਾਲ ਬਕਾਇਦਾ ਤੌਰ ਤੇ ਸਹਾਈ ਹੋਣਗੇ। ਮੈਂ ਗੁਸਾਈਂ ਜੀ ਨੂੰ ਔਰ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਇੱਕ ਵਾਰੀ ਫਿਰ ਆਪਣੇ ਵੱਲੋਂ ਧੰਨਵਾਦ ਪੇਸ਼ ਕਰਦਾ ਹਾਂ ਕਿ ਉਨ੍ਹਾਂ ਨੇ ਇੱਕ ਬਹੁਤ ਹੀ ਯੋਗ ਵਿਅਕਤੀ ਦੀ ਚੋਣ ਕੀਤੀ ਹੈ। ਧੰਨਵਾਦ। ਗੋਸਾਈਂ ਜੀ, ਕੁਝ ਕਹੋਗੇ।

**ਮਾਨਯੋਗ ਡਿਪਟੀ ਸਪੀਕਰ (ਸ਼੍ਰੀ ਸੱਤਪਾਲ ਗੁਸਾਈਂ)** : ਮਾਨਯੋਗ ਸਪੀਕਰ ਸਾਹਿਬ, ਪਵਿੱਤਰ ਹਾਊਸ ਵਿੱਚ ਬੈਠ ਕੇ ਸਾਹਮਣੇ ਮੇਰੀ ਪਾਰਟੀ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਮੇਰਾ ਨਾਮ ਡਿਪਟੀ ਸਪੀਕਰ ਵਜੋਂ ਪਰੋਪੋਜ਼ ਕੀਤਾ ਔਰ ਮੇਰੇ ਸਾਥੀ ਮਨੋਰੰਜਨ ਕਾਲੀਆ ਜੀ ਨੇ ਤਾਈਦ ਕੀਤਾ । ਮੈਂ ਆਪਣੀ ਹਾਈ ਕਮਾਂਡ, ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਅਤੇ ਮਨੋਰੰਜਨ ਕਾਲੀਆ ਜੀ ਦਾ ਬਹੁਤ ਧੰਨਵਾਦੀ ਹਾਂ ਕਿਉਂਕਿ ਇਸ ਪਵਿੱਤਰ ਹਾਊਸ ਦੇ ਵਿੱਚ ਡਿਪਟੀ ਸਪੀਕਰ ਬਣਨ ਤੋਂ ਬਾਅਦ ਮੈਂ ਕਈ ਦਫ਼ਾ ਇਹ ਸੋਚਣ ਲੱਗ ਪਿਆ ਸੀ ਕਿ ਮੈਂ ਜਿਹੜੇ ਲੋਕਾਂ ਨਾਲ ਵਾਅਦੇ ਕੀਤੇ ਹਨ, ਉਹ ਅਧੂਰੇ ਤਾਂ ਨਹੀਂ ਰਹਿ ਜਾਣਗੇ । ਲੇਕਿਨ ਮੇਰੇ ਨਾਲ ਸਰਦਾਰ ਅਵਤਾਰ ਸਿੰਘ ਜੀ ਬਰਾੜ ਕਾਂਗਰਸ ਪਾਰਟੀ ਵਿੱਚੋਂ ਮੇਰੇ ਮਿੱਤਰ ਹਨ । ਸਰਦਾਰ ਈਸ਼ਰ ਸਿੰਘ ਜੀ ਮੇਰੇ ਪਿੱਛੇ ਬੈਠੇ ਹਨ, ਉਹ ਵੀ ਕਾਂਗਰਸ ਵਿੱਚੋਂ ਮੇਰੇ ਦੋਸਤ ਹਨ । ਹੋਰ ਵੀ ਕਾਫੀ ਲੋਕ ਮੇਰੇ ਮਿੱਤਰ ਹਨ । ਮੇਰੇ ਉਧਰੋਂ ਰੂਲਿੰਗ ਪਾਰਟੀ ਦੇ

**[ਮਾਨਯੋਗ ਡਿਪਟੀ ਸਪੀਕਰ]**

ਦੋਸਤਾਂ ਨੇ ਇਹ ਗੱਲ ਕਹੀ, ਜਦੋਂ ਗਾਬੜੀਆ ਜੀ ਬੋਲ ਰਹੇ ਸੀ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਤੁਹਾਡੇ ਵੱਲ ਭੇਜ ਦਿੱਤਾ ਹੈ । ਮੈਂ ਇਹ ਗੱਲ ਜ਼ਰੂਰ ਹਾਊਸ ਵਿੱਚ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਜਿਹੜੇ ਲੋਕਾਂ ਦੇ ਪ੍ਰਤੀ ਵਾਅਦੇ ਹਨ, ਚਾਹੇ ਉਹ ਜਿਸ ਨੇ ਵੀ ਕੀਤੇ ਹਨ ਕਿਉਂਕਿ ਇਸ ਸਦਨ ਦੇ ਵਿੱਚ, ਪਵਿੱਤਰ ਹਾਊਸ ਦੇ ਵਿੱਚ ਸਾਰੇ ਪੰਜਾਬ ਦਾ ਭਵਿੱਖ ਹੈ ਔਰ ਇਸ ਵੇਲੇ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਵੱਲ ਸਾਰੇ ਪੰਜਾਬ ਦੀ ਅੱਖ ਹੈ । ਪਿਛਲੇ ਪੰਜ ਸਾਲਾਂ ਦੇ ਵਿੱਚ ਜੋ ਕੁਝ ਹੁੰਦਾ ਰਿਹਾ ਹੈ, ਉਨ੍ਹਾਂ ਨੂੰ ਛੱਡ ਕੇ ਔਰ ਨਿਰਪੱਖ ਹੋ ਕੇ ਜਿਸ ਤਰ੍ਹਾਂ ਸਪੀਕਰ ਸਾਹਿਬ ਚੁਣੇ ਗਏ ਹਨ ਔਰ ਮੇਰੀ ਭੈਣ ਰਾਜਿੰਦਰ ਕੌਰ ਭੱਠਲ ਨੇ ਸਪੀਕਰ ਸਾਹਿਬ ਦੀ ਚੋਣ ਵੇਲੇ ਤਾਈਦ ਕੀਤੀ ਹੈ, ਮੈਂ ਸਪੀਕਰ ਸਾਹਿਬ, ਤੁਹਾਨੂੰ ਇਸ ਚੋਣ ਤੇ ਵਧਾਈ ਦਿੰਦਾ ਹਾਂ । ਮੈਨੂੰ ਬਾਦਲ ਸਾਹਿਬ ਨੇ ਕਿਹਾ ਸੀ ਕਿ ਗੁਸਾਈਂ ਜੀ, ਜਿਹੜੀ ਦਰੀ ਹੈ, ਉਹ ਤੁਸੀਂ ਕੱਢੀ ਕਿ ਨਹੀਂ ਕੱਢੀ ? ਰੀਅਲੀ ਮੇਰੀ ਦਰੀ ਅੱਜ ਵੀ ਮੇਰੀ ਗੱਡੀ ਵਿੱਚ ਹੈ । ਮੇਰੇ ਮਨ ਵਿੱਚ ਆਇਆ ਪਰ ਉਹ ਦਰੀ ਮੈਂ ਕੱਢੀ ਨਹੀਂ ਹੈ ਬਲਕਿ ਪ੍ਰੈਸ ਕਰਕੇ ਰੱਖ ਦਿੱਤੀ ਹੈ ਪਰ ਉਸ ਦੀ ਲੋੜ ਨਹੀਂ ਪੈਣੀ ਕਿਉਂਕਿ ਮੈਂ ਰੂਲਿੰਗ ਪਾਰਟੀ ਦਾ ਕਾਰਿਆਕਰਤਾ ਹਾਂ । ਸਾਹਨੀ ਸਾਹਿਬ ਮੇਰੇ ਦੋਸਤ ਹਨ.....

**ਇੱਕ ਆਵਾਜ :** ਸਾਹਨੀ ਸਾਹਿਬ ਨੂੰ ਇਹ ਦਰੀ ਦੇ ਦਿਓ ।

**ਮਾਨਯੋਗ ਡਿਪਟੀ ਸਪੀਕਰ :** ਕਿਸੇ ਨੂੰ ਦੇਣ ਦੀ ਲੋੜ ਨਹੀਂ ਪੈਣੀ। ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਬੜੇ ਕਾਬਲ ਹਨ। ਉਹ ਕਿਸੇ ਕਿਸਮ ਦੀ ਹੈਂਕੀ ਪੈਂਕੀ ਕਰਨ ਵਾਲੇ ਨਹੀਂ ਹਨ। ਮੇਰਾ ਅੰਦਾਜ਼ਾ ਹੈ ਕਿ ਸਾਰੇ ਪੰਜਾਬ ਦੀ ਡਿਵੈਲਪਮੈਂਟ ਹੋਏਗੀ। ਜਿਹੜਾ ਕਾਂਗਰਸੀ ਰੂਲ ਰਿਹਾ ਹੈ, ਉਹ ਨਹੀਂ ਹੋਏਗਾ। (ਥੰਪਿੰਗ) ਮੈਂ ਅੱਜ ਦੇ ਮਾਹੌਲ ਦੇ ਵਿੱਚ ਬਹੁਤ-ਬਹੁਤ ਵਧਾਈ ਦਿੰਦਾ ਹਾਂ। ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਸ਼੍ਰੀ ਮਨੋਰੰਜਨ ਕਾਲੀਆ, ਆਪਣੀ ਪਾਰਟੀ ਦੀ ਹਾਈਕਮਾਨ ਨੂੰ ਵਧਾਈ ਦੇਣਾ ਚਾਹੁੰਦਾ ਹਾਂ। ਇਸ ਤੋਂ ਇਲਾਵਾ ਮੈਂ ਲੁਧਿਆਣਾ ਸ਼ਹਿਰ ਦੇ ਲੋਕਾਂ ਨੂੰ ਵੀ ਵਧਾਈ ਦੇਣੀ ਚਾਹੁੰਦਾ ਹਾਂ ਜਿਹੜੇ ਇਹ ਵੇਖ ਰਹੇ ਹਨ। ਮੈਂ ਪੰਜ ਸਾਲ ਉਨ੍ਹਾਂ ਦੀਆਂ ਤਕਲੀਫ਼ਾਂ ਦੂਰ ਕਰਨ ਦੀ ਕੋਸ਼ਿਸ਼ ਕਰਾਂਗਾ ਅਤੇ ਕੋਈ ਕਸਰ ਬਾਕੀ ਨਹੀਂ ਰੱਖਾਂਗਾ। ਅੱਜ ਪੰਜਾਬ ਦੀ ਜੋ ਇੰਡਸਟਰੀ ਹੈ ਉਸ ਦਾ ਬਹੁਤ ਬੁਰਾ ਹਾਲ ਹੋਇਆ ਪਿਆ ਹੈ। ਇਸ ਵੇਲੇ 60-65% ਇੰਡਸਟਰੀ ਪੰਜਾਬ ਦੇ ਵਿਚੋਂ ਦੂਜੀਆਂ ਸਟੇਟਾਂ ਦੇ ਵਿੱਚ ਜਾ ਚੁੱਕੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਇਸ ਇੰਡਸਟਰੀ ਨੂੰ ਦੁਬਾਰਾ ਇਥੇ ਬੁਲਾਇਆ ਜਾਵੇ ਅਤੇ ਦੁਬਾਰਾ ਜੀਵਤ ਕੀਤਾ ਜਾਵੇ ਕਿਉਂਕਿ ਅੱਜ ਵਪਾਰ ਦਾ ਬਹੁਤ ਬੁਰਾ ਹਾਲ ਹੈ, ਇੰਡਸਟਰੀ ਦਾ ਬੁਰਾ ਹਾਲ ਹੈ। ਜਿਸ ਤਰ੍ਹਾਂ ਕਿਸਾਨਾਂ ਦਾ ਖਿਆਲ ਰੱਖਿਆ ਜਾਂਦਾ ਹੈ ਉਥੇ ਇੰਡਸਟਰੀ ਵੱਲ ਵੀ ਧਿਆਨ ਰੱਖਣਾ ਚਾਹੀਦਾ ਹੈ ਜੇਕਰ ਪੰਜਾਬ ਦੇ ਵਿੱਚ ਇੰਡਸਟਰੀ ਵਧੇਗੀ ਤਾਂ ਪੰਜਾਬ ਦੇ ਲੋਕਾਂ ਨੂੰ ਇੰਪਲਾਇਮੈਂਟ ਮਿਲੇਗੀ। ਮੈਂ ਫਿਰ ਸੀ.ਐਮ. ਸਾਹਿਬ ਨੂੰ ਵਧਾਈ ਦਿੰਦਾ ਹਾਂ ਔਰ ਆਪਣੀ ਪਾਰਟੀ ਦੀ ਹਾਈ ਕਮਾਨ ਨੂੰ ਵੀ ਵਧਾਈ ਦਿੰਦਾ ਹਾਂ। ਇਸ ਤੋਂ ਇਲਾਵਾ ਸਪੀਕਰ ਸਾਹਿਬ, ਤੁਹਾਡਾ ਵੀ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ.........

**ਸ਼੍ਰੀ ਬ੍ਰਹਮ ਮਹਿੰਦਰਾ (ਬੈਠੇ ਬੈਠੇ) :** ਸਾਡੀ ਪਾਰਟੀ ਦਾ ਵੀ ਧੰਨਵਾਦ ਕਰਨਾ ਚਾਹੀਦਾ ਹੈ ਕਿਉਂਕਿ ਇਲੈਕਸ਼ਨ ਯੂਨਾਨੀਮਸਲੀ ਹੋਈ ਹੈ......

**ਮਾਨਯੋਗ ਡਿਪਟੀ ਸਪੀਕਰ :** ਸਪੀਕਰ ਸਾਹਿਬ, ਮੈਂ ਬ੍ਰਹਮ ਮਹਿੰਦਰਾ ਜੀ ਅਤੇ ਆਪਣੀ ਭੈਣ ਜੀ ਦਾ ਵੀ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੇਰਾ ਸਹਿਯੋਗ ਦਿੱਤਾ ਹੈ। ਹੁਣ ਮੈਂ ਤੁਹਾਡੇ ਨਾਲ ਬੈਠਾ ਹਾਂ। ਤੁਹਾਡੀ ਆਪੋਜ਼ੀਸ਼ਨ ਪਾਰਟੀ ਵਾਲੀ ਫਰੰਟ ਸੀਟ ਤੇ ਬੈਠਾ ਹਾਂ। ਹੁਣ ਮੈਂ ਤੁਹਾਡਾ ਹਾਂ। ਪਰ ਮੈਂ ਤੁਹਾਡੇ ਵਿੱਚੋਂ ਕੁਝ ਨੂੰ ਨਾਲ ਲੈ ਕੇ ਇਧਰੋਂ ਉਧਰ ਜਾਣਾ ਹੈ।

**Mr. Speaker :** The House stands adjourned till 10.00 A.M. on Tuesday, the 20th March, 2007.

11.47* A.M. (The Sabha then* adjourned till 10.00 A.M. on Tuesday, the 20th March, 2007)

---

*9227/PVS—Govt. Press, U.T., Chd.*

# PUNJAB VIDHAN SABHA

## DEBATES

*Tuesday, the 20th March, 2007*

Vol. 1 - No. 3

OFFICIAL REPORT

CONTENTS




**Punjab Vidhan Sabha Secretariat, Chandigarh.**

**Price : Rs.** 41-00

# PUNJAB VIDHAN SABHA

*Tuesday, the 20th March, 2007*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 10.00 A.M. Mr. Speaker (Sardar Nirmal Singh Kahlon) in the Chair.*

---

## OBITUARY REFERENCES

**ਮਾਨਯੋਗ ਸਪੀਕਰ :** ਓਬਚੁਰੀ ਰੈਫਰੈਂਸਿਜ਼। ਸ਼੍ਰੀ ਮਨੋਰੰਜਨ ਕਾਲੀਆ ਜੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਮਾਨਯੋਗ ਸਪੀਕਰ ਸਾਹਿਬ, ਸਮਾਂ ਨਿਰੰਤਰ ਚਲਦਾ ਰਹਿੰਦਾ ਹੈ ਅਤੇ ਸਮੇਂ ਦੇ ਗੁਜ਼ਰਨ ਦੇ ਨਾਲ ਬਹੁਤ ਸਾਰੇ ਵਿਅਕਤੀ ਮਿਲਦੇ ਹਨ ਅਤੇ ਕੁਝ ਵਿਛੜ ਜਾਂਦੇ ਹਨ, ਸਦਾ ਲਈ ਵਿਛੜ ਜਾਂਦੇ ਹਨ। ਪਿਛਲੇ ਸਤਰ ਤੋਂ ਲੈ ਕੇ ਹੁਣ ਤੱਕ ਬਹੁਤ ਸਾਰੇ ਸਾਥੀ ਜਿਨ੍ਹਾਂ ਦਾ ਸਮਾਜ ਲਈ, ਰਾਜਨੀਤੀ ਲਈ ਬਹੁਤ ਬੜਾ ਯੋਗਦਾਨ ਰਿਹਾ, ਉਨ੍ਹਾਂ ਦੇ ਵਿਛੜਨ ਨਾਲ ਇਕ ਖਲਾਅ ਪੈਦਾ ਹੋ ਗਿਆ ਹੈ। ਪਰ ਉਹ ਅਜਿਹੀਆਂ ਮਿੱਠੀਆਂ ਯਾਦਾਂ ਛੱਡ ਗਏ, ਜਿਹੜੀਆਂ ਭੁਲਾਇਆਂ ਨਹੀਂ ਭੁਲਦੀਆਂ ਕਿਉਂਕਿ ਸਮਾਜ ਦੇ ਲਈ, ਰਾਜਨੀਤੀ ਦੇ ਲਈ ਉਨ੍ਹਾਂ ਨੇ ਐਸੀ ਛਾਪ ਛੱਡੀ ਕਿ ਉਹ ਹਮੇਸ਼ਾ ਹੀ ਸਾਡੇ ਲਈ ਚਾਨਣ ਮੁਨਾਰਾ ਰਹਿਣਗੀਆਂ। ਉਨ੍ਹਾਂ ਵਿਚੋਂ ਸ਼੍ਰੀਮਤੀ ਸੁਖਬੰਸ ਕੌਰ ਭਿੰਡਰ, ਮੈਂਬਰ ਪਾਰਲੀਮੈਂਟ ਜਿਨ੍ਹਾਂ ਦੀ ਮੌਤ 15 ਦਸੰਬਰ, 2006 ਨੂੰ ਹੋਈ, ਮਾਨਯੋਗ ਸਪੀਕਰ ਸਾਹਿਬ, ਉਹ ਪੰਜ ਵਾਰੀ ਮੈਂਬਰ ਪਾਰਲੀਮੈਂਟ ਰਹੇ, ਹਵਾਬਾਜ਼ੀ ਅਤੇ ਟੂਰਿਜ਼ਮ ਦੇ ਕੇਂਦਰੀ ਰਾਜ ਮੰਤਰੀ ਦੇ ਤੌਰ ਤੇ ਉਨ੍ਹਾਂ ਦਾ ਯੋਗਦਾਨ ਰਿਹਾ ਅਤੇ ਸਾਲ 2004 ਵਿਚ ਰਾਜ ਸਭਾ ਦੇ ਮੈਂਬਰ ਚੁਣੇ ਗਏ। ਉਨ੍ਹਾਂ ਦੇ ਦੁਖਦਾਈ ਸਦੀਵੀ ਵਿਛੋੜੇ ਨਾਲ ਪੰਜਾਬ ਅਤੇ ਦੇਸ਼ ਇਕ ਨਾਮਵਰ ਸਿਆਸਤਦਾਨ ਦੀਆ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਡੂੰਘੇ ਦੁੱਖ ਅਤੇ ਗ਼ਮਗੀਨ ਹਿਰਦੇ ਨਾਲ ਉਨ੍ਹਾਂ ਪ੍ਰਤੀ ਆਪਣੀ ਸੱਚੀ ਸ਼ਰਧਾਂਜ਼ਲੀ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਮਾਨਯੋਗ ਸਪੀਕਰ ਸਾਹਿਬ, ਸ਼੍ਰੀ ਕਾਂਸ਼ੀ ਰਾਮ ਜੀ, ਸਾਬਕਾ ਐਮ.ਪੀ. ਜਿਨ੍ਹਾਂ ਦਾ ਅਕਾਲ ਚਲਾਣਾ ਮਿਤੀ 8 ਅਕਤੂਬਰ, 2006 ਨੂੰ ਹੋਇਆ ਉਹ ਬਹੁਜਨ ਸਮਾਜ ਪਾਰਟੀ ਦੇ ਨੈਸ਼ਨਲ ਪ੍ਰੈਜ਼ੀਡੈਂਟ ਵੀ ਰਹੇ। ਉਨ੍ਹਾਂ ਦਾ ਜਨਮ 15 ਮਾਰਚ, 1934 ਨੂੰ ਪਿੰਡ ਖਵਾਸਪੁਰਾ, ਜ਼ਿਲ੍ਹਾ ਰੋਪੜ ਵਿਖੇ ਹੋਇਆ। ਉਹ 1991 ਵਿਚ 10ਵੀਂ ਲੋਕ ਸਭਾ ਲਈ ਚੁਣੇ ਗਏ। ਫੇਰ ਸਾਲ 1996 ਵਿਚ 11ਵੀਂ ਲੋਕ ਸਭਾ ਲਈ ਚੁਣੇ ਗਏ। ਉਨ੍ਹਾਂ ਦੇ ਦੁਖਦਾਈ ਵਿਛੋੜੇ ਨਾਲ ਪੰਜਾਬ ਤੇ ਦੇਸ਼ ਇਕ ਨਾਮਵਰ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਡੂੰਘੇ ਦੁਖ ਅਤੇ ਗ਼ਮਗੀਨ ਹਿਰਦੇ ਨਾਲ ਉਨ੍ਹਾਂ ਪ੍ਰਤੀ ਆਪਣੀ ਸੱਚੀ ਸ਼ਰਧਾਂਜ਼ਲੀ ਭੇਂਟ ਕਰਦਾ ਹਾਂ।

[ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ]

ਇਸੇ ਤਰ੍ਹਾਂ ਮਾਨਯੋਗ ਸਪੀਕਰ ਸਾਹਿਬ, ਕੈਪਟਨ ਰਤਨ ਸਿੰਘ, ਸਾਬਕਾ ਮੰਤਰੀ ਇਸ ਪੰਜਾਬ ਵਿਧਾਨ ਸਭਾ ਵਿਚ ਰਹੇ। ਉਨ੍ਹਾਂ ਦਾ ਸਦੀਵੀ ਵਿਛੋੜਾ 20 ਦਸੰਬਰ, 2006 ਨੂੰ ਹੋਇਆ। ਉਨ੍ਹਾਂ ਨੇ ਆਈ.ਐਨ.ਏ. ਵਿਚ ਜਨਰਲ ਮੋਹਨ ਸਿੰਘ ਦੇ ਨਾਲ ਬਤੌਰ ਏ.ਡੀ.ਸੀ. ਵੀ ਸੇਵਾਵਾਂ ਕੀਤੀਆਂ। ਉਹ ਮਾਰਚ, 1962 ਤੋਂ ਦਸੰਬਰ, 1962 ਤੱਕ ਡਿਪਟੀ ਮਨਿਸਟਰ ਰਹੇ ਅਤੇ 1965 ਤੋਂ 1967 ਤੱਕ ਪਸ਼ੂ ਪਾਲਣ ਵਿਭਾਗ ਦੇ ਰਾਜ ਮੰਤਰੀ ਵੀ ਰਹੇ। ਫੇਰ 1967, 1969 ਅਤੇ 1972 ਵਿਚ ਪੰਜਾਬ ਵਿਧਾਨ ਸਭਾ ਲਈ ਮੈਂਬਰ ਚੁਣੇ ਗਏ। ਉਹ ਮਾਰਚ, 1973 ਤੱਕ ਵਿਕਾਸ ਮੰਤਰੀ ਰਹੇ। ਵਿਰੋਧੀ ਧਿਰ ਤੇ ਡਿਪਟੀ ਲੀਡਰ ਵਜੋਂ ਵੀ ਉਨ੍ਹਾਂ ਨੇ ਜ਼ਿੰਮੇਵਾਰੀ ਨਿਭਾਈ। ਉਨ੍ਹਾਂ ਦੇ ਦੁਖਦਾਈ ਸਦੀਵੀ ਵਿਛੋੜੇ ਨਾਲ ਰਾਜ ਇਕ ਪ੍ਰਸਿੱਧ ਸਿਆਸਤਦਾਨ ਅਤੇ ਸੁਤੰਤਰਤਾ ਸੰਗਰਾਮੀ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਕੈਪਟਨ ਰਤਨ ਸਿੰਘ ਜੀ ਨੂੰ ਆਪਣੇ ਦਿਲ ਦੀ ਗਹਿਰਾਈ ਤੋਂ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਸਰਦਾਰਾ ਸਿੰਘ ਕੋਹਲੀ, ਸਾਬਕਾ ਮੰਤਰੀ, ਪੰਜਾਬ ਦਾ ਸਦੀਵੀ ਵਿਛੋੜਾ ਮਿਤੀ 18 ਦਸੰਬਰ, 2006 ਨੂੰ ਹੋਇਆ। ਉਹ 88 ਵਰ੍ਹਿਆਂ ਦੇ ਸਨ। ਉਨ੍ਹਾਂ ਦਾ ਜਨਮ ਪਿੰਡ ਹਾਸਲ, ਤਹਿਸੀਲ ਚੱਕਵਾਲਾ, ਜ਼ਿਲ੍ਹਾ ਜਿਹਲਮ, ਪਾਕਿਸਤਾਨ ਵਿਖੇ ਹੋਇਆ ਸੀ। ਉਹ 1965 ਵਿਚ ਮਿਊਂਸਿਪਲ ਕਮੇਟੀ, ਪਟਿਆਲਾ ਦੇ ਮਿਊਂਸਿਪਲ ਕਮਿਸ਼ਨਰ ਰਹੇ। ਫਿਰ ਵਾਈਸ ਪ੍ਰੈਜ਼ੀਡੈਂਟ ਵੀ ਰਹੇ ਅਤੇ ਉਸ ਤੋਂ ਬਾਅਦ ਉਹ ਪ੍ਰਧਾਨ ਵੀ ਬਣੇ। ਯਾਨੀ ਕਿ ਸਰਦਾਰ ਸਰਦਾਰਾ ਸਿੰਘ ਕੋਹਲੀ ਜੀ ਦਾ ਰਾਜਨੀਤਿਕ ਜੀਵਨ ਜਿਹੜਾ ਹੈ, ਉਹ ਉਨ੍ਹਾਂ ਨੇ ਥਲਿਓਂ ਸ਼ੁਰੂ ਕੀਤਾ। ਉਹ ਆਮ ਲੋਕਾਂ ਵਿਚ ਵਿਚਰਦੇ ਸਨ। ਉਹ ਬਤੌਰ ਮਿਊਂਸਿਪਲ ਕਮਿਸ਼ਨਰ ਤੋਂ ਆਪਣਾ ਸਫ਼ਰ ਸ਼ੁਰੂ ਕਰਕੇ ਸਾਲ 1967 ਵਿਚ ਪਹਿਲੀ ਵਾਰ ਪੰਜਾਬ ਵਿਧਾਨ ਸਭਾ ਦੇ ਲਈ ਮੈਂਬਰ ਚੁਣੇ ਗਏ। ਉਹ ਡਿਪਟੀ ਮਨਿਸਟਰ ਵੀ ਰਹੇ ਔਰ 1977 ਵਿਚ ਉਹ ਫਿਰ ਪੰਜਾਬ ਵਿਧਾਨ ਸਭਾ ਦੇ ਸਦਸਯ ਦੇ ਤੌਰ ਤੇ ਚੁਣੇ ਗਏ। ਉਨ੍ਹਾਂ ਦਾ ਵਿਛੋੜਾ ਦੁਖਦਾਈ ਹੈ। ਉਨ੍ਹਾਂ ਦੇ ਦੁਖਦਾਈ ਵਿਛੋੜੇ ਕਾਰਨ ਰਾਜ ਇੱਕ ਪ੍ਰਸਿੱਧ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਰਹਿ ਗਿਆ ਹੈ। ਮੈਂ ਸਵਰਗੀ ਸਰਦਾਰ ਸਰਦਾਰਾ ਸਿੰਘ ਕੋਹਲੀ ਜੀ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਸਰਦਾਰ ਕਰਤਾਰ ਸਿੰਘ ਪਾਹੜਾ, ਸਾਬਕਾ ਵਿਧਾਇਕ, ਦਾ ਅਕਾਲ ਚਲਾਣਾ ਮਿਤੀ 7 ਦਸੰਬਰ, 2006 ਨੂੰ ਹੋਇਆ। ਉਹ ਉਸ ਵਕਤ 74 ਵਰ੍ਹਿਆਂ ਦੇ ਸਨ। ਉਨ੍ਹਾਂ ਦਾ ਜਨਮ 2 ਨਵੰਬਰ, 1932 ਨੂੰ ਪਿੰਡ ਪਾਹੜਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ਹੋਇਆ। ਉਹ ਸਾਲ 1997 ਦੇ ਵਿਚ ਵਿਧਾਇਕ ਬਣੇ। ਉਨ੍ਹਾਂ ਨੇ ਸਾਲ 1997 ਤੋਂ ਲੈ ਕੇ ਸਾਲ 2002 ਤੱਕ ਪੰਜ ਸਾਲ ਲਈ ਇਸ ਸਦਨ ਦੇ ਸਦਸਯ ਦੇ ਤੌਰ ਤੇ ਕੰਮ ਕੀਤਾ ਔਰ ਉਨ੍ਹਾਂ ਦਾ ਯੋਗਦਾਨ ਹਮੇਸ਼ਾ ਹੀ ਯਾਦ ਕੀਤਾ ਜਾਵੇਗਾ। ਉਨ੍ਹਾਂ ਦੀ ਅਰਥਾਤ ਪਾਹੜਾ ਸਾਹਿਬ ਦੀ ਖਾਸੀਅਤ ਸੀ ਕਿ ਹਲੀਮੀ ਨਾਲ ਬੋਲਣਾ, ਪਿਆਰ ਪਾਉਣਾ ਔਰ ਪਿਆਰ ਹੀ ਉਨ੍ਹਾਂ ਨੇ ਵੰਡਿਆ। ਉਹ ਜ਼ਿਲ੍ਹਾ ਅਕਾਲੀ ਜੱਥੇ ਦੇ 20 ਸਾਲ ਤੱਕ ਜਨਰਲ ਸਕੱਤਰ ਵੀ ਰਹੇ। ਉਹ 1985-86 ਦੇ ਵਿਚ ਮਾਰਕੀਟ ਕਮੇਟੀ, ਗੁਰਦਾਸਪੁਰ ਦੇ ਚੇਅਰਮੈਨ ਵੀ ਰਹੇ। ਉਨ੍ਹਾਂ ਦੇ ਦੁਖਦਾਈ ਵਿਛੋੜੇ ਕਾਰਨ ਰਾਜ ਇੱਕ ਪ੍ਰਸਿੱਧ ਸਿਆਸਤਦਾਨ ਦੀਆਂ ਸੇਵਾਵਾਂ ਤੋਂ

ਵਾਂਝਾ ਹੋ ਗਿਆ ਹੈ। ਮੈਂ ਡੂੰਘੇ ਦੁਖ ਅਤੇ ਗ਼ਮਗੀਨ ਹਿਰਦੇ ਨਾਲ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜ਼ਲੀ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਸਰਦਾਰ ਤੇਜ ਸਿੰਘ, ਸਾਬਕਾ ਵਿਧਾਇਕ ਜੋ ਕਿ ਮਿਤੀ 22 ਦਸੰਬਰ, 2006 ਨੂੰ ਸਦੀਵੀ ਵਿਛੋੜਾ ਦੇ ਗਏ ਹਨ, ਉਨ੍ਹਾਂ ਦਾ ਜਨਮ 19 ਅਕਤੂਬਰ, 1920 ਨੂੰ ਜ਼ਿਲ੍ਹਾ ਮੋਗਾ ਵਿਖੇ ਹੋਇਆ। ਉਹ 1967-68 ਵਿਚ ਬਾਘਾ ਪੁਰਾਣਾ ਬਲਾਕ ਸੰਮਤੀ ਦੇ ਚੇਅਰਮੈਨ ਰਹੇ ਅਤੇ ਉਹ ਪਹਿਲੀ ਵਾਰ 1969 ਵਿਚ ਪੰਜਾਬ ਵਿਧਾਨ ਸਭਾ ਲਈ ਚੁਣੇ ਗਏ। ਇਸ ਉਪਰੰਤ ਸਾਲ 1977 ਅਤੇ 1980 ਵਿਚ ਅਕਾਲੀ ਦਲ ਦੇ ਵਿਧਾਇਕ ਵਜੋਂ ਬਾਘਾ ਪੁਰਾਣਾ ਤੋਂ ਫਿਰ ਚੁਣੇ ਗਏ ਸਨ। ਉਨ੍ਹਾਂ ਦੇ ਦੁਖਦਾਈ ਵਿਛੋੜੇ ਨਾਲ ਰਾਜ ਇੱਕ ਪ੍ਰਸਿੱਧ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਸਰਦਾਰ ਤੇਜ ਸਿੰਘ ਜੀ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਸਰਦਾਰ ਪ੍ਰਤਾਪ ਸਿੰਘ, ਸਾਬਕਾ ਵਿਧਾਇਕ ਜੋ ਮਿਤੀ 17 ਅਕਤੂਬਰ, 2006 ਨੂੰ ਸਦੀਵੀ ਵਿਛੋੜਾ ਦੇ ਗਏ ਹਨ, ਉਨ੍ਹਾਂ ਦਾ ਜਨਮ ਪਿੰਡ ਮਹਾਤਮਾ ਨਗਰ, ਤਹਿਸੀਲ ਫਾਜ਼ਿਲਕਾ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ਹੋਇਆ ਸੀ। ਉਨ੍ਹਾਂ ਨੇ ਸਾਲ 1952 ਵਿਚ ਹਲਕਾ ਗੁਰੂ ਹਰਸਹਾਇ ਤੋਂ ਆਜ਼ਾਦ ਉਮੀਦਵਾਰ ਦੇ ਤੌਰ ਤੇ ਚੋਣ ਲੜੀ। ਉਹ ਬਾਅਦ ਵਿਚ ਕਾਂਗਰਸ ਪਾਰਟੀ ਵਿਚ ਸ਼ਾਮਲ ਹੋ ਗਏ ਸਨ। ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਰਾਜ ਇੱਕ ਪ੍ਰਸਿੱਧ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਸਰਦਾਰ ਪ੍ਰਤਾਪ ਸਿੰਘ ਜੀ ਨੂੰ ਆਪਣੀ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਲੈਫਟੀਨੈਂਟ ਭਾਗ ਸਿੰਘ, ਸਾਬਕਾ ਵਿਧਾਇਕ ਜਿਹੜੇ ਕਿ ਸੰਸਾਰ ਨੂੰ ਮਿਤੀ 11 ਜਨਵਰੀ, 2007 ਨੂੰ ਸਦੀਵੀ ਵਿਛੋੜਾ ਦੇ ਗਏ ਹਨ, ਉਨ੍ਹਾਂ ਦਾ ਜਨਮ 13 ਅਪ੍ਰੈਲ 1913 ਨੂੰ ਹੋਇਆ ਸੀ। ਉਨ੍ਹਾਂ ਨੇ ਭਾਰਤੀ ਫੌਜ ਵਿੱਚ 1935 ਤੋਂ 1949 ਤੱਕ ਸੇਵਾ ਕੀਤੀ। ਉਹ ਪਹਿਲੀ ਵਾਰ 1962 ਵਿਚ ਪੰਜਾਬ ਵਿਧਾਨ ਸਭਾ ਦੇ ਪਾਇਲ ਹਲਕੇ ਤੋਂ ਮੈਂਬਰ ਚੁਣੇ ਗਏ ਔਰ ਫਿਰ ਸਾਲ 1967 ਵਿੱਚ ਅਮਲੋਹ ਹਲਕੇ ਤੋਂ ਕਾਂਗਰਸ ਪਾਰਟੀ ਲਈ ਚੁਣੇ ਗਏ ਸਨ। ਲੈਫਟੀਨੈਂਟ ਭਾਗ ਸਿੰਘ ਜੀ ਨੇ 1960 ਵਿੱਚ ਐਸ.ਜੀ.ਪੀ.ਸੀ. ਦੇ ਮੈਂਬਰ ਦੇ ਤੌਰ ਤੇ ਵੀ ਕੰਮ ਕੀਤਾ। ਉਨ੍ਹਾਂ ਨੇ ਪੰਜਾਬ ਸਿਵਲ ਸਪਲਾਈਜ਼ ਕਾਰਪੋਰੇਸ਼ਨ ਅਤੇ ਪੰਜਾਬ ਸਟੇਟ ਐਗਰੀਕਲਚਰਲ ਮਾਰਕੀਟਿੰਗ ਬੋਰਡ ਦੇ ਡਾਇਰੈਕਟਰ ਵਜੋਂ ਵੀ ਕੰਮ ਕੀਤਾ। ਸਾਲ 1982 ਤੋਂ 1985 ਤੱਕ ਉਹ ਪੰਜਾਬ ਅਧੀਨ ਸੇਵਾਵਾਂ ਚੋਣ ਬੋਰਡ ਦੇ ਮੈਂਬਰ ਵੀ ਰਹੇ। ਉਨ੍ਹਾਂ ਦੇ ਵਿਛੋੜੇ ਦਾ ਸਾਨੂੰ ਬਹੁਤ ਦੁਖ ਹੈ ਅਤੇ ਮੈਂ ਸੱਚੇ ਦਿਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਸਰਦਾਰ ਮੈਦਾਨ ਸਿੰਘ ਮੈਦਾਨ, ਆਜ਼ਾਦੀ ਘੁਲਾਟੀਏ ਸਾਨੂੰ ਮਿਤੀ 26 ਅਕਤੂਬਰ, 2006 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਆਜ਼ਾਦੀ ਦੀ ਲੜਾਈ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ। ਉਨ੍ਹਾਂ ਦੇ ਅਕਾਲ ਚਲਾਣੇ ਨਾਲ ਅਸੀਂ ਇੱਕ ਮਹਾਨ ਆਜ਼ਾਦੀ ਘੁਲਾਟੀਆ ਗਵਾਇਆ ਹੈ। ਮੈਂ ਬੜੇ ਦੁਖ ਦੇ ਨਾਲ ਉਨ੍ਹਾਂ ਦੇ ਪ੍ਰਤੀ ਆਪਣੀ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

[ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ]

ਮਾਨਯੋਗ ਸਪੀਕਰ ਸਾਹਿਬ, ਮੈਨੂੰ ਸਰਦਾਰ ਅਮਰ ਸਿੰਘ ਜੀ, ਆਜ਼ਾਦੀ ਘੁਲਾਟੀਏ, ਜਿਹੜੇ ਕਿ ਲੁਧਿਆਣਾ ਜ਼ਿਲ੍ਹੇ ਦੇ ਸਨ, ਸਾਨੂੰ ਮਿਤੀ 21 ਜਨਵਰੀ, 2007 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 2 ਜੂਨ, 1922 ਨੂੰ ਰਾੜਾ ਸਾਹਿਬ, ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ। ਉਨ੍ਹਾਂ ਨੇ ਸਾਲ 1942 ਤੋਂ 1947 ਤੱਕ ਆਜ਼ਾਦ ਹਿੰਦ ਫੌਜ ਵਿੱਚ ਸੇਵਾ ਕੀਤੀ। ਉਨ੍ਹਾਂ ਦੇ ਦੁਖਦਾਈ ਵਿਛੋੜੇ ਨਾਲ ਰਾਜ ਵਿੱਚ ਇੱਕ ਮਹਾਨ ਆਜ਼ਾਦੀ ਘੁਲਾਟੀਏ ਦੀ ਘਾਟ ਹੋਈ ਹੈ ਅਤੇ ਮੈਂ ਬੜੇ ਦੁਖ ਅਤੇ ਗ਼ਮ ਨਾਲ ਉਨ੍ਹਾਂ ਨੂੰ ਆਪਣੇ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਸਰਦਾਰ ਸਵਰਨ ਸਿੰਘ ਘੁੰਮਣ, ਜਿਹੜੇ ਕਿ ਘੁੰਮਣ ਖੁਰਦ, ਜ਼ਿਲ੍ਹਾ ਗੁਰਦਾਸਪੁਰ ਦੇ ਸਨ, ਉਨ੍ਹਾਂ ਦਾ ਅਕਾਲ ਚਲਾਣਾ ਮਿਤੀ 15 ਅਕਤੂਬਰ, 2006 ਨੂੰ ਹੋਇਆ। ਉਨ੍ਹਾਂ ਨੇ ਸਾਲ 1945—46 ਦੌਰਾਨ ਅਸਤ ਛੀਨਾ ਮੋਰਚੇ ਵਿੱਚ ਵੀ ਹਿੱਸਾ ਲਿਆ। ਉਨ੍ਹਾਂ ਦੇ ਵਿਛੋੜੇ ਨਾਲ ਰਾਜ ਨੇ ਇੱਕ ਮਹਾਨ ਆਜ਼ਾਦੀ ਘੁਲਾਟੀਆ ਗਵਾਇਆ ਹੈ। ਮੈਂ ਬੜੇ ਦੁਖ ਅਤੇ ਗ਼ਮ ਦੇ ਨਾਲ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ। ਮੈਨੂੰ, ਸਰਦਾਰ ਕਰਤਾਰ ਸਿੰਘ, ਸੁਤੰਤਰਤਾ ਸੈਨਾਨੀ, ਜਿਹੜੇ ਕਿ ਪਿੰਡ ਅਲੀਪੁਰ, ਸਬ-ਡਵੀਜ਼ਨ ਰਾਜਪੁਰਾ, ਜ਼ਿਲ੍ਹਾ ਪਟਿਆਲਾ ਦੇ ਸਨ, ਉਨ੍ਹਾਂ ਦੇ ਅਕਾਲ ਚਲਾਣੇ ਦਾ ਵੀ ਬੜਾ ਦੁਖ ਹੈ। ਉਨ੍ਹਾਂ ਦਾ ਅਕਾਲ ਚਲਾਣਾ ਮਿਤੀ 27 ਨਵੰਬਰ, 2006 ਨੂੰ ਹੋਇਆ ਸੀ। ਉਸ ਵਕਤ ਉਹ 85 ਵਰ੍ਹਿਆਂ ਦੇ ਸਨ। ਉਹ ਅਨੇਕਾਂ ਵਾਰੀ ਜੇਲ ਗਏ। ਉਨ੍ਹਾਂ ਦੇ ਦੁਖਦਾਈ ਵਿਛੋੜੇ ਨਾਲ ਰਾਜ ਨੇ ਇੱਕ ਮਹਾਨ ਆਜ਼ਾਦੀ ਘੁਲਾਟੀਆ ਗਵਾਇਆ ਹੈ। ਬੜੇ ਡੂੰਘੇ ਦੁੱਖ ਨਾਲ ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸਰਦਾਰ ਗੁਰਬਚਨ ਸਿੰਘ ਜੀ ਆਜ਼ਾਦੀ ਘੁਲਾਟੀਏ, ਜੋ ਪਿੰਡ ਢੰਡਾਰੀਆਂ ਦੇ ਸਨ, ਮਿਤੀ 23 ਅਕਤੂਬਰ, 2006 ਨੂੰ ਉਨ੍ਹਾਂ ਦਾ ਅਕਾਲ ਚਲਾਣਾ ਹੋਇਆ। ਉਨ੍ਹਾਂ ਦਾ ਜਨਮ ਚੱਕ ਪਿੰਡੀ ਜਲੌਰ, ਜ਼ਿਲ੍ਹਾ ਗੁੱਜਰਾਂਵਾਲਾ ਜੋ ਕਿ ਅੱਜ ਕੱਲ੍ਹ ਪਾਕਿਸਤਾਨ ਵਿਚ ਹੈ, ਵਿਖੇ ਹੋਇਆ। ਉਨ੍ਹਾ ਨੇ ਆਜ਼ਾਦੀ ਸੰਗਰਾਮ ਦੌਰਾਨ ਅੱਜ ਦੇ ਪਾਕਿਸਤਾਨ ਦੀਆ ਜੇਲ੍ਹਾਂ ਵਿਚ ਕਈ ਵਾਰ ਕੈਦ ਕੱਟੀ। ਉਨ੍ਹਾਂ ਦੇ ਦੁਖਦਾਈ ਵਿਛੋੜੇ ਨਾਲ ਰਾਜ ਨੇ ਇਕ ਮਹਾਨ ਆਜ਼ਾਦੀ ਘੁਲਾਟੀਆ ਗਵਾ ਲਿਆ ਹੈ। ਮੈਂ ਆਪਣੇ ਹਿਰਦੇ ਦੀਆਂ ਡੂੰਘਾਈਆਂ ਵਿਚੋਂ ਉਨ੍ਹਾਂ ਨੂੰ ਆਪਣੀ ਸ਼ਰਧਾ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਗਿਆਨੀ ਗੁਰਦਿੱਤ ਸਿੰਘ ਜੀ, ਜੋ ਕਿ ਇਕ ਪ੍ਰਸਿੱਧ ਪੰਜਾਬੀ ਲੇਖਕ ਅਤੇ ਪੱਤਰਕਾਰ ਸਨ, ਮਿਤੀ 17 ਜਨਵਰੀ, 2007 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 24 ਫਰਵਰੀ, 1923 ਨੂੰ ਪਿੰਡ ਮਿੱਠੇਵਾਲ, ਜ਼ਿਲ੍ਹਾ ਸੰਗਰੂਰ ਵਿਖੇ ਹੋਇਆ ਸੀ। ਉਨ੍ਹਾਂ ਨੇ ਆਪਣੀ ਪ੍ਰਸਿੱਧ ਪੁਸਤਕ "ਮੇਰਾ ਪਿੰਡ" ਦੀ ਰਚਨਾ ਕੀਤੀ ਸੀ। ਪੰਜਾਬ ਦੇ ਭਾਸ਼ਾ ਵਿਭਾਗ ਵੱਲੋਂ ਇਸ ਪੁਸਤਕ ਲਈ ਉਨ੍ਹਾਂ ਨੂੰ ਢਾਈ ਲੱਖ ਰੁਪਏ ਦੀ ਰਾਸ਼ੀ ਨਾਲ ਸਨਮਾਨਤ ਕੀਤਾ ਗਿਆ ਸੀ। ਉਨ੍ਹਾਂ ਨੇ ਗਿਆਨੀ ਦੀ ਡਿਗਰੀ ਸਾਲ 1945 ਵਿਚ ਲਾਹੌਰ ਯੂਨੀਵਰਸਿਟੀ ਤੋਂ ਲਈ ਸੀ ਅਤੇ ਇਕ ਅਖਬਾਰ "ਪ੍ਰਕਾਸ਼" ਵੀ ਕੱਢਿਆ ਸੀ। ਉਹ ਕੇਂਦਰੀ ਸ਼੍ਰੀ ਗੁਰੂ ਸਿੰਘ ਸਭਾ ਦੇ ਪਹਿਲੀ ਵਾਰ ਜਨਰਲ ਸਕੱਤਰ ਅਤੇ ਫਿਰ ਪ੍ਰਧਾਨ ਰਹੇ। ਸਾਲ 1956 ਵਿਚ ਉਨ੍ਹਾਂ ਨੂੰ ਲੈਜਿਸਲੇਟਿਵ ਕੌਂਸਲ ਲਈ ਨਾਮਜ਼ਦ ਕੀਤਾ ਗਿਆ ਸੀ। ਉਨ੍ਹਾਂ ਦੇ ਇਸ ਵਿਛੋੜੇ ਨਾਲ ਪੰਜਾਬ ਰਾਜ ਇਕ ਨਾਮਵਰ ਲੇਖਕ ਅਤੇ

ਪੱਤਰਕਾਰ ਤੋਂ ਸਦੀਵੀ ਤੌਰ ਤੇ ਵਾਂਝਾ ਹੋ ਗਿਆ ਹੈ। ਮੈਂ ਡੂੰਘੇ ਦੁਖ ਅਤੇ ਗ਼ਮਗੀਨ ਹਿਰਦੇ ਨਾਲ ਉਨ੍ਹਾਂ ਨੂੰ ਆਪਣੀ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਹ ਜਿਹੜੇ ਵਿਅਕਤੀ ਸਾਡੇ ਵਿਚੋਂ ਚਲੇ ਗਏ ਹਨ, ਮੈਂ ਸਮਝਦਾ ਹਾਂ ਕਿ ਇਨ੍ਹਾਂ ਦੀਆਂ ਯਾਦਾਂ ਸਾਡੇ ਸਾਰਿਆਂ ਦੇ ਦਿਲਾਂ ਵਿਚ ਅਤੇ ਪੰਜਾਬ ਦੇ ਸਮੂਹ ਲੋਕਾਂ ਦੇ ਦਿਲਾਂ ਵਿਚ ਹਮੇਸ਼ਾਂ ਰਹਿਣਗੀਆਂ।

ਜ਼ਰੋ ਮੇਂ ਰਹਿਗੁਜ਼ਰ ਕੀ ਚਮਕ ਛੋੜ ਜਾਊਂਗਾ,
ਪਹਿਚਾਨ ਆਪਨੀ ਦੂਰ ਤਲਕ ਮੈਂ ਛੋੜ ਜਾਊਂਗਾ।

ਬਹੁਤ ਦੇਰ ਤੱਕ ਇਨ੍ਹਾਂ ਦੀ ਜਾਣ ਅਤੇ ਪਹਿਚਾਣ ਬਣੀ ਰਹੇਗੀ। ਮੈਂ ਇਨ੍ਹਾਂ ਸਾਰੇ ਮਹਾਂਨੁਭਾਵਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਆਪਣੇ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

**Sardar Ajit Inder Singh Mofar :** Speaker Sahib, sorry for interruption. One minute please. One name has been left out. I request for addition of one more name of S. Karnail Singh. He was Ex-MLA during joint Punjab. He passed 15 days back. You may please add this name also.

**ਮਾਨਯੋਗ ਸਪੀਕਰ :** ਮੇਰੇ ਕੋਲ ਜਿਹੜੀ ਲਿਸਟ ਆਈ ਸੀ, ਉਸ ਦੇ ਮੁਤਾਬਿਕ ਹੀ ਇਹ ਨਾਂ ਸ਼ੁਰੂ ਹੋਏ ਹਨ। ਤੁਸੀਂ ਆਪਣੀ ਵਾਰੀ ਵਿਚ ਇਨ੍ਹਾਂ ਦਾ ਨਾਂ ਬੋਲ ਲੈਣਾ, ਮੈਂ ਤੁਹਾਨੂੰ ਟਾਈਮ ਦਿਆਂਗਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ) :** ਮਾਨਯੋਗ ਸਪੀਕਰ ਸਾਹਿਬ, ਅਸੀਂ ਪੰਜਾਬ ਦੀ ਨਵੀਂ ਚੁਣੀ ਹੋਈ ਅਸੈਂਬਲੀ ਦੇ ਪਹਿਲੇ ਸੈਸ਼ਨ ਵਿਚ ਇਕੱਠੇ ਹੋਏ ਹਾਂ। ਬੀਤੇ ਸਮੇਂ ਵਿਚ ਬਹੁਤ ਸਾਰੀਆਂ ਮਹਾਨ ਸ਼ਖਸੀਅਤਾਂ ਇਸ ਦੁਨੀਆਂ ਵਿਚੋਂ ਅਕਾਲ ਚਲਾਣਾ ਕਰ ਗਈਆਂ ਹਨ। ਅਸੀਂ ਅੱਜ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਅਤੇ ਉਨ੍ਹਾਂ ਦੀਆਂ ਜ਼ਿੰਦਗੀਆਂ ਦੇ ਗੁਜ਼ਰੇ ਹੋਏ ਪਲਾਂ ਨੂੰ ਸਾਂਝੇ ਕਰਨ ਵਾਸਤੇ ਇਕੱਠੇ ਹੋਏ ਹਾਂ।

ਸਪੀਕਰ ਸਾਹਿਬ, ਸਾਡੇ ਮਾਨਯੋਗ ਸ਼੍ਰੀਮਤੀ ਸੁਖਬੰਸ ਕੌਰ ਭਿੰਡਰ ਜਿਹੜੇ ਲੋਕਾਂ ਨਾਲ ਬਹੁਤ ਹੀ ਪਿਆਰ ਕਰਨ ਵਾਲੇ ਸਨ, ਉਹ ਪੰਜ ਵਾਰ ਐਮ.ਪੀ. ਰਹੇ, ਉਹ ਸੈਂਟਰ ਵਿੱਚ ਮਨਿਸਟਰ ਰਹੇ। ਉਹ ਭਾਵੇਂ ਕਿਤੇ ਵੀ ਰਹੇ ਲੇਕਿਨ ਉਹ ਆਪਣੇ ਇਲਾਕੇ ਦੇ ਲੋਕਾਂ ਦੇ ਦਿਲਾਂ ਵਿੱਚ ਵਸਦੇ ਹਨ, ਲੋਕਾਂ ਦੇ ਹਰ ਤਰ੍ਹਾਂ ਦੇ ਦੁਖ ਸੁੱਖ ਵਿੱਚ ਸ਼ਾਮਲ ਹੁੰਦੇ ਸਨ ਅਤੇ ਹਰ ਹਫਤੇ ਆਪਣੇ ਇਲਾਕੇ ਵਿੱਚ ਜਾ ਕੇ ਲੋਕਾਂ ਦੀਆ ਮੁਸ਼ਕਲਾਂ ਸਾਂਝੀਆਂ ਕਰਦੇ ਸਨ। ਉਹ ਸਾਡੀ ਪਾਰਟੀ ਦੇ ਮੰਨੇ ਪ੍ਰਮੰਨੇ ਸੁਲਝੇ ਹੋਏ ਲੀਡਰ ਸਨ। ਮੈਨੂੰ ਨਿੱਜੀ ਤੌਰ ਤੇ ਉਨ੍ਹਾਂ ਦੇ ਨਾਲ ਕਾਫੀ ਲੰਮਾ ਸਮਾਂ ਰਹਿਣ ਦਾ ਅਤੇ ਕੰਮ ਕਰਨ ਦਾ ਮੌਕਾ ਮਿਲਿਆ ਹੈ। ਅਸੀਂ ਇਕੱਠੇ ਕੰਮ ਕਰਦੇ ਰਹੇ ਹਾਂ। ਉਹ ਬੜੇ ਜ਼ਿੰਦਾ-ਦਿਲ ਅਤੇ ਉਚੀ ਸੋਚ ਰੱਖਣ ਵਾਲੇ ਇਨਸਾਨ ਸਨ। ਸਪੀਕਰ ਸਾਹਿਬ, ਉਹ ਤੁਹਾਡੇ ਜ਼ਿਲ੍ਹੇ ਗੁਰਦਾਸਪੁਰ ਨਾਲ ਤਾਅਲੁੱਕ ਰਖਦੇ ਸਨ। ਸਪੀਕਰ ਸਾਹਿਬ, ਉਨ੍ਹਾਂ ਦੀ ਬੇਵਕਤ ਅਤੇ ਅਚਾਨਕ ਮੌਤ ਦਾ ਜਿਸ ਨੇ ਵੀ ਸੁਣਿਆ ਉਹ ਬਹੁਤ ਗਹਿਰੇ ਦੁਖ ਵਿੱਚ ਡੁੱਬ ਗਿਆ ਕਿ ਇਸ ਤਰ੍ਹਾਂ ਉਹ ਆਪਣੀਆ ਜ਼ਿੰਮੇਵਾਰੀਆਂ ਨਿਭਾਉਂਦੇ

**[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]**

ਹੋਏ ਬੇਵਕਤ ਸਾਡੇ ਵਿੱਚੋਂ ਚਲੇ ਗਏ ਹਨ। ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਸਾਰਿਆਂ ਨੂੰ ਬੜਾ ਭਾਰੀ ਦੁਖ ਹੋਇਆ ਹੈ।

ਇਸੇ ਤਰ੍ਹਾਂ, ਸ਼੍ਰੀ ਕਾਸ਼ੀ ਰਾਮ ਜੀ ਜਿਹੜੇ ਕਿ ਬਹੁਜਨ ਸਮਾਜ ਪਾਰਟੀ ਦੇ ਨੇਤਾ ਰਹੇ, ਦਲਿਤਾਂ ਦੇ ਲੀਡਰ ਰਹੇ ਅਤੇ ਮੈਂਬਰ ਪਾਰਲੀਮੈਂਟ ਰਹੇ। 1939 ਵਿੱਚ ਪਿੰਡ ਖਵਾਸਪੁਰਾ, ਜ਼ਿਲ੍ਹਾ ਰੋਪੜ ਵਿੱਚ ਉਨ੍ਹਾਂ ਦਾ ਜਨਮ ਹੋਇਆ। ਸਪੀਕਰ ਸਾਹਿਬ, ਲੰਮੇ ਸਮੇਂ ਤੋਂ ਉਹ ਬਿਮਾਰ ਪਏ ਸਨ। ਉਨ੍ਹਾਂ ਨੇ ਆਪਣੀ ਯੋਗਤਾ ਦੇ ਨਾਲ ਵੀਕਰ ਸੈਕਸ਼ਨ ਦੇ ਲੋਕਾਂ ਦੀ ਹਰ ਤਰ੍ਹਾਂ ਨਾਲ ਮਦਦ ਕੀਤੀ ਅਤੇ ਬੜੇ ਅੱਛੇ ਢੰਗ ਨਾਲ ਆਪਣਾ ਰੋਲ ਅਦਾ ਕੀਤਾ। ਹੇਠਲੇ ਪੱਧਰ ਤੋਂ ਉਪਰ ਉਠ ਕੇ ਜਾਣ ਵਾਲੇ ਇਨਸਾਨ ਦੇ ਚਲੇ ਜਾਣ ਨਾਲ ਬਹੁਤ ਵੱਡਾ ਘਾਟਾ ਹੁੰਦਾ ਹੈ, ਜਿਸ ਨੂੰ ਅਸੀਂ ਸਾਰੇ ਮਹਿਸੂਸ ਕਰਦੇ ਹਾਂ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਕੈਪਟਨ ਰਤਨ ਸਿੰਘ ਦਾ ਜਨਮ 23 ਅਗਸਤ 1920 ਵਿੱਚ ਰਾਮਪੁਰ, ਤਹਿ: ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਹੋਇਆ। ਆਜ਼ਾਦੀ ਦੀ ਲੜਾਈ ਦੇ ਵਿੱਚ ਉਨ੍ਹਾਂ ਨੇ ਬਹੁਤ ਵੱਡਾ ਯੋਗਦਾਨ ਪਾਇਆ। ਉਹ ਜਨਰਲ ਮੋਹਨ ਸਿੰਘ ਨਾਲ ਰਹੇ, ਉਨ੍ਹਾਂ ਨੇ ਆਈ.ਐਨ.ਏ. ਵਿੱਚ ਰਹਿ ਕੇ ਆਪਣੀ ਡਿਊਟੀ ਨਿਭਾਈ ਅਤੇ ਦੇਸ਼ ਦੀ ਸੇਵਾ ਕਰਦੇ ਰਹੇ। ਉਹ ਇਕ ਬੜੇ ਹੀ ਸੁਲਝੇ ਹੋਏ ਇਨਸਾਨ ਅਤੇ ਰਾਜਨੀਤੀਵਾਨ ਸਨ ਅਤੇ ਉਨ੍ਹਾਂ ਨੇ ਬੜੇ ਅੱਛੇ ਢੰਗ ਦੇ ਨਾਲ ਆਪਣੀਆਂ ਜ਼ਿੰਮੇਵਾਰੀਆਂ ਨਿਭਾਈਆਂ। ਉਸ ਤੋਂ ਇਲਾਵਾ ਪੁਲੀਟੀਕਲ ਅਤੇ ਸੋਸ਼ਲ ਦਾਇਰੇ ਵਿਚ ਵੀ ਉਨ੍ਹਾਂ ਨੇ ਆਪਣਾ ਚੰਗਾ ਨਾਂ ਬਣਾਇਆ ਸੀ। ਉਹ ਲੋਕਾਂ ਦੇ ਵਿਚ ਬੜੇ ਅੱਛੇ ਢੰਗ ਨਾਲ ਵਿਚਰਦੇ ਸਨ, ਉਹ ਜ਼ਿੰਦਾ ਦਿਲੀ ਨਾਲ ਜੀਏ। ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਕਾਫ਼ੀ ਘਾਟਾ ਮਹਿਸੂਸ ਹੋਇਆ ਹੈ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸਰਦਾਰ ਸਰਦਾਰਾ ਸਿੰਘ ਕੋਹਲੀ ਨੂੰ ਵੀ ਅਸੀਂ ਸਾਰੇ ਜਾਣਦੇ ਹਾਂ ਕਿ ਪਾਕਿਸਤਾਨ ਦੇ ਵਿਚ ਉਨ੍ਹਾਂ ਦਾ ਜਨਮ ਜ਼ਿਲ੍ਹਾ ਜਿਹਲਮ ਦੇ ਪਿੰਡ ਹਾਸਲ ਵਿੱਚ ਹੋਇਆ। ਉਹ 88 ਵਰ੍ਹਿਆਂ ਦੇ ਹੋ ਕੇ ਸਾਡੇ ਵਿੱਚੋਂ ਹਮੇਸ਼ਾਂ ਲਈ ਚਲੇ ਗਏ ਹਨ। ਉਹ ਇਕ ਬੜੇ ਹੀ ਹਸਮੁੱਖ ਅਤੇ ਸਾਧਾਰਨ ਖਿਆਲਾਂ ਵਾਲੇ ਇਨਸਾਨ ਸਨ। ਉਹ ਵੀ ਇਕ ਬੜੇ ਹੀ ਜ਼ਿੰਦਾਦਿਲ ਇਨਸਾਨ ਸਨ ਅਤੇ ਅੱਜ ਵੀ ਅਸੀਂ ਉਨ੍ਹਾਂ ਨੂੰ ਬੜੇ ਪਿਆਰ ਨਾਲ ਯਾਦ ਕਰਦੇ ਹਾਂ। ਇਹ ਵੀ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਸਨ। ਉਨ੍ਹਾਂ ਦਾ ਚਲੇ ਜਾਣਾ ਮੈਂ ਸਮਝਦੀ ਹਾਂ ਕਿ ਬੜੇ ਦੁਖ ਵਾਲੀ ਗੱਲ ਹੈ।

ਇਸੇ ਤਰ੍ਹਾਂ ਹੀ, ਸਰਦਾਰ ਕਰਤਾਰ ਸਿੰਘ ਪਾਹੜਾ, ਸਾਬਕਾ ਵਿਧਾਇਕ, ਇਹ ਵੀ 74 ਵਰ੍ਹਿਆਂ ਦੇ ਹੋ ਕੇ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਹ ਜ਼ਿਲ੍ਹਾ ਗੁਰਦਾਸਪੁਰ ਤੋਂ 1997 ਵਿੱਚ ਐਮ.ਐਲ.ਏ. ਚੁਣੇ ਗਏ ਔਰ 20 ਸਾਲ ਅਕਾਲੀ ਜੱਥਾ, ਗੁਰਦਾਸਪੁਰ ਦੇ ਜਨਰਲ ਸਕੱਤਰ ਰਹੇ, ਮਾਰਕੀਟ ਕਮੇਟੀ ਦੇ ਚੇਅਰਮੈਨ ਰਹੇ। ਉਨ੍ਹਾਂ ਦੇ ਚਲੇ ਜਾਣ ਨਾਲ ਮੈਂ ਸਮਝਦੀ ਹਾਂ ਅਤੇ ਅਸੀਂ ਸਾਰੇ ਮਹਿਸੂਸ ਕਰਦੇ ਹਾਂ ਕਿ ਇਸ ਤਰ੍ਹਾਂ ਦੇ ਇਨਸਾਨ ਜਿਹੜੇ ਕਿ ਜ਼ਿੰਦਾਦਿਲੀ ਨਾਲ ਜਿਉਂਦੇ ਸਨ, ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਸਾਰਿਆਂ ਨੂੰ ਬਹੁਤ ਵੱਡਾ ਘਾਟਾ ਪੈਂਦਾ ਹੈ।

ਇਸੇ ਤਰ੍ਹਾਂ ਹੀ ਸਰਦਾਰ ਤੇਜ ਸਿੰਘ, ਸਾਬਕਾ ਵਿਧਾਇਕ, ਬਾਘਾਪੁਰਾਣਾ, ਬਲਾਕ ਸੰਮਤੀ ਦੇ ਚੇਅਰਮੈਨ ਰਹੇ। ਸਮਾਧ ਭਾਈ, ਜ਼ਿਲ੍ਹਾ ਮੋਗਾ ਵਿਖੇ ਉਨ੍ਹਾਂ ਦਾ ਜਨਮ ਹੋਇਆ। ਬਾਘਾਪੁਰਾਣਾ ਤੋਂ ਉਹ ਅਕਾਲੀ ਦਲ ਦੇ ਵਿਧਾਇਕ ਚੁਣੇ ਗਏ।

ਸਪੀਕਰ ਸਾਹਿਬ, ਇਸ ਤੋਂ ਅੱਗੇ ਸਰਦਾਰ ਪ੍ਰਤਾਪ ਸਿੰਘ ਵੀ ਐਮ.ਐਲ.ਏ ਰਹੇ ਹਨ। ਇਨ੍ਹਾਂ ਨੇ ਹਲਕਾ ਗੁਰਹਰਸਹਾਏ ਤੋਂ ਅਜ਼ਾਦ ਉਮੀਦਵਾਰ ਦੇ ਤੌਰ ਤੇ ਚੋਣ ਲੜੀ ਅਤੇ ਬਾਅਦ ਵਿੱਚ ਉਹ ਕਾਂਗਰਸ ਪਾਰਟੀ ਦੇ ਵਿੱਚ ਸ਼ਾਮਲ ਹੋ ਗਏ ਸਨ। ਉਨ੍ਹਾਂ ਦੇ ਬੇਵਕਤ ਚਲੇ ਜਾਣ ਦਾ ਵੀ ਸਾਨੂੰ ਗਹਿਰਾ ਦੁਖ ਹੋਇਆ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਲੈਫਟੀਨੈਂਟ ਭਾਗ ਸਿੰਘ, ਸਾਬਕਾ ਵਿਧਾਇਕ ਸਨ। ਉਹ ਵੀ ਪਿਛਲੇ ਸਮੇਂ ਵਿੱਚ ਮਿਤੀ 11 ਜਨਵਰੀ, 2007 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਮਿਤੀ 13 ਮਈ, 1913 ਨੂੰ ਉਨ੍ਹਾਂ ਦਾ ਜਨਮ ਹੋਇਆ। ਉਹ ਪਹਿਲੀ ਵਾਰੀ ਪਾਇਲ ਹਲਕੇ ਤੋਂ ਚੁਣੇ ਗਏ ਸਨ। ਫਿਰ ਉਹ ਅਮਲੋਹ ਹਲਕੇ ਤੋਂ ਕਾਂਗਰਸ ਪਾਰਟੀ ਦੇ ਮੈਂਬਰ ਵਜੋਂ ਚੁਣੇ ਗਏ। 1960 ਵਿੱਚ ਉਹ ਐਸ.ਜੀ.ਪੀ.ਸੀ. ਦੇ ਮੈਂਬਰ ਰਹੇ। ਇਹ ਵੀ ਆਪਣੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਸਾਡੇ ਕੋਲੋਂ ਵਿਛੜ ਗਏ ਹਨ। ਚਾਹੇ ਉਹ ਕਾਰਪੋਰੇਸ਼ਨਾਂ ਵਿਚ ਸਨ, ਚਾਹੇ ਹੋਰ ਜ਼ਿੰਮੇਵਾਰੀਆਂ ਤੇ ਸਨ ਉਨ੍ਹਾਂ ਨੇ ਉਹ ਜ਼ਿੰਮੇਵਾਰੀਆਂ ਬਾਖੂਬੀ ਨਿਭਾਈਆਂ। ਉਹ ਪੇਂਡੂ ਉਦਯੋਗ, ਖਾਦੀ ਬੋਰਡ ਵਿੱਚ ਵੀ ਚੇਅਰਮੈਨ ਰਹੇ। ਇਨ੍ਹਾਂ ਦੇ ਚਲੇ ਜਾਣ ਨਾਲ ਵੀ ਮੈਂ ਸਮਝਦੀ ਹਾਂ ਕਿ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਇਸੇ ਤਰ੍ਹਾਂ ਨਾਲ, ਸਪੀਕਰ ਸਾਹਿਬ, ਸਾਡੇ ਮਹਾਨ ਦੇਸ਼ਭਗਤਾਂ ਵਿਚ ਸਰਦਾਰ ਮੈਦਾਨ ਸਿੰਘ ਮੈਦਾਨ ਅਜ਼ਾਦੀ ਘੁਲਾਟੀਏ ਸਨ, ਜਿਨ੍ਹਾਂ ਦਾ ਜਨਮ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਅਲੂਣਾ ਵਿਚ ਹੋਇਆ। ਉਨ੍ਹਾਂ ਨੇ ਦੇਸ਼ ਦੀ ਅਜ਼ਾਦੀ ਦੀ ਲੜਾਈ ਲੜੀ। ਉਹ ਸਾਥੋਂ ਜੁਦਾ ਹੋ ਗਏ ਹਨ। ਸਰਦਾਰ ਅਮਰ ਸਿੰਘ, ਸੁਤੰਤਰਤਾ ਸੰਗਰਾਮੀ ਹੋਰਾਂ ਦਾ ਜਨਮ ਪਿੰਡ ਰਾੜਾ, ਜ਼ਿਲ੍ਹਾ ਲੁਧਿਆਣਾ ਵਿਚ ਹੋਇਆ। ਉਨ੍ਹਾਂ ਨੇ ਅਜ਼ਾਦ ਹਿੰਦ ਫੌਜ ਵਿਚ ਬੜੀ ਜ਼ਿੰਮੇਵਾਰੀ ਨਾਲ ਜੇਲ੍ਹਾਂ ਕੱਟੀਆਂ। ਉਹ ਸਾਡੇ ਵਿਚੋਂ ਚਲੇ ਗਏ ਹਨ। ਇਸੇ ਤਰ੍ਹਾਂ ਸਰਦਾਰ ਸਵਰਨ ਸਿੰਘ ਘੁੰਮਣ, ਅਜ਼ਾਦੀ ਘੁਲਾਟੀਏ ਨੇ ਅਸਤ ਛੀਨਾ ਮੋਰਚਾ ਵਿਚ ਹਿੱਸਾ ਲਿਆ। ਉਹ ਜ਼ਿਲ੍ਹਾ ਗੁਰਦਾਸਪੁਰ ਦੇ ਇਕ ਪਿੰਡ ਵਿਚ ਪੈਦਾ ਹੋਏ। ਇਹ ਵੀ ਸਾਡੇ ਕੋਲੋਂ ਚਲੇ ਗਏ ਹਨ। ਇਸੇ ਤਰ੍ਹਾਂ ਸਰਦਾਰ ਕਰਤਾਰ ਸਿੰਘ, ਅਜ਼ਾਦੀ ਘੁਲਾਟੀਏ ਜਿਹੜੇ ਕਿ ਪਾਕਿਸਤਾਨ ਵਿਚ ਪੈਦਾ ਹੋਏ, ਉਨ੍ਹਾਂ ਨੇ ਵੀ ਆਪਣੇ ਜੀਵਨ ਵਿਚ ਬੜੀ ਵਾਰੀ ਜੇਲ੍ਹਾਂ ਕੱਟੀਆਂ। ਉਹ ਮਿਤੀ 23 ਨਵੰਬਰ, 2006 ਨੂੰ ਸਾਡੇ ਕੋਲੋਂ ਜੁਦਾ ਹੋ ਗਏ ਹਨ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬੜਾ ਦੁਖ ਹੈ। ਇਸੇ ਤਰ੍ਹਾਂ ਸਰਦਾਰ ਗੁਰਬਚਨ ਸਿੰਘ ਅਜ਼ਾਦੀ ਘੁਲਾਟੀਏ ਜਿਹੜੇ ਕਿ ਪਿੰਡ ਢੱਡਰੀਆਂ, ਜ਼ਿਲ੍ਹਾ ਸੰਗਰੂਰ ਦੇ ਰਹਿਣ ਵਾਲੇ ਸਨ। ਉਨ੍ਹਾਂ ਨੇ ਲੰਮਾ-ਚੌੜਾ ਸਮਾਂ ਜੇਲ੍ਹ ਯਾਤਰਾਵਾਂ ਕੀਤੀਆਂ। ਉਨ੍ਹਾਂ ਦਾ ਜਨਮ ਪਾਕਿਸਤਾਨ ਦੇ ਪਿੰਡ ਜਲੌਰ, ਜ਼ਿਲ੍ਹਾ ਗੁਜਰਾਂਵਾਲਾ ਵਿਚ ਹੋਇਆ। ਉਨ੍ਹਾਂ ਨੇ ਆਪਣੇ ਜੀਵਨ ਵਿਚ ਅਜ਼ਾਦੀ ਸੰਗਰਾਮ ਲਈ ਬਹੁਤ ਘਾਲਣਾਵਾਂ ਘਾਲੀਆਂ।

ਸਪੀਕਰ ਸਾਹਿਬ, ਮੈਂ ਸਮਝਦੀ ਹਾਂ ਕਿ ਅਸੀਂ ਜੋ ਕੁਝ ਅੱਜ ਹਾਂ ਉਹ ਮਹਾਨ ਦੇਸ਼ ਭਗਤਾਂ ਦੀ ਬਦੌਲਤ ਹੀ ਹਾਂ, ਜਿਨ੍ਹਾਂ ਨੇ ਆਪਣੇ ਜੀਵਨ ਵਿਚ ਅਜ਼ਾਦੀ ਲਈ, ਦੇਸ਼ ਦੇ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਵਿਕਾਸ ਲਈ, ਰਾਜਨੀਤੀ ਲਈ, ਸਰਕਾਰਾਂ ਲਈ ਬੜੀ ਵੱਡੀ ਦੇਣ ਦਿੱਤੀ। ਅਸੀਂ ਜਿੰਨੀ ਵੀ ਉਨ੍ਹਾਂ ਪ੍ਰਤੀ ਸ਼ਰਧਾ ਪ੍ਰਗਟ ਕਰ ਸਕੀਏ ਉਨਾ ਹੀ ਥੋੜ੍ਹਾ ਹੈ। ਅਜਿਹੀਆਂ ਸਖਸ਼ੀਅਤਾਂ, ਜਿਨ੍ਹਾਂ ਨੇ ਆਪਣੇ ਘਰ-ਬਾਰ ਤਿਆਗ ਕੇ ਦੇਸ਼ ਲਈ ਕੰਮ ਕੀਤਾ, ਯੋਗਦਾਨ ਪਾਇਆ ਉਨ੍ਹਾਂ ਨੂੰ ਰਹਿੰਦੀ ਦੁਨੀਆ ਤੱਕ ਲੋਕ ਯਾਦ ਰੱਖਣਗੇ।

ਗਿਆਨੀ ਗੁਰਦਿੱਤ ਸਿੰਘ, ਸਾਬਕਾ ਐਮ.ਐਲ.ਸੀ., ਉੱਘੇ ਪੰਜਾਬੀ ਲਿਖਾਰੀ ਅਤੇ ਇਕ ਪੱਤਰਕਾਰ ਸਨ। ਉਹ ਬੜੀ ਹੀ ਸੁਲਝੀ ਹੋਈ ਸੋਚ ਵਾਲੇ, ਮਿੱਠ ਬੋਲੜੇ ਸਨ। ਉਨ੍ਹਾਂ ਦਾ ਜਨਮ ਜ਼ਿਲ੍ਹਾ ਸੰਗਰੂਰ ਦੇ ਇਕ ਪਿੰਡ ਮਿੱਠੇਵਾਲ ਵਿਚ ਹੋਇਆ। ਉਹ ਬੜੇ ਵੱਡੇ ਲਿਖਾਰੀ ਵੀ ਸਨ ਅਤੇ ਉਨ੍ਹਾਂ ਨੇ ਬੜੀ ਅੱਛੀ ਤਾਲੀਮ ਲਾਹੌਰ ਯੂਨੀਵਰਸਿਟੀ ਤੋਂ ਹਾਸਲ ਕੀਤੀ। ਜਿਸ ਤਰ੍ਹਾਂ ਦੱਸਿਆ ਗਿਆ ਹੈ ਕਿ ਉਨ੍ਹਾਂ ਨੇ ਪੁਸਤਕ 'ਮੇਰਾ ਪਿੰਡ' ਦੀ ਰਚਨਾ ਕੀਤੀ ਜਿਸ ਵਾਸਤੇ ਉਨ੍ਹਾਂ ਨੂੰ ਬਕਾਇਦਾ ਐਵਾਰਡ ਵੀ ਮਿਲਿਆ। ਉਹ ਬੜੀ ਅੱਛੀ ਸੋਚ ਵਾਲੇ ਅਤੇ ਪੇਂਡੂ ਵਿਰਸੇ ਨਾਲ ਜੁੜੇ ਹੋਏ ਸਨ। ਉਨ੍ਹਾਂ ਨੇ ਇਕ ਅਖਬਾਰ ਵੀ ਕੱਢਿਆ। ਉਹ ਕੇਂਦਰੀ ਗੁਰਦੁਆਰਾ ਸਿੰਘ ਸਭਾ ਦੇ ਪਹਿਲੀ ਵਾਰ ਜਨਰਲ ਸਕੱਤਰ ਚੁਣੇ ਗਏ। ਫਿਰ ਉਨ੍ਹਾਂ ਨੂੰ ਲੈਜੀਸਲੇਟਿਵ ਕੌਂਸਲ ਲਈ ਮੈਂਬਰ ਵੀ ਨਾਮਜ਼ਦ ਕੀਤਾ ਗਿਆ ਸੀ। ਉਹ ਇਕ ਮਹਾਨ ਸਖਸ਼ੀਅਤ ਸਨ। ਇਕ ਸਖਸ਼ੀਅਤ ਜਿਨ੍ਹਾਂ ਦਾ ਨਾਂ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ ਨੇ ਲਿਆ ਹੈ, ਉਹ ਵੀ ਪਿਛਲੇ ਸਮੇਂ ਵਿਚ ਮੈਂਬਰ ਰਹੇ ਹਨ। ਉਨ੍ਹਾਂ ਨੂੰ ਯਾਦ ਕਰਦੇ ਹੋਏ, ਸਤਿਕਾਰ ਕਰਦੇ ਹੋਏ ਅਸੀਂ ਸਾਰੇ ਉਨ੍ਹਾਂ ਦੇ ਸ਼ੋਕ ਵਿਚ ਆਪਣੇ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੇ ਹਾਂ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਗੱਲ ਜ਼ਰੂਰ ਕਹਿਣਾ ਚਾਹੁੰਦੀ ਹਾਂ ਕਿ ਭਾਵੇਂ ਕੁਝ ਵੀ ਹੋਵੇ, ਸਰਕਾਰਾਂ ਕੋਈ ਵੀ ਚਲਦੀਆਂ ਰਹਿਣ ਲੇਕਿਨ ਹਾਊਸ ਦੀ ਇਹ ਪ੍ਰੰਪਰਾ ਹੈ ਕਿ ਇਸ ਤਰ੍ਹਾਂ ਦੀਆਂ ਸਖਸ਼ੀਅਤਾਂ ਜਾਂ ਸਿਆਸਤਦਾਨ ਜਿਹੜੇ ਸਾਡੇ ਪੰਜਾਬ ਦੀ ਧਰਤੀ ਨਾਲ ਜੁੜੇ ਹੋਏ ਹਨ ਅਤੇ ਵੱਖ-ਵੱਖ ਖੇਤਰਾਂ ਵਿਚ ਨਾਮ ਖੱਟਣ ਵਾਲੇ ਜੋ ਇਨਸਾਨ ਚਲੇ ਜਾਂਦੇ ਹਨ, ਇਹ ਅਕਾਲ ਪੁਰਖ ਦਾ ਭਾਣਾ ਹੈ ਅਤੇ ਸਾਰਿਆਂ ਨੇ ਹੀ ਇਕ ਦਿਨ ਚਲੇ ਜਾਣਾ ਹੈ ਪਰ ਅੱਜ ਲੀਡਰ ਆਫ਼ ਦਿ ਹਾਊਸ ਨੂੰ ਉਨ੍ਹਾਂ ਨੂੰ ਸਤਿਕਾਰ ਦੇਣ ਵਾਸਤੇ ਹਾਊਸ ਵਿਚ ਜ਼ਰੂਰ ਆਉਣਾ ਚਾਹੀਦਾ ਸੀ। ਰਾਜਨੀਤੀ ਵਿਚ ਇਹ ਸਾਡੀਆਂ ਜ਼ਿੰਮੇਵਾਰੀਆਂ ਦਾ ਜ਼ਰੂਰੀ ਪਾਰਟ ਹਨ। ਇਹ ਇਕ ਕਾਪੀ ਮੈਨੂੰ ਹੁਣੇ ਮਿਲੀ ਹੈ। (ਕੁਝ ਕਾਗਜ਼ ਮਾਨਯੋਗ ਸਪੀਕਰ ਜੀ ਨੂੰ ਦਿਖਾਉਂਦੇ ਹੋਏ) ਇਹ ਹਮੇਸ਼ਾ ਹੁੰਦਾ ਹੈ ਕਿ ਜੋ ਲੀਡਰ ਆਫ਼ ਦਿ ਹਾਊਸ ਨੂੰ ਕਾਗਜ਼ ਮਿਲਦੇ ਹਨ ਉਨ੍ਹਾਂ ਦਾ ਪੂਰਾ ਵੇਰਵਾ ਆਪੋਜੀਸ਼ਨ ਦੇ ਲੀਡਰ ਕੋਲ ਵੀ ਦੋ ਦਿਨ ਪਹਿਲਾਂ ਹੀ ਪੁੱਜ ਜਾਂਦਾ ਹੈ। ਤੁਸੀਂ ਵੀ ਕਿਹਾ ਹੈ ਕਿ ਅਸੀਂ ਆਪੋਜੀਸ਼ਨ ਦਾ ਖਿਆਲ ਰੱਖਾਂਗੇ। ਪਰ ਇਹ ਕਾਗਜ਼ ਮੈਨੂੰ ਹੁਣ ਮਿਲੇ ਹਨ। ਮੈਂ ਅੱਗੇ ਕਹਿਣਾ ਚਾਹੁੰਦੀ ਹਾਂ ਕਿ ਇਸ ਤਰ੍ਹਾਂ ਦੀਆਂ ਛੋਟੀਆਂ-ਮੋਟੀਆਂ ਅਵੱਗਿਆਵਾਂ ਜਿਸ ਤਰ੍ਹਾਂ ਕਲ੍ਹ ਰਾਸ਼ਟਰੀ ਗੀਤ ਨਹੀਂ ਹੋਇਆ, ਇਨ੍ਹਾਂ ਵੱਲ ਸਾਨੂੰ ਧਿਆਨ ਦੇਣਾ ਚਾਹੀਦਾ ਹੈ। ਤੁਸੀਂ ਬੜੇ ਸੁਲਝੇ ਹੋਏ ਹੋ। ਸਕੱਤਰ ਜੀ ਵੀ ਪੁਰਾਣੇ ਤਜ਼ਰਬੇਕਾਰ ਹਨ। ਇਹ ਸਾਰੀਆਂ ਗੱਲਾਂ ਜਿਵੇਂ ਹਾਊਸ ਐਡਜਰਨ ਕਰਨਾ ਆਦਿ ਸਬੰਧੀ ਮੈਂ ਰਿਕੁਐਸਟ ਕਰਦੀ ਹਾਂ ਕਿ ਬੜੀ ਹੀ ਜ਼ਿੰਮੇਵਾਰੀ ਨਾਲ ਅਸੀਂ ਤੇ ਤੁਸੀਂ ਰਲ ਕੇ ਇਨ੍ਹਾਂ ਪ੍ਰੰਪਰਾਵਾਂ ਦਾ ਧਿਆਨ ਰੱਖੀਏ। ਡੈਕੋਰਮ ਦੇ ਇੰਪਰੈਸ਼ਨ ਅਤੇ ਸਾਰੀਆਂ ਚੀਜ਼ਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਆਪਣੀਆਂ ਜ਼ਿੰਮੇਵਾਰੀਆਂ ਨਿਭਾਈਏ।

ਸਪੀਕਰ ਸਾਹਿਬ, ਤੁਸੀਂ ਬੜੇ ਪੁਰਾਣੇ ਹੋ। ਸ਼ਾਇਦ ਬਾਦਲ ਸਾਹਿਬ ਦਾ ਇਸ ਪਾ ਇੰਟਰੈਸਟ ਘੱਟ ਹੈ, ਉਨ੍ਹਾਂ ਨੂੰ ਇੰਟਰੈਸਟ ਲੈਣਾ ਚਾਹੀਦਾ ਹੈ।

(ਟਰੈਜ਼ਰੀ ਬੈਂਚਿਜ ਵਲੋਂ ਕੁਝ ਆਵਾਜ਼ਾਂ : ਉਨ੍ਹਾਂ ਦੀ ਸਿਹਤ ਠੀਕ ਨਹੀਂ, ਇਸ ਲਈ ਉਹ ਸਦਨ ਵਿਚ ਨਹੀਂ ਆ ਸਕੇ। ਹਸਪਤਾਲ ਚੈਕ-ਅੱਪ ਲਈ ਗਏ ਹਨ।)

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਮਾਨਯੋਗ ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਤਬੀਅਤ ਠੀਕ ਨਹੀਂ ਹੈ। ਉਹ ਹਸਪਤਾਲ ਚੈਕ-ਅੱਪ ਕਰਵਾਉਣ ਗਏ ਹਨ। ਇਸ ਲਈ ਹਾਊਸ ਵਿਚ ਨਹੀਂ ਆ ਸਕੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇਹ ਗੱਲ ਪਹਿਲਾਂ ਅਨਾਊਂਸ ਕਰ ਦੇਣੀ ਚਾਹੀਦੀ ਸੀ ਕਿ ਬਾਦਲ ਸਾਹਿਬ ਦੀ ਸਿਹਤ ਠੀਕ ਨਹੀਂ, ਇਸ ਕਰਕੇ ਉਹ ਸਦਨ ਵਿਚ ਨਹੀਂ ਆ ਸਕਦੇ। ਸਿਹਤ ਤਾਂ ਕਿਸੇ ਦੀ ਵੀ ਖਰਾਬ ਹੋ ਸਕਦੀ ਹੈ, ਮੈਨੂੰ ਇਸ ਤੇ ਕੋਈ ਇਤਰਾਜ਼ ਨਹੀਂ ਪਰ ਸਦਨ ਵਿੱਚ ਪਹਿਲਾਂ ਅਨਾਊਂਸਮੈਂਟ ਕਰ ਦੇਣੀ ਚਾਹੀਦੀ ਸੀ। ......

(ਇਸ ਸਮੇਂ ਸਦਨ ਵਿੱਚ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ), ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ) ਅਤੇ ਕੁਝ ਹੋਰ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਕੁਝ ਬੋਲ ਰਹੇ ਸਨ, ਜੋ ਮਾਇਕ ਬੰਦ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਜੇ ਤੁਸੀਂ ਇਸ ਤਰ੍ਹਾਂ ਦੀ ਰਵਾਇਤ ਪਾਓਗੇ ਤਾਂ ਠੀਕ ਨਹੀਂ। ਪਹਿਲਾਂ ਤੁਸੀਂ ਸੁਣ ਤਾਂ ਲਵੋ। ਮੈਂ ਤਾਂ ਇਹ ਕਹਿਣਾ ਚਾਹੁੰਦੀ ਹਾਂ ਕਿ ਪਹਿਲਾਂ ਅਨਾਊਂਸ ਕਰ ਦੇਣਾ ਚਾਹੀਦਾ ਸੀ ਕਿ ਬਾਦਲ ਸਾਹਿਬ ਦੀ ਸਿਹਤ ਠੀਕ ਨਹੀਂ ਅਤੇ ਉਹ ਹਾਊਸ ਵਿਚ ਨਹੀਂ ਆ ਸਕਦੇ, ਕੋਈ ਗੱਲ ਨਹੀਂ। ਮੈਂ ਇਹ ਨਹੀਂ ਕਹਿਣਾ ਚਾਹੁੰਦੀ ਕਿ ਉਹ ਬਿਮਾਰੀ ਦੀ ਹਾਲਤ ਵਿੱਚ ਇੱਥੇ ਆਉਂਦੇ, ਲੇਕਿਨ ਪਹਿਲਾਂ ਅਨਾਊਂਸਮੈਂਟ ਕਰ ਦੇਣੀ ਚਾਹੀਦੀ ਸੀ। ਅੰਤ ਵਿਚ ਮੇਰੀ ਬੇਨਤੀ ਹੈ ਕਿ ਸ਼ੋਕ ਮਤੇ ਪਾਸ ਕਰਕੇ ਸਬੰਧਤ ਪਰਿਵਾਰਾਂ ਨੂੰ ਭੇਜ ਦੇਣੇ ਚਾਹੀਦੇ ਹਨ।

**ਮਾਨਯੋਗ ਸਪੀਕਰ :** ਮੈਂ ਤੁਹਾਡੇ ਸੁਝਾਓ ਨੋਟ ਕੀਤੇ ਹਨ। ਮੁੱਖ ਮੰਤਰੀ ਸਾਹਿਬ ਅਵੱਸ਼ ਢਿੱਲੇ (ਬਿਮਾਰ) ਹਨ ਅਤੇ ਉਨ੍ਹਾਂ ਦਾ ਮੈਸਿਜ਼ ਵੀ ਆ ਗਿਆ ਸੀ ਅਤੇ ਇਸੇ ਕਰਕੇ ਹੀ ਕਾਲੀਆ ਸਾਹਿਬ ਨੇ ਸ਼ੁਰੂ ਕੀਤਾ ਸੀ। ਹੁਣ ਕੈਪਟਨ ਕੰਵਲਜੀਤ ਸਿੰਘ ਜੀ ਓਬਚੁਰੀ ਰੈਫਰੈਂਸਿਜ਼ ਤੇ ਬੋਲਣਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ) :** ਜਦੋਂ ਸਾਡੇ ਵਾਲੇ ਬਿਮਾਰ ਹੁੰਦੇ ਹਨ ਤਾਂ ਤੁਸੀਂ ਬੜਾ ਰੌਲਾ ਪਾਉਂਦੇ ਹੋ, ਹੁਣ ਤੁਹਾਡੇ ਵਾਲੇ ਬਿਮਾਰ ਹੋ ਗਏ ਹਨ ਤਾਂ ਅਸੀਂ ਬੋਲ ਵੀ ਨਹੀਂ ਸਕਦੇ?

[ਸਰਦਾਰ ਗੁਰਦੀਪ ਸਿੰਘ ਭੁੱਲਰ]

ਵਿਚਰਨ ਲਈ ਪੂਰੀ ਤਰ੍ਹਾਂ ਵਚਨਬੱਧ ਹੋਵੇਗੀ ਜਿਸ ਦੀ ਮਿਸਾਲ ਸਾਡੇ ਸਾਹਮਣੇ ਹੈ ਕਿ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਲੋਕਾਂ ਦੇ ਦਰ ਤੇ ਜਾ ਕੇ ਇਨਸਾਫ ਪਹੁੰਚਾਉਣ ਲਈ ਫਿਰ ਤੋਂ ਸੰਗਤ ਦਰਸ਼ਨ ਦਾ ਪ੍ਰੋਗਰਾਮ ਸ਼ੁਰੂ ਕੀਤਾ ਹੈ। ਇਸ ਦੇ ਉਲਟ ਪਿਛਲੇ ਪੰਜ ਸਾਲਾਂ ਵਿੱਚ ਕਾਂਗਰਸ ਪਾਰਟੀ ਦੀ ਸਰਕਾਰ ਨੇ "ਬਾਦਲ, ਬਦਲਾ ਔਰ ਬਦਲੀ" ਦੀ ਭਾਵਨਾ ਨਾਲ ਕੰਮ ਕੀਤਾ ਹੈ ਅਤੇ ਇਸ ਨੀਤੀ ਤੇ ਚਲਦਿਆਂ ਉਸ ਨੇ ਪੰਜਾਬ ਦੇ ਰਾਜਨੀਤਕ ਮਾਹੌਲ ਵਿਚ ਕੁੜੱਤਣ ਭਰੇ ਹਾਲਾਤ ਪੈਦਾ ਕਰ ਦਿੱਤੇ। ਪੰਜਾਬ ਦੇ ਵਿਕਾਸ ਵੱਲ ਅਤੇ ਪੰਜਾਬ ਦੇ ਭਖਦੇ ਮਸਲੇ ਬੇਰੁਜ਼ਗਾਰੀ ਵੱਲ ਪਿਛਲੀ ਸਰਕਾਰ ਨੇ ਕੋਈ ਵੀ ਧਿਆਨ ਨਹੀਂ ਦਿੱਤਾ। ਪਿਛਲੀ ਸਰਕਾਰ ਨੇ ਪਿਛਲੇ ਪੰਜ ਸਾਲਾਂ ਵਿੱਚ ਕਿਸੇ ਲੋਕ ਭਲਾਈ ਦੇ ਕੰਮ ਵੱਲ ਧਿਆਨ ਨਹੀਂ ਦਿੱਤਾ ਅਤੇ ਨਾ ਹੀ ਕੋਈ ਲੋਕ ਭਲਾਈ ਦੀਆਂ ਸਕੀਮਾਂ ਸ਼ੁਰੂ ਕੀਤੀਆਂ। ਬੇਰੁਜ਼ਗਾਰੀ ਦੂਰ ਕਰਨ ਵਾਸਤੇ ਤਾਂ ਬਿਲਕੁਲ ਹੀ ਕੋਈ ਉਦਮ ਨਹੀਂ ਕੀਤਾ ਗਿਆ। ਪਿਛਲੀ ਕਾਂਗਰਸ ਸਰਕਾਰ ਨੇ ਪੰਜਾਬ ਦੇ ਲੋਕਾਂ ਨੂੰ ਲੁੱਟਣ ਅਤੇ ਕੁੱਟਣ ਤੋਂ ਇਲਾਵਾ ਹੋਰ ਕੋਈ ਕੰਮ ਨਹੀਂ ਕੀਤਾ। ਅਜਿਹੀਆਂ ਬਹੁਤ ਸਾਰੀਆਂ ਕਹਾਣੀਆਂ ਪਿਛਲੀ ਸਰਕਾਰ ਦੀ ਕਾਰਗੁਜ਼ਾਰੀ ਦੀਆਂ ਮੂੰਹ-ਬੋਲਦੀਆਂ ਤਸਵੀਰਾਂ ਹਨ। ਉਨ੍ਹਾਂ ਵਿਚੋਂ ਇਥੇ 1-2 ਮਿਸਾਲਾਂ ਦੇਣੀਆਂ ਹੀ ਕਾਫੀ ਹਨ। ਉਨ੍ਹਾਂ ਵਿਚੋਂ ਇਕ ਹੈ ਲੁਧਿਆਣੇ ਦਾ ਸਿਟੀ ਸੈਂਟਰ ਘੁਟਾਲਾ ਅਤੇ ਦੂਸਰਾ ਹੈ ਮੋਹਾਲੀ ਦਾ ਜਨਤਾ ਲੈਂਡ ਡਿਵੈਲਪਮੈਂਟ ਦਾ ਘੁਟਾਲਾ। ਇਹੋ ਜਿਹੇ ਹੋਰ ਅਨੇਕਾਂ ਘੁਟਾਲੇ ਪਿਛਲੀ ਸਰਕਾਰ ਦੇ ਸਮੇਂ ਪੰਜਾਬ ਵਿਚ ਹੋਏ। ਮੈਂ ਸਮਝਦਾ ਹਾਂ ਕਿ ਇਨ੍ਹਾਂ ਘੁਟਾਲਿਆਂ ਕਾਰਣ ਸਾਰੀ ਦੁਨੀਆਂ ਵਿਚ ਸਾਡੇ ਪੰਜਾਬ ਵਾਸੀਆਂ ਦਾ ਸਿਰ ਸ਼ਰਮ ਨਾਲ ਝੁਕਿਆ ਹੈ। ਇਨ੍ਹਾਂ ਘੁਟਾਲਿਆਂ ਵਿਚ ਕਾਂਗਰਸ ਸਰਕਾਰ ਨੇ ਜੋ ਰੋਲ ਅਦਾ ਕੀਤਾ, ਉਸ ਨੂੰ ਸਾਹਮਣੇ ਰੱਖਦੇ ਹੋਏ ਜੇ ਮੈਂ ਇਹ ਕਹਾਂ ਕਿ ਕਾਂਗਰਸ ਪਾਰਟੀ ਇੱਕ ਕ੍ਰਿਮੀਨਲ ਪਾਰਟੀ ਹੈ ਤਾਂ ਇਹ ਕੋਈ ਅਤਿਕਥਨੀ ਨਹੀਂ ਹੋਵੇਗੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ।)

ਮਿਸਾਲ ਵਜੋਂ ਇੰਟਰਨੈਟ ਸਕੈਮ ਰਾਹੀਂ ਇਸ ਪਾਰਟੀ ਦੇ ਬਹੁਤ ਸਾਰੇ ਉੱਚ ਲੀਡਰਾਂ ਨੇ ਇਥੋਂ ਪੈਸਾ ਲੁੱਟ ਕੇ ਪੰਜਾਬ ਦਾ ਪੈਸਾ, ਦੇਸ਼ ਦਾ ਪੈਸਾ ਬਾਹਰਲੇ ਦੇਸ਼ਾਂ ਵਿੱਚ ਆਸਾਨੀ ਨਾਲ ਪਹੁੰਚਾਇਆ। ਮੈਂ ਸਮਝਦਾ ਹਾਂ ਕਿ ਅਜਿਹਾ ਕਰਕੇ ਉਨ੍ਹਾਂ ਨੇ ਪੰਜਾਬ ਦੇ ਨਾਲ ਇਕ ਬਹੁਤ ਵੱਡਾ ਧ੍ਰੋਹ ਕੀਤਾ ਹੈ। ਜਿਹੜਾ ਖਜ਼ਾਨਾ ਪੰਜਾਬ ਦੇ ਲੋਕਾਂ ਲਈ ਵਰਤਿਆ ਜਾਣਾ ਚਾਹੀਦਾ ਸੀ ਇਸ ਸਰਕਾਰ ਨੇ ਸਿਵਾਏ ਲੁੱਟਣ ਤੋਂ ਕੋਈ ਹੋਰ ਕੰਮ ਨਹੀਂ ਕੀਤਾ। ਸਪੀਕਰ ਸਾਹਿਬ, ਮੈਂ ਇਥੇ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਕਾਂਗਰਸ ਸਰਕਾਰ ਨੇ ਸ਼ਰਾਬ ਮਾਫੀਆ ਗ੍ਰੋਹ ਨੂੰ ਉਤਸ਼ਾਹਿਤ ਕਰਨ ਲਈ ਪੰਜਾਬ ਦੇ ਖਜ਼ਾਨੇ ਨੂੰ ਦੋਹਾਂ ਹੱਥਾਂ ਨਾਲ ਲੁੱਟਿਆ। ਪੰਜਾਬ ਦੇ ਖਜ਼ਾਨੇ ਨੂੰ ਕੁਝ ਬੰਦਿਆਂ ਦੀ ਖਾਤਰ ਵਰਤਿਆ ਗਿਆ। (ਵਿਘਨ) (ਸ਼ੋਰ)।

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ਼ ਦਿ ਹਾਊਸ ਵਿਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ।)

---

**Not recorded as ordered by the Chair.

**ਮਾਨਯੋਗ ਸਪੀਕਰ** : ਹੁਣ ਤੁਸੀਂ ਬੈਠ ਜਾਓ, ਪਲੀਜ਼।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਪਿਛਲੀ ਸਰਕਾਰ ਲੋਕਾਂ ਦੀ ਸਰਕਾਰ ਨਹੀਂ ਬਲਕਿ ਪੰਜ ਸੱਤ ਬੰਦਿਆਂ ਦੀ ਹੀ ਸਰਕਾਰ ਸੀ। ਇਨ੍ਹਾਂ ਨੇ ਪੰਜਾਬ ਵਿੱਚ ਰਹਿ ਕੇ ਪੰਜਾਬ ਨੂੰ ਲੁਟਿਆ। (ਵਿਘਨ)(ਸ਼ੋਰ) ਇਸ ਸਰਕਾਰ ਨੂੰ ਲੋਕਾਂ ਦੀ ਸਰਕਾਰ ਨਹੀਂ ਆਖਿਆ ਜਾ ਸਕਦਾ ਸੀ। ਸਪੀਕਰ ਸਾਹਿਬ, ਇਸ ਸਰਕਾਰ ਨੇ ਅਮੀਰਾਂ ਨੂੰ, ਚੰਦ ਕੁ ਅਮੀਰਾਂ ਨੂੰ ਹੋਰ ਅਮੀਰ ਕਰਨ ਦਾ ਯਤਨ ਕੀਤਾ ਅਤੇ ਗਰੀਬਾਂ ਨੂੰ ਹੋਰ ਵੀ ਗੁਰਬਤ ਵੱਲ ਧੱਕਣ ਦਾ ਯਤਨ ਕੀਤਾ। ਅੱਜ ਇਨ੍ਹਾਂ ਦੀਆਂ ਨੀਤੀਆਂ ਦਾ ਹੀ ਇਹ ਸਿੱਟਾ ਹੈ ਕਿ ਪੰਜਾਬ ਦੇ ਲੋਕਾਂ ਨੇ ਜਿਹੜੇ ਸਾਡੇ ਗਰੀਬ ਭਰਾ ਹਨ, ਉਨ੍ਹਾਂ ਨੇ ਕਾਂਗਰਸ ਪਾਰਟੀ ਦੇ ਖਿਲਾਫ ਫਤਵਾ ਦਿੱਤਾ ਹੈ ਜਿਸ ਦੇ ਕਾਰਨ ਇਨ੍ਹਾਂ ਨੂੰ ਆਪਣੀਆਂ ਨੀਤੀਆਂ ਤੇ ਪਸ਼ਚਾਤਾਪ ਕਰਨਾ ਚਾਹੀਦਾ ਸੀ। ਇਨ੍ਹਾਂ ਦੀਆਂ ਨੀਤੀਆਂ ਦੇ ਕਾਰਨ ਹੀ ਅੱਜ ਇਨ੍ਹਾਂ ਨੂੰ ਵਿਰੋਧੀ ਧਿਰ ਵੱਲ ਬੈਠਣ ਨੂੰ ਇਨ੍ਹਾਂ ਦਾ ਦਿਲ ਨਹੀਂ ਕਰ ਰਿਹਾ। ਇਸ ਕਰਕੇ ਮੈਂ ਪੰਜਾਬ ਦੇ ਗਰੀਬ ਵੋਟਰਾਂ ਦਾ ਖਾਸ ਤੌਰ ਤੇ ਧੰਨਵਾਦੀ ਹਾਂ ਜਿਨ੍ਹਾਂ ਨੇ ਕਾਂਗਰਸ ਪਾਰਟੀ ਦੀਆਂ ਨੀਤੀਆਂ ਨੂੰ ਪਛਾੜ ਕੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀਆਂ ਨੀਤੀਆਂ ਵਿੱਚ ਵਿਸ਼ਵਾਸ ਕਰਕੇ ਸਾਨੂੰ ਸੇਵਾ ਦਾ ਮੌਕਾ ਦਿੱਤਾ ਹੈ।

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਐਡਰੈੱਸ ਵਿੱਚ ਪੰਜਾਬ ਨੂੰ ਖੁਸ਼ਹਾਲ ਔਰ ਤਰੱਕੀ ਵਾਲਾ ਸੂਬਾ ਬਣਾਉਣ ਲਈ ਕੁਝ ਬਹੁਤ ਹੀ ਵਿਸ਼ੇਸ਼ ਗੱਲਾਂ ਕੀਤੀਆਂ ਹਨ ਜਿਨ੍ਹਾਂ ਦਾ ਮੈਂ ਇਥੇ ਜ਼ਿਕਰ ਕਰਨਾ ਚਾਹਾਂਗਾ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਸਭ ਤੋਂ ਪਹਿਲਾਂ ਜੋ ਸਿੱਖਿਆ ਹੈ, ਜੋ ਹਰ ਇਕ ਇਨਸਾਨ ਦਾ ਮੁੱਢਲਾ ਹੱਕ ਹੈ, ਸਿੱਖਿਆ ਦੇ ਖੇਤਰ ਵਿੱਚ ਪਿਛਲੇ ਸਮੇਂ ਦੌਰਾਨ ਕਾਂਗਰਸ ਸਰਕਾਰ ਨੇ ਇਹੋ ਜਿਹੇ ਹਾਲਾਤ ਪੈਦਾ ਕਰ ਦਿੱਤੇ ਕਿ ਅੱਜ ਪੰਜਾਬ ਦਾ ਜਿਹੜਾ ਸੂਬਾ ਹੈ, ਸਿੱਖਿਆ ਦੇ ਖੇਤਰ ਵਿੱਚ ਬਹੁਤ ਪਛੜ ਕੇ ਰਹਿ ਗਿਆ ਹੈ। ਸਰਕਾਰ ਨੇ ਕੁਝ ਅਮੀਰ ਲੋਕਾਂ ਨੂੰ ਐਜੂਕੇਸ਼ਨ ਜਿਹੜਾ ਕਿ ਪੰਜਾਬ ਦਾ ਇਕ ਅਹਿਮ ਕਿੱਤਾ ਸੀ, ਉਸ ਨੂੰ ਅਮੀਰ ਲੋਕਾਂ ਦੀ ਵਿਰਾਸਤ ਬਣਾ ਕੇ ਰੱਖ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਚਾਹਾਂਗਾ ਕਿ ਅੱਜ ਇਹ ਹਾਲਾਤ ਹੋ ਗਏ ਹਨ ਕਿ ਪੰਜਾਬ ਦੀ ਔਸਤ ਕਢਾ ਕੇ ਦੇਖ ਲਓ ਪਿੰਡਾਂ ਦੇ ਸਾਰੇ ਸਕੂਲਾਂ ਦਾ ਰਿਕਾਰਡ ਚੈਕ ਕਰਕੇ ਦੇਖੀਏ ਤਾਂ ਹੈਰਾਨੀ ਹੁੰਦੀ ਹੈ ਕਿ ਸਕੂਲਾਂ ਵਿੱਚ ਵਿਦਿਆਰਥੀਆਂ ਦੀ ਦਾਖਲਾ ਦਰ 1082 ਪਿੱਛੇ ਅੱਜ 137 ਰਹਿ ਗਈ ਹੈ। ਜੇਕਰ ਫਰਕ ਮਹਿਸੂਸ ਕਰੀਏ ਤਾਂ ਇਹ ਬਹੁਤ ਵੱਡਾ ਫਰਕ ਹੈ ਜਿਸ ਨੂੰ ਦੇਖ ਕੇ ਹੈਰਾਨੀ ਹੁੰਦੀ ਹੈ। ਸੋ, ਸਪੀਕਰ ਸਾਹਿਬ, ਮੈਂ ਹਾਊਸ ਨੂੰ ਦੱਸ ਕੇ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਸਾਡੀ ਸਰਕਾਰ ਨੇ ਹਰ ਬਲਾਕ ਵਿੱਚ ਇਕ ਆਦਰਸ਼ ਸਕੂਲ ਖੋਲ੍ਹਣ ਦਾ ਜੋ ਬਹੁਤ ਵੱਡਾ ਤਹੱਈਆ ਕੀਤਾ ਹੈ, ਜਿਸ ਨਾਲ ਜਿੱਥੇ ਸਾਡੇ ਹੋਣਹਾਰ ਵਿਦਿਆਰਥੀਆਂ ਨੂੰ ਚੰਗੀ ਮਿਆਰੀ ਸਿੱਖਿਆ ਮੁਹੱਈਆ ਕਰਵਾਈ ਜਾਵੇਗੀ ਉਥੇ ਗਰੀਬ ਕਿਸਾਨਾਂ ਅਤੇ ਗਰੀਬ ਦਲਿਤ ਵੀਰਾਂ ਨੂੰ ਮੁਫਤ ਸਿੱਖਿਆ ਦੇਣ ਲਈ ਵੀ ਸਾਡੀ ਸਰਕਾਰ ਵਚਨਬੱਧ ਹੈ। ਸਪੀਕਰ ਸਾਹਿਬ, ਮੈਂ ਅੱਗੇ ਹੋਰ ਦੱਸਣਾ ਚਾਹਾਂਗਾ ਕਿ ਸਿੱਖਿਆ ਪ੍ਰਣਾਲੀ ਨੂੰ ਵੀ ਸਾਡੀ ਸਰਕਾਰ ਨੇ ਬਿਹਤਰ ਬਣਾਉਣਾ ਹੈ। ਸਾਡੀ ਸਰਕਾਰ ਪੇਸ਼ਾਵਰਾਨਾ ਕੋਰਸਾਂ ਲਈ ਵੀ ਵਿਦੇਸ਼ਾਂ ਦੀਆਂ ਯੂਨੀਵਰਸਿਟੀਆਂ ਤੋਂ ਨਵੀਂ ਟੈਕਨਾਲੋਜੀ ਲਿਆ ਕੇ ਤਾਂ ਕਿ ਸਾਡੇ ਵਿਦਿਆਰਥੀ ਅੰਤਰ ਰਾਸ਼ਟਰੀ ਲੈਵਲ ਤੇ ਮੁਕਾਬਲਾ ਕਰ ਸਕਣ, ਇਸ ਮੁਕਾਬਲੇ ਦੇ ਯੋਗ ਬਣਾਉਣ ਲਈ ਵੀ ਵਚਨਬੱਧ ਹੈ।

**[ਸਰਦਾਰ ਗੁਰਦੀਪ ਸਿੰਘ ਭੁੱਲਰ]**

ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਇਹ ਵੀ ਬੇਨਤੀ ਕਰਨਾ ਚਾਹਾਂਗਾ ਕਿ ਬਿਜਲੀ ਦਾ ਮਸਲਾ ਇਕ ਬਹੁਤ ਅਹਿਮ ਮਸਲਾ ਹੈ। ਅੱਜ ਦੇ ਯੁੱਗ ਵਿੱਚ ਬਿਜਲੀ ਸਾਡੀ ਤਰੱਕੀ ਦਾ ਮੇਨ ਆਧਾਰ ਹੈ ਅੌਰ ਮੈਨੂੰ ਦਸਦਿਆਂ ਸ਼ਰਮ ਮਹਿਸੂਸ ਹੁੰਦੀ ਹੈ ਕਿ ਜਿਹੜੇ ਮੇਰੇ ਵੀਰ ਇਥੇ ਹਾਊਸ ਵਿੱਚ ਫਲੋਰ ਤੇ ਬੈਠ ਕੇ ਰੌਲਾ ਪਾ ਰਹੇ ਹਨ, ਇਹ ਅੱਜ ਸੱਚ ਨਹੀਂ ਸੁਣਨਾ ਚਾਹੁੰਦੇ। ਇਹ ਕੇਵਲ ਸੱਚ ਨਾ ਸੁਣਨ ਦੀ ਖਾਤਰ ਹੀ ਰੌਲਾ ਪਾ ਕੇ ਹਾਊਸ ਦਾ ਕੀਮਤੀ ਟਾਈਮ ਖਰਾਬ ਕਰਨਾ ਚਾਹੁੰਦੇ ਹਨ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ਼ ਦਿ ਹਾਊਸ ਵਿਚ ਖੜ੍ਹੇ ਹੋ ਕੇ ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

ਸਪੀਕਰ ਸਾਹਿਬ, ਪਿਛਲੇ ਪੰਜ ਸਾਲਾਂ ਵਿਚ ਕਾਂਗਰਸ ਪਾਰਟੀ ਲਈ ਬੜੀ ਹੀ ਸ਼ਰਮ ਵਾਲੀ ਗੱਲ ਹੈ ਕਿ ਪੰਜਾਬ ਵਿਚ ਇਕ ਵੀ ਯੂਨਿਟ ਬਿਜਲੀ ਦਾ ਪੈਦਾ ਕਰਨ ਦਾ ਉਪਰਾਲਾ ਨਹੀਂ ਕੀਤਾ। ਇਹ ਬੜੀ ਹੀ ਹੈਰਾਨੀ ਵਾਲੀ ਅਤੇ ਸ਼ਰਮ ਵਾਲੀ ਗੱਲ ਹੈ। ਸ਼ਾਹਪੁਰ ਕੰਡੀ ਪ੍ਰੋਜੈਕਟ ਜਿਸ ਦਾ ਨੀਂਹ ਪੱਥਰ ਉਦੋਂ ਦੇ ਸਤਿਕਾਰਯੋਗ ਪ੍ਰਧਾਨ ਸ਼੍ਰੀ ਅਟੱਲ ਬਿਹਾਰੀ ਵਾਜਪਾਈ ਜੀ ਨੇ ਰੱਖਿਆ ਸੀ ਅਤੇ ਮਨਜ਼ੂਰੀ ਦਿੱਤੀ ਸੀ ਪਰ ਕਾਂਗਰਸ ਸਰਕਾਰ ਨੇ ਪਿਛਲੇ ਪੰਜ ਸਾਲਾਂ ਦੌਰਾਨ ਇਸ ਪਾਸੇ ਵੀ ਕੋਈ ਕੰਮ ਨਹੀਂ ਕੀਤਾ। ਮੈਂ ਸਮਝਦਾ ਹਾਂ ਕਿ ਪਿਛਲੀ ਸਰਕਾਰ ਨੇ ਪੰਜਾਬ ਨੂੰ ਬਿਜਲੀ ਦੇ ਖੇਤਰ ਵਿੱਚ ਇਕ ਮੰਗਤਾ ਬਣਾ ਕੇ ਰੱਖ ਦਿੱਤਾ ਸੀ। ਬਹੁਤ ਸਾਰੇ ਸਾਧਨਾਂ ਤੋਂ ਜਿਵੇਂ ਨਹਿਰੀ ਪਾਣੀ ਤੇ ਹਾਈਡਲ ਪ੍ਰੋਜੈਕਟ ਲਗਾਏ ਜਾ ਸਕਦੇ ਸੀ, ਸੋਲਰ ਪਾਵਰ ਰਾਹੀਂ ਸੋਲਰ ਪਲਾਂਟ ਲਗਾ ਕੇ ਬਿਜਲੀ ਪੈਦਾ ਕੀਤੀ ਜਾ ਸਕਦੀ ਸੀ, ਬਾਇਓ ਗੈਸ ਪਲਾਂਟ ਲਗਾ ਕੇ ਬਿਜਲੀ ਦੇ ਖੇਤਰ ਵਿੱਚ ਬਹੁਤ ਵੱਡਾ ਇਨਕਲਾਬ ਲਿਆਂਦਾ ਜਾ ਸਕਦਾ ਸੀ, ਪ੍ਰਮਾਣੂ ਬਿਜਲੀ ਪ੍ਰੋਜੈਕਟ ਵੀ ਪੰਜਾਬ ਵਿੱਚ ਲਿਆਂਦਾ ਜਾ ਸਕਦਾ ਸੀ ਪਰ ਕਾਂਗਰਸ ਸਰਕਾਰ ਨੇ ਇਸ ਪਾਸੇ ਕੋਈ ਵੀ ਧਿਆਨ ਨਹੀਂ ਦਿੱਤਾ। ਮੈਂ ਇਸ ਸਦਨ ਰਾਹੀਂ ਸਾਰੇ ਪੰਜਾਬ ਦੀ ਜਨਤਾ ਨੂੰ ਇਹ ਦੱਸ ਕੇ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਸਾਡੀ ਸਰਕਾਰ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਵਿੱਚ ਇਕ ਟੀਚਾ ਮਿਥਿਆ ਹੈ ਕਿ ਆਉਣ ਵਾਲੇ ਸਮੇਂ ਵਿੱਚ 5 ਹਜ਼ਾਰ ਮੈਗਾਵਾਟ ਬਿਜਲੀ ਪੈਦਾ ਕਰਕੇ ਬਿਜਲੀ ਦੇ ਖੇਤਰ ਵਿਚ ਪੰਜਾਬ ਨੂੰ ਸਵੈ-ਨਿਰਭਰ ਬਣਾਇਆ ਜਾਵੇਗਾ। ਇਸ ਨਾਲ ਹਰੇਕ ਖੇਤਰ ਚਾਹੇ ਉਹ ਉਦਯੋਗਾ ਦਾ ਹੈ, ਚਾਹੇ ਕਿਸਾਨੀ ਖੇਤਰ ਹੈ ਚਾਹੇ ਕੋਈ ਹੋਰ ਹੈ, ਸਾਰਿਆਂ ਵਿਚ ਤਰੱਕੀ ਲਿਆਂਦੀ ਜਾਵੇਗੀ..........

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈੱਲ ਆਫ਼ ਦਿ ਹਾਊਸ ਵਿਚ ਖੜ੍ਹੇ ਹੋ ਕੇ ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ** : ਇਹ ਜਿਹੜਾ ਸਿਸਟਮ ਚਲ ਰਿਹਾ ਹੈ, ਇਹ ਹਾਊਸ ਵਿੱਚ ਸ਼ੋਭਾ ਨਹੀਂ ਦਿੰਦਾ। ਨਾਅਰੇ ਰਿਕਾਰਡ ਨਾ ਕੀਤੇ ਜਾਣ।

---

**Not recorded as ordered by the Chair.

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਾਡੀ ਸਰਕਾਰ ਨੇ ਬਿਜਲੀ ਲਈ ਜਿਹੜੀ ਵਚਨਬੱਧਤਾ ਕੀਤੀ ਹੈ ਉਸ ਵਿਚ ਜਿਹੜੇ ਲੋਕ ਢਾਣੀਆਂ ਜਾਂ ਡੇਰਿਆਂ ਉਤੇ ਦੂਰ ਰਹਿੰਦੇ ਹਨ, ਉਨ੍ਹਾਂ ਨੂੰ ਵੀ 24 ਘੰਟੇ ਦੀ ਬਿਜਲੀ ਸਪਲਾਈ ਦੀ ਸਕੀਮ ਥੱਲੇ ਲਿਆਂਦਾ ਜਾਵੇਗਾ। ਸਪੀਕਰ ਸਾਹਿਬ, ਮੈਨੂੰ ਇਕ ਗੱਲ ਹੋਰ ਦੱਸਦਿਆਂ ਹੋਇਆਂ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠ ਇਕ ਬੜਾ ਇਨਕਲਾਬੀ ਫੈਸਲਾ ਲਿਆ ਗਿਆ ਹੈ ਕਿ ਜਿਹੜੇ ਕਿਸਾਨ 5 ਏਕੜ ਤੋਂ ਘੱਟ ਜ਼ਮੀਨ ਦੇ ਮਾਲਕ ਹਨ, ਉਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਕੁਨੈਕਸ਼ਨ ਦਿੱਤੇ ਜਾਣਗੇ। ਇਸ ਤੇ ਅਮਲ ਵੀ ਸ਼ੁਰੂ ਹੋ ਗਿਆ ਹੈ। ਇਸ ਕਰਕੇ ਮੈਂ ਮਹਿਸੂਸ ਕਰਦਾ ਹਾਂ ਕਿ ਇਹ ਫੈਸਲਾ ਸਾਡੇ ਕਿਸਾਨਾਂ ਦੇ ਹਿੱਤਾਂ ਵਾਸਤੇ ਇੱਕ ਮੀਲ-ਪੱਥਰ ਸਾਬਤ ਹੋਵੇਗਾ। ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਭਾਰਤ ਦੇ ਸੰਵਿਧਾਨ ਦੀਆਂ ਕਦਰਾਂ-ਕੀਮਤਾਂ ਨੂੰ ਮੁੱਖ ਰੱਖਦਿਆਂ ਹੋਇਆਂ ਸਮਾਜ ਦੇ ਹਰ ਇੱਕ ਨਾਗਰਿਕ ਦਾ ਸਤਿਕਾਰ ਬਣਾਉਣ ਦੇ ਯਤਨ ਕਰ ਰਹੀ ਹੈ। ਦਲਿਤ ਵਰਗਾਂ ਦੇ ਲੋਕਾਂ ਦੀ ਬਿਹਤਰੀ ਲਈ ਮੈਂ ਦੱਸਣਾ ਚਾਹਾਂਗਾ ਕਿ ਉਨ੍ਹਾਂ ਦੀਆਂ ਮੁੱਢਲੀਆਂ ਲੋੜਾਂ ਨੂੰ ਪੂਰਾ ਕਰਨ ਲਈ ਬਹੁਤ ਵੱਡਾ ਉਪਰਾਲਾ ਕੀਤਾ ਜਾ ਰਿਹਾ ਹੈ। ਉਨ੍ਹਾਂ ਦੇ ਵਾਸਤੇ ਹਾਊਸਿੰਗ ਸੁਸਾਇਟੀਆਂ ਸਥਾਪਤ ਕੀਤੀਆਂ ਜਾਣਗੀਆਂ ਤਾਂ ਕਿ ਹਰੇਕ ਗਰੀਬ ਨੂੰ ਆਪਣੇ ਪਰਿਵਾਰ ਦਾ ਸਿਰ ਢੱਕਣ ਲਈ ਥਾਂ ਮਿਲ ਸਕੇ ਅਤੇ ਉਹ ਪੰਜਾਬ ਵਿਚ ਰਹਿ ਕੇ ਆਪਣੇ ਆਪ ਉਤੇ ਮਾਣ ਮਹਿਸੂਸ ਕਰ ਸਕੇ। ਸਪੀਕਰ ਸਾਹਿਬ, ਮੈਂ ਦੱਸਣਾ ਚਾਹਾਂਗਾ ਕਿ ਸਾਡੀ ਸਰਕਾਰ ਇਸ ਗੱਲ ਲਈ ਵਚਨਬੱਧ ਹੈ ਕਿ ਗਰੀਬ ਅਤੇ ਪਛੜੇ ਵਰਗ ਦੇ ਲੋਕਾਂ ਨੂੰ ਬਿਜਲੀ ਮੁਫਤ ਦਿੱਤੀ ਜਾਵੇ। ਮੈਂ ਇਹ ਦੱਸ ਕੇ ਵੀ ਮਾਣ ਮਹਿਸੂਸ ਕਰ ਰਿਹਾ ਹਾਂ ਕਿ ਸਾਡੀ ਸਰਕਾਰ ਨੇ ਜੋ 1997 ਵਿੱਚ ਗਰੀਬ ਪਰਿਵਾਰਾਂ ਦੀਆਂ ਲੜਕੀਆਂ ਦੀਆਂ ਸ਼ਾਦੀਆਂ ਵਾਸਤੇ ਸ਼ਗਨ ਸਕੀਮ ਸ਼ੁਰੂ ਕੀਤੀ ਸੀ ਅਤੇ ਜਿਹੜੇ ਇਹ ਮੇਰੇ ਵੀਰ (ਆਪੋਜ਼ੀਸ਼ਨ ਵੱਲ ਇਸ਼ਾਰਾ) ਸਾਹਮਣੇ ਬੈਠੇ ਰੌਲਾ ਪਾ ਰਹੇ ਹਨ, ਉਨ੍ਹਾਂ ਦੀਆਂ ਨੀਤੀਆਂ ਕਾਰਨ ਹੀ ਇਹ ਸਕੀਮ ਭੇਂਟ ਚੜ੍ਹ ਗਈ ਸੀ ਅਤੇ ਪਿਛਲੇ ਪੰਜ ਸਾਲਾਂ ਵਿਚ ਗਰੀਬ ਪਰਿਵਾਰ ਇਸ ਸਕੀਮ ਤੋਂ ਫਾਇਦਾ ਨਹੀਂ ਸਨ ਉਠਾ ਸਕੇ। ਸਾਡੀ ਸਰਕਾਰ ਇਸ ਸ਼ਗਨ ਸਕੀਮ ਨੂੰ ਪਹਿਲ ਦੇ ਆਧਾਰ ਤੇ ਫਿਰ ਸ਼ੁਰੂ ਕਰ ਰਹੀ ਹੈ। ਸਪੀਕਰ ਸਾਹਿਬ, ਮੈਂ ਇਕ ਗੱਲ ਦੱਸਣਾ ਚਾਹਾਂਗਾ ਕਿ ਕਾਂਗਰਸ ਪਾਰਟੀਆਂ ਦੀਆਂ ਨੀਤੀਆਂ ਕਾਰਨ ਮਹਿੰਗਾਈ ਨੇ ਲੋਕਾਂ ਦਾ ਕਚੂਮਰ ਕੱਢ ਕੇ ਰੱਖ ਦਿੱਤਾ ਸੀ। ਗਰੀਬਾਂ ਦੀ ਆਰਥਿਕ ਹਾਲਤ ਨੂੰ ਮੱਦੇਨਜ਼ਰ ਰੱਖਦੇ ਹੋਏ 4/- ਰੁਪਏ ਕਿਲੋ ਆਟਾ ਅਤੇ 20/- ਰੁਪਏ ਕਿਲੋ ਦਾਲਾਂ ਦੇਣ ਦਾ ਜੋ ਵਚਨ ਕੀਤਾ ਸੀ ਉਸ ਉਤੇ ਅਮਲ ਸ਼ੁਰੂ ਕਰ ਦਿੱਤਾ ਗਿਆ ਹੈ। ਅੱਜ ਪੰਜਾਬ ਦੇ ਵਿੱਚ ਸਰਵੇ ਸ਼ੁਰੂ ਹੋ ਚੁੱਕਿਆ ਹੈ। ਸੋ, ਸਪੀਕਰ ਸਾਹਿਬ, ਮੈਂ ਇਹ ਵੀ ਕਹਿਣ ਵਿੱਚ ਫਖਰ ਮਹਿਸੂਸ ਕਰਦਾ ਹਾਂ ਕਿ ਮੇਰੀ ਸਰਕਾਰ ਦਲਿਤ ਪਰਿਵਾਰਾਂ ਅਤੇ ਪਛੜੇ ਵਰਗਾਂ ਨੂੰ ਯੋਗ ਨੁਮਾਇੰਦਗੀ ਦੇਵੇਗੀ ਅਤੇ ਉਨ੍ਹਾਂ ਨੂੰ ਪੂਰਾ-ਪੂਰਾ ਮਾਣ ਅਤੇ ਸਤਿਕਾਰ ਮਿਲੇਗਾ। ਮੈਂ ਇਸ ਗੱਲ ਲਈ ਵੀ ਫਖਰ ਮਹਿਸੂਸ ਕਰਦਾ ਹਾਂ ਕਿ ਹਮੇਸ਼ਾਂ ਹੀ ਅਕਾਲੀ ਦਲ ਔਰ ਬੀ.ਜੇ.ਪੀ. ਦੀ ਸਰਕਾਰ ਨੇ ਦਲਿਤਾਂ ਔਰ ਗਰੀਬ ਪਰਿਵਾਰਾਂ ਦਾ ਖਿਆਲ ਰੱਖਿਆ ਹੈ ਅਤੇ ਹਮੇਸ਼ਾਂ ਹੀ ਉਨ੍ਹਾਂ ਦੀ ਨੰਬਰਦਾਰੀ ਕਾਇਮ ਰੱਖੀ ਹੈ ਜਿਸ ਦਾ ਸਿੱਟਾ ਸਪੀਕਰ ਸਾਹਿਬ ਸਭ ਦੇ ਸਾਹਮਣੇ ਹੈ ਕਿ ਅੱਜ ਉਨ੍ਹਾਂ ਪਰਿਵਾਰਾਂ ਨੇ ਅਕਾਲੀ ਦਲ ਅਤੇ ਬੀ.ਜੇ.ਪੀ. ਦਾ ਸਾਥ ਦਿੱਤਾ ਹੈ ਅਤੇ ਬਹੁ-ਗਿਣਤੀ ਵਿੱਚ ਵੋਟਾਂ ਪਾਕੇ ਜਿਤਾਇਆ ਹੈ। ਸਪੀਕਰ ਸਾਹਿਬ, ਮੈਂ ਇੱਕ ਹੋਰ ਬੇਨਤੀ ਕਰਨੀ ਚਾਹਾਂਗਾ ਕਿ ਸਾਡੇ ਦੇਸ਼ ਅਤੇ ਸੂਬੇ ਦੀ

[ਸਰਦਾਰ ਗੁਰਦੀਪ ਸਿੰਘ ਭੁੱਲਰ]

ਇਕਾਨਮੀ ਅਤੇ ਆਰਥਿਕਤਾ ਦਾ ਮੁੱਖ ਆਧਾਰ ਖੇਤੀਬਾੜੀ ਹੈ ਔਰ ਮੈਂ ਕਹਿ ਸਕਦਾ ਹਾਂ ਕਿ ਕਾਂਗਰਸ ਦੀਆਂ ਮਾੜੀਆਂ ਨੀਤੀਆਂ ਕਰਕੇ ਇਸ ਕਿੱਤੇ ਵਿੱਚ ਕਾਫੀ ਗਿਰਾਵਟ ਆਈ ਹੈ ਔਰ ਪੰਜਾਬ ਦਾ ਕਿਸਾਨ ਜਿਸ ਨੇ ਆਪਣੀ ਮਿਹਨਤ ਨਾਲ ਹਰੀ ਕ੍ਰਾਂਤੀ ਲਿਆ ਕੇ ਇਸ ਦੇਸ਼ ਦੇ ਲੋਕਾਂ ਦਾ ਪੇਟ ਭਰਿਆ ਅਤੇ ਦੇਸ਼ ਨੂੰ ਸਵੈ-ਨਿਰਭਰ ਕੀਤਾ, ਉਸ ਮਿਹਨਤੀ ਕਿਸਾਨ ਦੀ ਹਾਲਤ ਅੱਜ ਦਿਨ-ਪ੍ਰਤੀ-ਦਿਨ ਬਦ ਤੋਂ ਬਦਤਰ ਹੁੰਦੀ ਜਾ ਰਹੀ ਹੈ। ਇਸ ਦਾ ਮੁੱਖ ਕਾਰਨ ਕਾਂਗਰਸ ਪਾਰਟੀ ਦੀਆਂ ਮਾੜੀਆਂ ਨੀਤੀਆਂ ਅਤੇ ਉਸ ਦੀ ਅਣਗਹਿਲੀ ਕਹੀ ਜਾ ਸਕਦੀ ਹੈ। ਸਪੀਕਰ ਸਾਹਿਬ, ਇਕ ਹੋਰ ਬੇਨਤੀ ਕਰਨੀ ਚਾਹਾਂਗਾ ਕਿ ਇਸ ਕਾਂਗਰਸ ਪਾਰਟੀ ਨੇ ਜਿੱਥੇ ਕਿਸਾਨ ਨੂੰ ਲੁੱਟਿਆ ਉਥੇ ਖਪਤਕਾਰਾਂ ਦਾ ਵੀ ਕਚੂਮਰ ਕੱਢਿਆ, ਕਿਸਾਨ ਤੋਂ 650/-ਰੁਪਏ ਪ੍ਰਤੀ ਕੁਇੰਟਲ ਭਾਅ ਤੇ ਕਣਕ ਲੈ ਕੇ ਆਟਾ ਗਰੀਬ ਪਰਿਵਾਰਾਂ ਨੂੰ 14-14 ਰੁਪਏ ਕਿਲੋ ਵੇਚਿਆ ਅਤੇ ਇਸ ਤਰ੍ਹਾਂ ਜਿੱਥੇ ਕਿਸਾਨ ਦੀ ਲੁੱਟ ਕੀਤੀ ਉਥੇ ਖਪਤਕਾਰਾਂ ਦਾ ਵੀ ਕਚੂਮਰ ਕੱਢਿਆ ਅਤੇ ਉਨ੍ਹਾਂ ਦਾ ਖੂਨ ਚੂਸਿਆ ਹੈ। ਸਪੀਕਰ ਸਾਹਿਬ, ਮੈਂ ਸਮੁੱਚੇ ਹਾਊਸ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਸਾਨੂੰ ਰਾਜਨੀਤਿਕ ਹੱਦਾਂ ਤੋਂ ਉਪਰ ਉਠ ਕੇ ਇਸ ਪਾਸੇ ਹੰਭਲਾ ਮਾਰਨਾ ਚਾਹੀਦਾ ਹੈ ਤਾਂ ਕਿ ਜਿਹੜਾ ਸਾਡਾ ਕਿਸਾਨ ਖੁਦਕੁਸ਼ੀਆਂ ਕਰ ਰਿਹਾ ਹੈ, ਉਸ ਨੂੰ ਬਚਾਇਆ ਜਾ ਸਕੇ ਅਤੇ ਇਸ ਕਿੱਤੇ ਨੂੰ ਮੁਨਾਫਾ-ਬਖਸ਼ ਬਣਾਇਆ ਜਾ ਸਕੇ। ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਨੀ ਚਾਹਾਂਗਾ ਕਿ ਸਾਡੀ ਸਰਕਾਰ ਇਸ ਗੱਲ ਨੂੰ ਯਕੀਨੀ ਬਣਾਏਗੀ ਕਿ ਕਿਸਾਨ ਦੀ ਜ਼ਮੀਨ ਉਸ ਦੀ ਸਹਿਮਤੀ ਤੋਂ ਬਿਨਾਂ ਐਕੁਆਇਰ ਨਹੀਂ ਕੀਤੀ ਜਾਵੇਗੀ। ਅਗਰ ਕਿਸੇ ਲੋਕਹਿੱਤ ਲਈ ਲੋੜ ਪੈਂਦੀ ਹੈ ਤਾਂ ਮੇਰੀ ਸਰਕਾਰ ਇਸ ਲਈ ਵਚਨਬੱਧ ਹੋਵੇਗੀ ਕਿ ਡਿਪਟੀ ਕਮਿਸ਼ਨਰ, ਐਸ.ਡੀ.ਐਮ., ਸਬੰਧਿਤ ਐਮ.ਐਲ.ਏ., ਨਗਰ ਪਾਲਿਕਾ ਦੇ ਪ੍ਰਧਾਨ ਜਾਂ ਪਿੰਡ ਦੇ ਸਰਪੰਚ ਨੂੰ ਸ਼ਾਮਿਲ ਕਰਕੇ ਇਕ ਕਮੇਟੀ ਬਣਾਏਗੀ ਅਤੇ ਉਹ ਮਾਰਕੀਟ ਰੇਟ ਦੇ ਮੁਤਾਬਿਕ ਉਸ ਨੂੰ ਮੁੱਲ ਦਿਵਾਏਗੀ ਅਤੇ 30% ਉਜਾੜਾ ਭੱਤਾ ਵੀ ਦਿੱਤਾ ਜਾਵੇਗਾ। ਸਪੀਕਰ ਸਾਹਿਬ, ਕਾਂਗਰਸ ਪਾਰਟੀ ਨੇ ਕਿਸਾਨਾਂ ਦੀ ਅਤਿ ਉਪਜਾਊ ਜ਼ਮੀਨ ਨੂੰ ਧੱਕੇ ਨਾਲ ਐਕੁਆਇਰ ਕਰਕੇ ਆਪਣੇ ਨਿੱਜੀ ਮੁਫਾਦ ਦੀ ਖਾਤਰ, ਸੌੜੇ ਹਿੱਤਾਂ ਦੀ ਖਾਤਰ, ਪ੍ਰਾਈਵੇਟ ਕੰਪਨੀਆਂ ਨੂੰ ਕੌਡੀਆਂ ਦੇ ਭਾਅ ਦਿੱਤੀ। ਇਸ ਤਰ੍ਹਾਂ ਕਾਂਗਰਸ ਪਾਰਟੀ ਨੇ ਬਹੁਤ ਵੱਡਾ ਧੋਖਾ ਅਤੇ ਜ਼ੁਲਮ ਕੀਤਾ। ਸਪੀਕਰ ਸਾਹਿਬ, ਮੈਂ ਇਹ ਵੀ ਗੱਲ ਕਹਿਣੀ ਚਾਹਾਂਗਾ ਕਿ ਸਾਡੀ ਸਰਕਾਰ ਭਾਵੇਂ ਸੇਮ ਹੋਵੇ, ਸੋਕਾ ਹੋਵੇ, ਉਸ ਦੇ ਨਾਲ ਵੀ ਨਜਿੱਠਣ ਲਈ ਵਚਨਬੱਧ ਹੈ ਅਤੇ ਬਿਜਲੀ ਪਾਣੀ ਵੀ ਪਹਿਲ ਦੇ ਆਧਾਰ ਤੇ ਮੁਹੱਈਆ ਕਰਵਾਏਗੀ। ਸਪੀਕਰ ਸਾਹਿਬ, ਆਰਥਿਕ ਹਾਲਾਤ ਤੋਂ ਤੰਗ ਆਕੇ ਖੁਦਕੁਸ਼ੀਆਂ ਕਰ ਰਹੇ ਕਿਸਾਨਾਂ ਨੂੰ ਰੋਕਣ ਲਈ, ਗਰੀਬ ਲੋਕਾਂ ਨੂੰ ਆਰਥਿਕ ਸਹਾਇਤਾ ਦੇਣ ਲਈ ਵੀ ਮੇਰੀ ਸਰਕਾਰ ਵਚਨਬੱਧ ਹੈ। ਸਪੀਕਰ ਸਾਹਿਬ, ਕਿੰਨੇ ਦੁੱਖ ਦੀ ਗੱਲ ਹੈ ਕਿ ਪੰਜਾਬ ਵਿੱਚ ਕਾਂਗਰਸ ਪਾਰਟੀ ਦੀ ਸਰਕਾਰ ਸੀ ਤੇ ਸੈਂਟਰ ਵਿੱਚ ਵੀ ਕਾਂਗਰਸ ਪਾਰਟੀ ਦੀ ਸਰਕਾਰ ਸੀ ਔਰ ਪੰਜਾਬ ਦਾ ਕਿਸਾਨ ਕਾਂਗਰਸ ਪਾਰਟੀ ਦੀ ਸਰਕਾਰ ਵੇਲੇ ਖੁਦਕੁਸ਼ੀਆਂ ਕਰ ਰਿਹਾ ਸੀ। ਉਸ ਕਿਸਾਨ ਦੀ ਸਹਾਇਤਾ ਲਈ ਨਾ ਸੈਂਟਰ ਦੀ ਸਰਕਾਰ ਨੇ ਕੋਈ ਪੈਕੇਜ ਦਿੱਤਾ ਤੇ ਨਾ ਹੀ ਪੰਜਾਬ ਦੀ ਕਾਂਗਰਸ ਸਰਕਾਰ ਨੇ ਕੁਝ ਕੀਤਾ। ਦੂਸਰੇ ਪਾਸੇ ਸੈਂਟਰ ਦੀ ਸਰਕਾਰ ਨੇ ਮਹਾਂਰਾਸ਼ਟਰ ਔਰ ਹੋਰ ਤਿੰਨ-ਚਾਰ ਸੂਬਿਆਂ ਵਿਚ 17000 ਕਰੋੜ ਰੁਪਏ ਦੇ ਪੈਕੇਜ ਦਿੱਤੇ

ਹਨ। ਮੈਂ ਕਿਸੇ ਹੋਰ ਸਟੇਟ ਨੂੰ ਪੈਕੇਜ ਦੇਣ ਦੇ ਖਿਲਾਫ ਨਹੀਂ ਪਰ ਦੁਖ ਹੈ ਕਿ ਪੰਜਾਬ ਦਾ ਕਿਸਾਨ ਲਗਾਤਾਰ ਮੰਦਹਾਲੀ ਵਿਚੋਂ ਲੰਘ ਰਿਹਾ ਹੈ। ਇਸ ਲਈ ਇਸ ਵਾਸਤੇ ਉਪਰਾਲਾ ਕਰਨਾ ਚਾਹੀਦਾ ਹੈ। ਮੈਂ ਸਮੁੱਚੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਸਰਬਸੰਮਤੀ ਨਾਲ ਮਤਾ ਪਾਸ ਕਰਕੇ ਸੈਂਟਰ ਸਰਕਾਰ ਤੋਂ ਕਿਸਾਨਾਂ ਲਈ ਵਿਸ਼ੇਸ਼ ਪੈਕੇਜ ਦੀ ਮੰਗ ਕੀਤੀ ਜਾਵੇ ਤਾਂ ਕਿ ਸਾਡੀ ਕਿਸਾਨੀ ਬੱਚ ਸਕੇ। ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਇਸ ਗੱਲ ਲਈ ਤਿਆਰ ਹੈ ਕਿ ਗੁਆਂਢੀ ਦੇਸ਼ ਪਾਕਿਸਤਾਨ ਔਰ ਹੋਰ ਗੁਆਂਢੀ ਦੇਸ਼ਾਂ ਨਾਲ ਖੁੱਲ੍ਹਾ ਵਪਾਰ ਕਰੇ, ਇਸ ਲਈ ਸਾਡੀ ਸਰਕਾਰ ਯਤਨਸ਼ੀਲ ਹੈ ਤਾਂ ਕਿ ਕਿਸਾਨਾਂ ਨੂੰ ਵਾਜਬ ਭਾਅ ਮਿਲ ਸਕੇ।

(ਇਸ ਸਮੇਂ ਸਦਨ ਵਿੱਚ ਹਾਜ਼ਰ ਇੰਡੀਅਨ ਨੈਸਨਲ ਕਾਂਗਰਸ ਪਾਰਟੀ ਦੇ ਮੈਂਬਰ ਵੈੱਲ ਆਫ਼ ਦਿ ਹਾਊਸ ਵਿਚ ਲਗਾਤਾਰ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ** : ਜੋ ਬਗੈਰ ਪਰਮਿਸ਼ਨ ਤੋਂ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਕਾਂਗਰਸ ਪਾਰਟੀ ਦੇ ਰਾਜ ਵਿੱਚ ਪੰਜਾਬ ਦੇ ਕਿਸਾਨ ਦੀ ਹਾਲਤ ਬਹੁਤ ਖਰਾਬ ਹੋ ਗਈ.....(ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਜੋ ਬਗੈਰ ਪਰਮਿਸ਼ਨ ਤੋਂ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ ਔਰ ਜੋ ਪਰਮਿਸ਼ਨ ਨਾਲ ਬੋਲਿਆ ਜਾ ਰਿਹਾ ਹੈ, ਉਹ ਹੀ ਰਿਕਾਰਡ ਕੀਤਾ ਜਾਵੇ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਜਿਸ ਤਰ੍ਹਾਂ ਪੰਜਾਬ ਵਿੱਚ ਆਰਥਿਕਤਾ ਦਾ ਮਾੜਾ ਹਾਲ ਹੋਇਆ ਹੈ, ਉਸ ਨਾਲ ਦੇਸ਼ ਵਿੱਚ ਬੇਰੁਜ਼ਗਾਰੀ ਦੀ ਸਮੱਸਿਆ ਵਧੀ ਹੈ। ਦੇਸ਼ ਤਾਂ ਹੀ ਤਰੱਕੀ ਕਰ ਸਕਦਾ ਹੈ, ਜੇਕਰ ਅਗਾਂਹਵਧੂ ਕਦਮ ਚੁੱਕੇ ਜਾਣ (ਵਿਘਨ) (ਸ਼ੋਰ) ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਦਯੋਗ ਦੇ ਮਸਲੇ ਤੇ ਵੀ ਪੰਜਾਬ ਨਾਲ ਧੱਕਾ ਹੋਇਆ ਹੈ। ਸੈਂਟਰ ਦੀ ਸਰਕਾਰ ਨੇ ਸਾਡੇ ਗੁਆਂਢੀ ਸੂਬੇ ਹਿਮਾਚਲ ਪ੍ਰਦੇਸ਼, ਜੰਮੂ-ਕਸ਼ਮੀਰ ਵਿਚ ਵਿਸ਼ੇਸ਼ ਪੈਕੇਜ ਦਿੱਤੇ ਹਨ ਔਰ ਕਰਾਂ ਤੋਂ ਛੋਟ ਦਿੱਤੀ ਹੈ। ਇਸ ਨਾਲ ਪੰਜਾਬ ਦੇ ਉਦਯੋਗ ਤੇ ਮਾੜਾ ਅਸਰ ਪਿਆ ਹੈ। ਪੰਜਾਬ ਵਿੱਚ ਉਦਯੋਗਪਤੀ ਉਦਯੋਗ ਲਗਾਉਣ ਦੀ ਜਗ੍ਹਾ ਬਾਹਰਲੇ ਸੂਬਿਆਂ ਨੂੰ ਜਾ ਰਹੇ ਹਨ ਜਿਸ ਨਾਲ ਪੰਜਾਬ ਦੀ ਇਕਾਨਮੀ ਦਾ ਨੁਕਸਾਨ ਹੋ ਰਿਹਾ ਹੈ ਔਰ ਪੰਜਾਬ ਵਿੱਚ ਬੇਰੁਜ਼ਗਾਰੀ ਦਾ ਵਾਧਾ ਹੋ ਰਿਹਾ ਹੈ। (ਵਿਘਨ) (ਸ਼ੋਰ)

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਨ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। (ਵਿਘਨ) ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਵਿਰੋਧੀ ਧਿਰ ਦੇ ਮੈਂਬਰ ਥੱਕ ਗਏ ਹਨ। ਇਸ ਲਈ ਹਾਊਸ ਦੇ ਰੂਲ ਅਮੈਂਡ ਕਰਕੇ ਇਨ੍ਹਾਂ ਨੂੰ ਪਾਣੀ ਦਾ ਗਿਲਾਸ ਪਿਲਾਇਆ ਜਾਵੇ। ਇਹ ਥੱਕ ਗਏ ਹਨ। (ਥੈਂਪਿੰਗ) (ਵਿਘਨ) (ਸ਼ੋਰ)

---

**Not recorded as ordered by the Chair.

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਕਾਂਗਰਸ ਪਾਰਟੀ ਦੀ ਸਰਕਾਰ ਪੰਜ ਸਾਲ ਸੈਂਟਰ ਵਿਚ ਰਹੀ ਹੈ ਤੇ ਇੱਥੇ ਪੰਜਾਬ ਵਿੱਚ ਵੀ ਰਹੀ ਹੈ ਪਰ ਇਨ੍ਹਾਂ ਨੇ ਕੋਈ ਯਤਨ ਨਹੀਂ ਕੀਤਾ ਕਿ ਪੰਜਾਬ ਦੇ ਉਦਯੋਗ ਨੂੰ ਬਚਾਉਣ ਲਈ ਕੋਈ ਵਿਸ਼ੇਸ਼ ਪੈਕੇਜ ਮਿਲ ਸਕੇ। ਮੈਂ ਹਾਊਸ ਨੂੰ ਦੱਸਣ ਵਿੱਚ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਸਾਡੀ ਸਰਕਾਰ ਸਨਅਤਕਾਰਾਂ ਅਤੇ ਵਪਾਰੀਆਂ ਦੀ ਭਲਾਈ ਲਈ ਇੱਕ ਡਿਵੈਲਪਮੈਂਟ ਬੋਰਡ ਦੀ ਸਥਾਪਨਾ ਕਰਨ ਜਾ ਰਹੀ ਹੈ ਤਾਂ ਕਿ ਉਨ੍ਹਾਂ ਦਾ ਸਰਕਾਰ ਨਾਲ ਸਿੱਧਾ ਰਾਬਤਾ ਕਾਇਮ ਹੋ ਸਕੇ। ਉਨ੍ਹਾਂ ਦੀਆਂ ਮੁਸ਼ਕਲਾਂ ਤੇ ਤਕਲੀਫਾਂ ਸਰਕਾਰ ਤੱਕ ਪਹੁੰਚ ਸਕਣ ਤੇ ਉਦਯੋਗ ਦੇ ਖੇਤਰ ਵਿਚ ਪੰਜਾਬ ਨੂੰ ਅੱਗੇ ਲਿਜਾਇਆ ਜਾ ਸਕੇ। ਸਾਡੀ ਸਰਕਾਰ ਉਦਯੋਗ ਨੂੰ 24 ਘੰਟੇ ਬਿਜਲੀ ਦੇਣ ਲਈ ਵਚਨਬੱਧ ਹੈ (ਥੰਪਿੰਗ) ਤਾਂ ਕਿ ਇਸ ਖੇਤਰ ਵਿੱਚ ਪੂਰੀ ਤਰੱਕੀ ਹੋ ਸਕੇ। ਸਪੀਕਰ ਸਾਹਿਬ, ਮੈਂ ਇਹ ਗੱਲ ਆਖਣੀ ਚਾਹਾਂਗਾ ਕਿ ਪੰਜਾਬ ਦੇ ਉਦਯੋਗ ਨੂੰ ਆਧੁਨਿਕ ਤਰੱਕੀ ਤੇ ਲਿਜਾਣ ਲਈ, ਅੰਤਰਰਾਸ਼ਟਰੀ ਪੱਧਰ ਦਾ ਬਣਾਉਣ ਲਈ, ਸੂਬੇ ਨੂੰ ਆਤਮਨਿਰਭਰ ਬਣਾਉਣ ਲਈ ਸਾਡੀ ਸਰਕਾਰ ਇੰਟਰ ਸਟੇਟ ਵਪਾਰ ਨੂੰ ਹੋਰ ਵਧਾਉਣ ਲਈ ਮੂਹਰਲੀਆਂ ਕਤਾਰਾਂ ਵਿੱਚ ਆਪਣਾ ਕੰਮ ਕਰੇਗੀ। ਮੈਂ, ਸਪੀਕਰ ਸਾਹਿਬ, ਇਹ ਵੀ ਦੱਸਣਾ ਚਾਹਾਂਗਾ ਕਿ ਕਾਂਗਰਸ ਪਾਰਟੀ ਨੇ ਪੰਜਾਬ ਵਿੱਚ ਹੋਰ ਉਦਯੋਗ ਤਾਂ ਕੀ ਲਿਆਉਣਾ ਸੀ ਬਲਕਿ ਜਿਹੜੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਯਤਨਾਂ ਸਦਕਾ, ਅਕਾਲੀ ਦਲ-ਭਾਜਪਾ ਦੇ ਯਤਨਾਂ ਸਦਕਾ ਇੱਕ 16,000 ਕਰੋੜ ਰੁਪਏ ਦੀ ਰਿਫਾਈਨਰੀ ਪੰਜਾਬ ਵਿੱਚ ਆਈ ਸੀ, ਜਿਸ ਨੇ ਪੰਜਾਬ ਦਾ ਨਕਸ਼ਾ ਬਦਲ ਕੇ ਰੱਖ ਦੇਣਾ ਸੀ, ਉਸ ਨਾਲ ਅੱਜ ਪੰਜਾਬ ਵਿੱਚ ਕਿੰਨੀ ਖੁਸ਼ਹਾਲੀ ਹੁੰਦੀ, ਇਸ ਗੱਲ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਕਾਂਗਰਸ ਪਾਰਟੀ ਨੇ ਆਪਣੇ ਹਿੱਤਾਂ ਦੀ ਖਾਤਰ ਚਾਰ ਸਾਲ ਉਸ ਰਿਫਾਈਨਰੀ ਦਾ ਕੰਮ ਰੋਕਿਆ। ਮੈਂ ਸਮਝਦਾ ਹਾਂ ਕਿ ਪੰਜਾਬ ਨੂੰ ਆਰਥਿਕ ਤਬਾਹੀਂ ਵੱਲ ਲਿਜਾਣ ਲਈ ਬਹੁਤ ਵੱਡਾ ਮਾੜਾ ਰੋਲ ਅਦਾ ਕੀਤਾ ਹੈ। ਮੈਂ, ਸਪੀਕਰ ਸਾਹਿਬ, ਇਹ ਵੀ ਦੱਸਣਾ ਚਾਹਾਂਗਾ ਕਿ ਕੱਚੇ ਮਾਲ ਦੀਆਂ ਮੁਸ਼ਕਲਾਂ ਦਾ ਹੱਲ ਕਰਨ ਲਈ ਮੇਰੀ ਸਰਕਾਰ ਉਦਯੋਗਪਤੀਆਂ ਲਈ ਵਚਨਬੱਧ ਹੈ। ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹਾਂਗਾ ਕਿ ਸਾਡੀ ਸਰਕਾਰ ਦੀ ਇਹ ਕੋਸ਼ਿਸ਼ ਹੋਵੇਗੀ ਕਿ ਉਦਯੋਗ ਦੇ ਖੇਤਰ ਵਿੱਚ ਅਸੀਂ ਬੁਲੰਦੀਆਂ ਨੂੰ ਛੂਹ ਸਕੀਏ ਤਾਂ ਕਿ ਜਿਥੇ ਸਾਡੀ ਆਰਥਿਕ ਹਾਲਤ ਮਜ਼ਬੂਤ ਹੋਵੇ, ਉਥੇ ਬੇਰੁਜ਼ਗਾਰੀ ਨੂੰ ਵੀ ਨੱਥ ਪਾਈ ਜਾ ਸਕੇ।

ਸਪੀਕਰ ਸਾਹਿਬ, ਮੈਂ ਹਾਊਸ ਨੂੰ ਇੱਕ ਅਹਿਮ ਜਾਣਕਾਰੀ ਦੇਣੀ ਚਾਹਾਂਗਾ ਕਿ ਜਿਹੜੇ ਐਨ.ਆਰ.ਆਈ. ਵੀਰ ਹਨ, ਜਿਹੜੇ ਸਾਡੇ ਪਰਵਾਸੀ ਪੰਜਾਬੀ ਹਨ, ਉਨ੍ਹਾਂ ਦਾ ਪੰਜਾਬ ਦੀ ਆਰਥਿਕਤਾ ਨੂੰ ਅੱਗੇ ਲਿਆਉਣ ਲਈ, ਡਿਵੈਲਪਮੈਂਟ ਕਰਨ ਲਈ ਬਹੁਤ ਵੱਡਾ ਯੋਗਦਾਨ ਹੈ। ਮੈਨੂੰ ਇਹ ਕਹਿੰਦਿਆਂ ਫ਼ਖਰ ਮਹਿਸੂਸ ਹੋ ਰਿਹਾ ਹੈ ਕਿ ਉਹ ਸੱਤ ਸਮੁੰਦਰਾਂ ਤੋਂ ਪਾਰ ਬੈਠੇ ਭਾਵਨਾਤਮਕ ਤੌਰ ਤੇ ਪੰਜਾਬ ਨਾਲ ਜੁੜੇ ਇਹ ਲੋਕ ਪੰਜਾਬ ਦੀ ਹਰ ਖੇਤਰ ਵਿੱਚ ਮਦਦ ਕਰਨ ਲਈ ਤਿਆਰ ਹਨ ਅੌਰ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੀ ਸਰਕਾਰ ਉਨ੍ਹਾਂ ਦੀਆਂ ਸਮੱਸਿਆਵਾਂ ਨੂੰ ਪਹਿਲ ਦੇ ਆਧਾਰ ਤੇ ਹੱਲ ਕਰੇਗੀ। ਉਨ੍ਹਾਂ ਨੂੰ ਇਸ ਗੱਲ ਲਈ ਉਤਸ਼ਾਹਿਤ ਕਰੇਗੀ ਤਾਂ ਕਿ ਉਹ ਸਾਡੇ ਪੰਜਾਬ ਵਿੱਚ ਹੋਰ ਨਿਵੇਸ਼ ਕਰਕੇ ਚਾਹੇ ਸਾਡੇ ਸਿੱਖਿਆ ਖੇਤਰ ਵਿੱਚ, ਚਾਹੇ ਸਾਡੀ ਹੋਰ ਕਿਸੇ ਡਿਵੈਲਪਮੈਂਟ ਵਿੱਚ ਅਹਿਮ ਰੋਲ ਅਦਾ ਕਰ ਸਕਣ। ਸਪੀਕਰ ਸਾਹਿਬ, ਮੈਂ ਇਹ ਗੱਲ ਵੀ ਦੱਸਣਾ ਚਾਹਾਂਗਾ ਕਿ ਪੰਜਾਬ ਦੇ ਪਰਵਾਸੀਆਂ ਦੀਆਂ ਜੋ ਇਧਰ ਜਾਇਦਾਦਾਂ ਹਨ, ਉਨ੍ਹਾਂ ਨੂੰ ਸੁਰੱਖਿਅਤ ਰੱਖਣ ਲਈ ਮੇਰੀ ਸਰਕਾਰ ਵਚਨਬੱਧ ਹੋਵੇਗੀ।

ਸਪੀਕਰ ਸਾਹਿਬ, ਮੈਂ ਦੋ-ਚਾਰ ਮਿੰਟਾਂ ਵਿੱਚ ਆਪਣੀ ਗੱਲ ਸਮਾਪਤ ਕਰ ਦੇਣੀ ਹੈ। ਨੌਜਵਾਨ ਪੀੜ੍ਹੀ ਦਾ ਕਿਸੇ ਦੇਸ਼ ਨੂੰ ਅੱਗੇ ਲਿਜਾਣ ਲਈ ਬਹੁਤ ਵੱਡਾ ਹਿੱਸਾ ਹੁੰਦਾ ਹੈ। ਨੌਜਵਾਨ ਪੀੜ੍ਹੀ ਤੇ ਸਾਡਾ ਭਵਿੱਖ ਨਿਰਭਰ ਕਰਦਾ ਹੈ। ਮੈਨੂੰ ਇਹ ਦੱਸਣ ਵਿੱਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਸਾਡੀ ਸਰਕਾਰ ਦੀ ਕੋਸ਼ਿਸ਼ ਹੈ ਕਿ ਨੌਜਵਾਨ ਨੂੰ ਡਿਵੈਲਪ ਕੀਤਾ ਜਾਵੇ। ਉਨ੍ਹਾਂ ਨੂੰ ਚੰਗੀ ਤਰ੍ਹਾਂ ਸਿੱਖਿਅਤ ਕੀਤਾ ਜਾਵੇ। ਉਨ੍ਹਾਂ ਲਈ ਮੇਰੀ ਸਰਕਾਰ ਬਹੁਤ ਕੁਝ ਕਰਨ ਜਾ ਰਹੀ ਹੈ ਤਾਂ ਕਿ ਨੌਜਵਾਨਾਂ ਦੀਆਂ ਸਮੱਸਿਆਵਾਂ ਨੂੰ ਪਹਿਲ ਦੇ ਆਧਾਰ ਤੇ ਹੱਲ ਕਰਕੇ ਉਨ੍ਹਾਂ ਨੂੰ ਸਿੱਖਿਅਤ ਕਰਕੇ ਉਨ੍ਹਾਂ ਨੂੰ ਰੁਜ਼ਗਾਰ ਮੁਹੱਈਆ ਕਰਵਾਇਆ ਜਾਵੇ ਤਾਂ ਕਿ ਉਹ ਸਥਾਪਤ ਹੋ ਸਕਣ। ਮੇਰੀ ਸਰਕਾਰ ਇਸ ਲਈ ਵਚਨਬੱਧ ਹੈ। ਸਪੀਕਰ ਸਾਹਿਬ, ਮੈਂ ਇਹ ਦੱਸਣ ਵਿੱਚ ਖੁਸ਼ੀ ਮਹਿਸੂਸ ਕਰ ਰਿਹਾ ਹਾਂ ਕਿ ਸਾਡੇ ਨੌਜਵਾਨ ਆਪਣੇ ਸਵੈ-ਰੁਜ਼ਗਾਰ ਰਾਹੀਂ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ.........

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਵੈਲ ਆਫ਼ ਦਿ ਹਾਊਸ ਵਿਚ **ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ** : ਤੁਸੀਂ ਆਪਣੀਆਂ ਸੀਟਾਂ ਤੇ ਬੈਠੋ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਾਡੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਨੌਜਵਾਨਾਂ ਨੂੰ ਪੰਜ ਲੱਖ ਰੁਪਏ ਤੋਂ ਲੈ ਕੇ ਪੱਚੀ ਲੱਖ ਰੁਪਏ ਤੱਕ ਆਸਾਨ ਕਿਸ਼ਤਾਂ ਤੇ ਕਰਜ਼ੇ ਮੁਹੱਈਆ ਕਰਵਾਏ ਜਾਣਗੇ। (ਥੰਪਿੰਗ)

ਸਪੀਕਰ ਸਾਹਿਬ, ਅੱਜਕਲ੍ਹ ਪੰਜਾਬ ਵਿੱਚ ਬੇਰੁਜ਼ਗਾਰੀ ਦੇ ਨਾਲ-ਨਾਲ ਨਸ਼ਿਆਂ ਦਾ ਮੁੱਦਾ ਵੀ ਬੜਾ ਅਹਿਮ ਹੈ। ਸਾਡੀ ਸਰਕਾਰ ਇਸ ਗੱਲ ਲਈ ਵਚਨਬੱਧ ਹੈ ਕਿ ਇਹ ਜਿਹੜੀਆਂ ਐਨ.ਜੀ.ਓਜ਼. (Non Government Organizations) ਹਨ, ਜਿਹੜੀਆਂ ਹਰ ਪਾਸੇ ਬੜਾ ਵੱਡਾ ਰੋਲ ਅਦਾ ਕਰ ਰਹੀਆਂ ਹਨ, ਨਸ਼ਿਆਂ ਨੂੰ ਹਟਾਉਣ ਵਿੱਚ ਇਨ੍ਹਾਂ ਦਾ ਅਹਿਮ ਯੋਗਦਾਨ ਹੈ। ਸਾਡੀ ਸਰਕਾਰ ਹਰ ਤਰ੍ਹਾਂ ਖੁਲ੍ਹ ਦਿਲੀ ਨਾਲ ਇਨ੍ਹਾਂ ਦੀ ਮਦਦ ਕਰੇਗੀ ਤਾਂ ਕਿ ਨਸ਼ਿਆਂ ਦੇ ਰੁਝਾਨ ਤੋਂ ਸਾਡੇ ਨੌਜਵਾਨਾਂ ਨੂੰ ਬਚਾਇਆ ਜਾ ਸਕੇ। ਸਾਡੀ ਸਰਕਾਰ ਖੇਡਾਂ ਦੇ ਖੇਤਰ ਵਿੱਚ ਨੌਜਵਾਨਾਂ ਨੂੰ ਉਤਸ਼ਾਹਿਤ ਕਰਨ ਲਈ ਬਹੁਤ ਅਹਿਮ ਰੋਲ ਅਦਾ ਕਰ ਰਹੀ ਹੈ। ਸਾਡੀ ਸਰਕਾਰ ਹਰ ਸਪੋਰਟਸ ਕਲੱਬ ਨੂੰ ਹਰ ਤਰ੍ਹਾਂ ਦੀ ਮਦਦ ਮੁਹੱਈਆ ਕਰਵਾਏਗੀ ਤਾਂ ਕਿ ਉਹ ਅੰਤਰ ਰਾਸ਼ਟਰੀ ਲੈਵਲ ਤੱਕ ਦੇ ਖਿਡਾਰੀ ਬਣ ਸਕਣ। ਸਾਡੀ ਸਰਕਾਰ ਸਪੋਰਟਸ ਕੱਲਬਾਂ ਲਈ. 51-51 ਹਜ਼ਾਰ ਰੁਪਿਆ ਮੁਹੱਈਆ ਕਰਵਾਏਗੀ ਤਾਂ ਕਿ ਸਾਡੇ ਨੌਜਵਾਨ ਇਸ ਖੇਤਰ ਵਿੱਚ ਮੱਲ੍ਹਾਂ ਮਾਰ ਸਕਣ। ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਖੇਡਾਂ ਜਿੱਥੇ ਸਾਡੇ ਮਨੋਰੰਜਨ ਦਾ ਸਾਧਨ ਹੈ, ਉਥੇ ਉਹ ਵਿਅਕਤੀਗਤ ਤੌਰ ਤੇ ਔਰ ਰਾਜ ਦੀ ਆਰਥਿਕ ਹਾਲਤ ਵਿੱਚ ਮਜ਼ਬੂਤ ਤੇ ਵੱਡਾ ਰੋਲ ਅਦਾ ਕਰਨਗੀਆਂ। ਨੌਜਵਾਨਾਂ ਨੂੰ ਨਸ਼ਿਆਂ ਤੋਂ ਰੋਕਣ ਲਈ ਸਾਨੂੰ ਸਾਰਿਆਂ ਨੂੰ ਪਹਿਲ ਦੇ ਆਧਾਰ ਤੇ ਧਿਆਨ ਦੇਣ ਦੀ ਲੋੜ ਹੈ ਔਰ ਇਸ ਪ੍ਰਤੀ ਸਾਡੀ ਸਰਕਾਰ ਵਚਨਬੱਧ ਹੈ। ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਸਮਾਜ ਵਿੱਚ ਔਰਤਾਂ ਦਾ ਬਹੁਤ ਸਤਿਕਾਰ ਅਤੇ ਅਹਿਮ ਸਥਾਨ ਹੈ। ਮੈਂ ਇਹ ਗੱਲ ਵੀ ਆਖ ਸਕਦਾ ਹਾਂ ਕਿ

**Not recorded as ordered by the Chair.

[ਸਰਦਾਰ ਗੁਰਦੀਪ ਸਿੰਘ ਭੁੱਲਰ]

ਜਿਹੜਾ ਸਾਡਾ ਮਾਣ-ਮੱਤਾ ਪੰਜਾਬ ਦਾ ਇਤਿਹਾਸ ਹੈ, ਉਸ ਨੂੰ ਸਿਰਜਣ ਵਿੱਚ ਸਾਡੀ ਇਸਤਰੀ ਵਰਗ ਦਾ ਬਹੁਤ ਵੱਡਾ ਰੋਲ ਹੈ। ਜੋ ਮਾਣ ਤੇ ਸਤਿਕਾਰ ਇਸਤਰੀ ਵਰਗ ਨੂੰ ਗੁਰੂ ਨਾਨਕ ਦੇਵ ਜੀ ਨੇ ਦਿੱਤਾ ਹੈ : ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ। ਪਰ ਮੈਨੂੰ ਬੜੇ ਦੁਖ ਨਾਲ ਇਹ ਕਹਿਣਾ ਪੈ ਰਿਹਾ ਹੈ ਕਿ ਜਿਸ ਇਸਤਰੀ ਦਾ ਇਸ ਪੰਜਾਬ ਦੀ ਤਰੱਕੀ ਵਿੱਚ ਬਹੁਤ ਵੱਡਾ ਸਥਾਨ ਹੈ ਅਤੇ ਜਿਥੇ ਗੁਰੂਆਂ ਤੇ ਪੀਰਾਂ ਨੇ ਵੀ ਇਸ ਨੂੰ ਬਹੁਤ ਵੱਡਾ ਮਾਣ ਤੇ ਸਤਿਕਾਰ ਦਿੱਤਾ ਹੈ। ਮੈਨੂੰ ਇਹ ਦੱਸਦਿਆਂ ਬੜੀ ਸ਼ਰਮ ਮਹਿਸੂਸ ਹੋ ਰਹੀ ਹੈ ਕਿ ਸਾਡੀਆਂ ਪੰਜਾਬ ਦੀਆਂ ਧੀਆਂ ਭੈਣਾਂ ਆਪਣੀਆਂ ਮੰਗਾਂ ਲੈ ਕੇ ਚਾਹੇ ਐਗਰੀਕਲਚਰ ਯੂਨੀਵਰਸਿਟੀ ਗਈਆਂ, ਚਾਹੇ ਮਟਕਾ ਚੌਕ ਦੇ ਸਾਹਮਣੇ ਧਰਨਾ ਦਿੱਤਾ, ਉਨ੍ਹਾਂ ਦੇ ਨਾਲ ਉਹ ਵਿਹਾਰ ਕੀਤਾ ਗਿਆ, ਉਨ੍ਹਾਂ ਦੇ ਉਤੇ ਸਿਰਫ਼ ਡਾਗਾਂ ਹੀ ਨਹੀਂ ਵਰਾਈਆਂ ਗਈਆਂ ਸਗੋਂ ਉਨ੍ਹਾਂ ਨੂੰ ਕੋਝੇ ਤਰੀਕਿਆਂ ਦੇ ਨਾਲ, ਅਸ਼ਲੀਲ ਹਰਕਤਾਂ ਨਾਲ ਬੇਇੱਜ਼ਤ ਕਰਨ ਦਾ ਯਤਨ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਇੱਕ ਚੁਣੀ ਹੋਈ ਸਰਕਾਰ ਲਈ ਇਸ ਤੋਂ ਵੱਡੀ ਹੋਰ ਕਿਹੜੀ ਸ਼ਰਮ ਵਾਲੀ ਗੱਲ ਹੋ ਸਕਦੀ ਹੈ। ਅੱਜ ਇਹ ਜਿਹੜੇ ਮੂਹਰੇ ਬੈਠੇ ਲੋਕ ਹਨ ਤੇ ਜਿਹੜੇ ਬਹੁਤ ਰੌਲਾ ਪਾ ਰਹੇ ਹਨ ਇਨ੍ਹਾਂ ਵਿਚੋਂ ਕਿਸੇ ਨੇ ਵੀ ਹਾਅ ਦਾ ਨਾਅਰਾ ਨਹੀਂ ਮਾਰਿਆ। ਸਪੀਕਰ ਸਾਹਿਬ, ਮੈਨੂੰ ਇਹ ਗੱਲ ਕਰਨ ਵਿੱਚ ਬੜੀ ਸ਼ਰਮ ਮਹਿਸੂਸ ਹੋ ਰਹੀ ਹੈ ਕਿ ਜਦੋਂ ਮੁੱਖ ਮੰਤਰੀ ਨੂੰ ਪੱਤਰਕਾਰਾਂ ਵਲੋਂ ਪੁੱਛਿਆ ਗਿਆ ਕਿ ਤੁਹਾਡੇ ਰਾਜ ਵਿੱਚ ਲੜਕੀਆਂ ਦੇ ਨਾਲ ਬਹੁਤ ਮਾੜਾ ਸਲੂਕ ਕੀਤਾ ਗਿਆ ਤਾਂ ਅੱਗੋਂ ਉਨ੍ਹਾਂ ਨੇ ਇਹ ਨਹੀਂ ਕਿਹਾ ਕਿ ਮੈਂ ਦੋਸ਼ੀ ਅਫ਼ਸਰਾਂ ਨੂੰ ਸਜ਼ਾਵਾਂ ਦਿਆਂਗਾ, ਸਗੋਂ ਕਿਹਾ ਕਿ ਜੇ ਕਿਸੇ ਦੇ ਚਾਰ ਡਾਗਾਂ ਲੱਗ ਗਈਆਂ ਤਾਂ ਕੀ ਲੋਹੜਾ ਹੋ ਗਿਆ ਹੈ। ਸੋ, ਸਪੀਕਰ ਸਾਹਿਬ, ਜੇਕਰ ਵਾੜ ਹੀ ਖੇਤ ਨੂੰ ਖਾਣ ਲੱਗ ਜਾਵੇ ਤਾਂ ਖੇਤ ਦਾ ਕੀ ਬਚਣਾ ਹੈ। (ਸ਼ੋਰ)।

**ਮਾਨਯੋਗ ਸਪੀਕਰ** : ਬੀਬੀ ਜੀ, ਤੁਸੀਂ ਆਪਣੇ ਮੈਂਬਰਾਂ ਨੂੰ ਆਪਣੀਆਂ ਆਪਣੀਆਂ ਸੀਟਾਂ ਦੇ ਉੱਤੇ ਬੈਠਣ ਲਈ ਕਹੋ। (ਵਿਘਨ)

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਸਾਡੀ ਸਰਕਾਰ ਇਸ ਗੱਲ ਲਈ ਵੀ ਵਚਨਬੱਧ ਹੈ ਕਿ ਜਿਹੜੀ ਅੱਜ ਸਾਡੇ ਸੂਬੇ ਦੇ ਅੰਦਰ ਭਰੂਣ ਹੱਤਿਆ ਦਾ ਕੋਹੜ ਲੱਗਿਆ ਹੋਇਆ ਹੈ ਉਸ ਨੂੰ ਸਖ਼ਤ ਕਾਨੂੰਨ ਬਣਾ ਕੇ ਇਸ ਦੇ ਨਾਲ ਨਜਿੱਠਣ ਲਈ ਵਚਨਬੱਧ ਹੈ ਤਾਂ ਕਿ ਜਿਹੜਾ ਅੱਜ ਸਾਡੇ ਰਾਜ ਵਿੱਚ ਔਰਤਾਂ ਅਤੇ ਮਰਦਾਂ ਦਾ ਅਨੁਪਾਤ ਦਾ ਬਹੁਤ ਪਾੜਾ ਵਧ ਰਿਹਾ ਹੈ, ਉਸ ਨੂੰ ਘੱਟ ਕੀਤਾ ਜਾ ਸਕੇ। ਸਪੀਕਰ ਸਾਹਿਬ, ਸਾਡੀ ਸਰਕਾਰ ਵੱਲੋਂ ਔਰਤਾਂ ਨੂੰ ਉਨ੍ਹਾਂ ਦੇ ਮਾਣ-ਸਨਮਾਨ ਪ੍ਰਤੀ ਜਾਗਰੂਕ ਕਰਵਾਉਣ ਲਈ ਪੂਰਾ ਯਤਨ ਕੀਤਾ ਜਾਵੇਗਾ.............

## SHORT ADJOURNMENT OF THE HOUSE

**Mr. Speaker :** The House stands adjourned for half an hour till 12.24 P.M. today, the 21st March, 2007.

*11.54 A.M. (The Sabha then* adjourned for half an hour till 12.24 P.M. today, the 21st March, 2007.)

(The House re-assembled at 12.24 P.M.)

## MOTION OF THANKS AND DISCUSSION ON GOVERNOR'S ADDRESS *(Resumption)*

**ਮਾਨਯੋਗ ਸਪੀਕਰ** : ਆਨਰੇਬਲ ਮੈਂਬਰਜ਼, ਪਲੀਜ਼। ਹੁਣੇ ਹੀ ਹਾਊਸ ਦੇ ਆਪੋਜ਼ੀਸ਼ਨ ਦੇ ਲੀਡਰ ਸਾਹਿਬਾਨ ਅਤੇ ਟਰੈਜ਼ਰੀ ਬੈਂਚਿਜ਼ ਤੋਂ ਹਾਜ਼ਰ ਰਿਸਪੈਕਟੇਬਲ ਮੈਂਬਰ ਸਾਹਿਬਾਨ ਨਾਲ ਵਿਚਾਰ ਹੋਇਆ ਹੈ ਅਤੇ ਮੈਂ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਸਾਰਿਆਂ ਨੇ ਐਸ਼ੋਰੈਂਸ ਵੀ ਦਿੱਤੀ ਹੈ ਅਤੇ ਕੋਆਪਰੇਸ਼ਨ ਦਾ ਯਕੀਨ ਦਿਵਾਇਆ ਹੈ ਕਿ ਰਿਸਪੈਕਟੇਬਲ ਢੰਗ ਨਾਲ ਹਾਊਸ ਦੀ ਕਾਰਵਾਈ ਚੱਲੇ, ਵਿਚਾਰ ਹੋਣ, ਹੈਲਦੀ ਡਿਸਕਸ਼ਨ ਹੋਵੇ। ਕੋਈ ਵੀ ਮਿਸਅੰਡਰਸਟੈਂਡਿੰਗ ਕ੍ਰੀਏਟ ਹੁੰਦੀ ਹੈ ਤਾਂ ਆਪਸ ਵਿੱਚ ਬਹਿ ਕੇ ਉਸ ਦਾ ਹੱਲ ਠੀਕ ਢੰਗ ਨਾਲ ਕੱਢਣ ਦਾ ਯਤਨ ਕੀਤਾ ਜਾਵੇਗਾ। ਮੈਂ ਸਾਰਿਆਂ ਦਾ ਧੰਨਵਾਦ ਕਰਦਾ ਹਾਂ। (ਥੰਪਿੰਗ) ਅੱਗੇ ਪ੍ਰੋਸੀਡਿੰਗ ਸ਼ੁਰੂ ਕਰਨ ਵਾਸਤੇ ਮੈਂ ਭੁੱਲਰ ਜੀ ਨੂੰ ਸੱਦਾ ਦਿੰਦਾ ਹਾਂ। ਭੁੱਲਰ ਜੀ, ਤੁਸੀਂ ਕੰਟੀਨਿਊ ਕਰੋ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਔਰਤਾਂ ਦੇ ਪ੍ਰਤੀ ਜਿਨ੍ਹਾਂ ਦਾ ਸਾਡੇ ਸਮਾਜ ਵਿੱਚ ਬਹੁਤ ਮਾਣ ਤੇ ਸਤਿਕਾਰ ਹੈ, ਜਿਨ੍ਹਾਂ ਬਾਰੇ ਗੁਰੂ ਸਾਹਿਬ ਨੇ ਕਿਹਾ ਹੈ—

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।

ਔਰਤਾਂ ਦਾ ਇਸ ਪੰਜਾਬ ਦੇ ਮਾਣ ਮੱਤੇ ਇਤਿਹਾਸ ਨੂੰ ਬਣਾਉਣ ਵਿਚ ਬਹੁਤ ਵੱਡਾ ਰੋਲ ਹੈ ਪਰ ਸਪੀਕਰ ਸਾਹਿਬ, ਮੈਨੂੰ ਇਹ ਕਹਿੰਦਿਆਂ ਸ਼ਰਮ ਮਹਿਸੂਸ ਹੁੰਦੀ ਹੈ ਕਿ ਸਾਡੇ ਪੰਜਾਬ ਦੀਆਂ ਧੀਆਂ-ਭੈਣਾਂ ਦੀ ਪਿਛਲੀ ਸਰਕਾਰ ਦੇ ਸਮੇਂ ਜਦੋਂ ਉਨ੍ਹਾਂ ਨੇ ਆਪਣੇ ਹੱਕ ਲੈਣ ਲਈ ਚਾਹੇ ਉਹ ਲੁਧਿਆਣੇ ਦੀ ਐਗਰੀਕਲਚਰ ਯੂਨੀਵਰਸਿਟੀ ਗਈਆਂ, ਚਾਹੇ ਚੰਡੀਗੜ੍ਹ ਮਟਕਾ ਚੌਂਕ ਵਿੱਚ ਆਈਆਂ, ਉਨ੍ਹਾਂ ਨਾਲ ਇਹੋ ਜਿਹਾ ਮਾੜਾ ਵਤੀਰਾ ਕੀਤਾ ਗਿਆ ਕਿ ਉਨ੍ਹਾਂ ਨੂੰ ਕੇਵਲ ਡਾਂਗਾਂ ਹੀ ਨਹੀਂ ਮਾਰੀਆਂ ਗਈਆਂ ਬਲਕਿ ਕੋਝੀਆਂ ਹਰਕਤਾਂ ਨਾਲ ਜ਼ਲੀਲ ਕਰਨ ਦਾ ਯਤਨ ਵੀ ਕੀਤਾ ਗਿਆ ਜੋ ਕਿ ਪੰਜਾਬੀਆਂ ਲਈ ਸ਼ਰਮਨਾਕ ਘਟਨਾ ਹੈ। ਮੈਨੂੰ ਇਸ ਤੋਂ ਵੀ ਵੱਡਾ ਦੁਖ ਇਹ ਹੈ ਕਿ ਜਦੋਂ ਕੋਈ ਅਫ਼ਸਰ ਜਾਂ ਕਰਮਚਾਰੀ ਇਹੋ ਜਿਹੀ ਗਲਤੀ ਕਰਦਾ ਹੈ ਉਸ ਵੇਲੇ ਦੀ ਸਰਕਾਰ ਦੇ ਮੁੱਖ ਮੰਤਰੀ ਦਾ ਫਰਜ਼ ਬਣਦਾ ਹੈ ਕਿ ਇਹੋ ਜਿਹੀ ਗਲਤੀ ਕਰਨ ਵਾਲਿਆਂ ਨੂੰ ਸਜ਼ਾ ਦਿਤੀ ਜਾਵੇ ਪਰ ਬੜੇ ਦੁਖ ਵਾਲੀ ਗੱਲ ਹੈ ਕਿ ਜਦੋਂ ਪੱਤਰਕਾਰਾਂ ਨੇ ਪੁੱਛਿਆ ਕਿ ਕੁਝ ਲੋਕਾਂ ਨੇ ਲੜਕੀਆਂ ਨਾਲ ਬਦਸਲੂਕੀ ਕੀਤੀ ਹੈ ਤਾਂ ਅੱਗੋਂ ਇਸ ਗੱਲ ਦਾ ਜਵਾਬ ਸੀ ਕਿ ਕੀ ਲੋਹੜਾ ਹੋ ਗਿਆ ਜੇ ਚਾਰ ਡਾਂਗਾਂ ਮਾਰ ਦਿੱਤੀਆਂ। ਮੇਰੇ ਸਾਮ੍ਹਣੇ ਬੈਠੇ ਵੀਰਾਂ ਵਿਚੋਂ ਕਿਸੇ ਨੇ ਵੀ ਇਸ ਗੱਲ ਤੇ ਹਾਅ ਦਾ ਨਾਅਰਾ ਨਹੀਂ ਮਾਰਿਆ। ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬੀ ਹਰ ਗੱਲ ਬਰਦਾਸ਼ਤ ਕਰ ਸਕਦਾ ਹੈ, ਘੱਟ ਰੋਟੀ ਖਾ ਕੇ ਬਰਦਾਸ਼ਤ ਕਰ ਸਕਦਾ ਹੈ, ਮਾੜਾ ਕੱਪੜਾ ਪਾ ਕੇ ਬਰਦਾਸ਼ਤ ਕਰ ਸਕਦਾ ਹੈ ਪਰ ਕੋਈ ਉਸ ਦੀ ਧੀ-ਭੈਣ ਨੂੰ ਓਏ ਕਹੇ, ਇਹ ਬਰਦਾਸ਼ਤ ਨਹੀਂ ਕਰ ਸਕਦਾ। ਮੈਂ ਕਹਿ ਸਕਦਾ ਹਾਂ ਕਿ ਅਜਿਹੀਆਂ ਗੱਲਾਂ ਕਾਰਨ ਹੀ ਜਿਥੇ ਬਜ਼ੁਰਗਾਂ-ਵੀਰਾਂ ਨੇ ਅਕਾਲੀ ਦਲ-ਭਾਜਪਾ ਦੀ ਸਰਕਾਰ ਲਿਆਉਣ ਵਿਚ ਯੋਗਦਾਨ ਪਾਇਆ ਹੈ ਉਥੇ ਸਾਡੀਆਂ ਧੀਆਂ-ਭੈਣਾਂ ਨੇ ਇਸ ਪਾਰਟੀ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦੇ ਖਿਲਾਫ਼ ਸਾਨੂੰ ਵੋਟ ਪਾ ਕੇ ਇੱਕ ਬਹੁਤ ਵੱਡਾ ਰੋਲ ਅਦਾ ਕੀਤਾ ਹੈ। (ਥੰਪਿੰਗ)

[ਸਰਦਾਰ ਗੁਰਦੀਪ ਸਿੰਘ ਭੁੱਲਰ]

ਸਪੀਕਰ ਸਾਹਿਬ, ਮੈਂ ਇਕ ਗੱਲ ਕਹਿਣੀ ਚਾਹਾਂਗਾ ਕਿ ਸਾਡੀ ਸਰਕਾਰ ਇਸ ਗੱਲ ਲਈ ਵਚਨਬੱਧ ਹੈ ਕਿ ਔਰਤਾਂ ਦਾ ਪੂਰਾ ਮਾਣ ਅਤੇ ਸਤਿਕਾਰ ਕੀਤਾ ਜਾਵੇ ਔਰ ਉਨ੍ਹਾਂ ਨੂੰ ਇਸ ਪਾਸੇ ਵੱਲ ਜਾਗਰੂਕ ਕਰਨ ਲਈ ਉਚੇਰਾ ਧਿਆਨ ਦਿੱਤਾ ਜਾਵੇ। ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਇਕ ਬਹੁਤ ਵਧੀਆ ਗੱਲ ਕੀਤੀ ਹੈ ਕਿ ਔਰਤਾਂ ਨੂੰ ਥਾਣੇ ਵਿਚ ਨਾ ਬੁਲਾਇਆ ਜਾਵੇ ਔਰ ਇੱਕ ਅੰਮ੍ਰਿਤਸਰ ਦੇ ਥਾਣੇਦਾਰ ਨੇ ਇੱਕ ਔਰਤ ਨੂੰ ਥਾਣੇ ਵਿਚ ਬੁਲਾਉਣ ਦਾ ਯਤਨ ਕੀਤਾ ਤੇ ਮੈਂ ਇੱਕ ਗੱਲ ਦੱਸ ਕੇ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਬਿਨਾਂ ਕਿਸੇ ਸ਼ਿਕਾਇਤ ਦੇ ਸੀ.ਐਮ. ਸਾਹਿਬ ਨੇ ਅਖਬਾਰਾਂ ਵਿੱਚ ਖਬਰ ਪੜ੍ਹ ਕੇ ਹੀ ਉਸ ਐਸ.ਐਚ.ਓ. ਦੇ ਖਿਲਾਫ ਸਖ਼ਤ ਐਕਸ਼ਨ ਲਿਆ। (ਥੰਪਿੰਗ)

ਸਪੀਕਰ ਸਾਹਿਬ, ਮੈਂ ਇਹ ਗੱਲ ਦੱਸਣ ਵਿਚ ਵੀ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਅਕਾਲੀ ਦਲ ਤੇ ਬੀ.ਜੇ.ਪੀ. ਦੀਆਂ ਮੇਰੀਆਂ ਤਿੰਨ ਭੈਣਾਂ ਇਸ ਹਾਊਸ ਵਿੱਚ ਮੈਂਬਰ ਬਣ ਕੇ ਆਈਆਂ ਹਨ। ਸੀ.ਐਮ. ਸਾਹਿਬ ਨੇ ਇਸ ਵਰਗ ਦਾ ਮਾਣ ਵਧਾਉਂਦਿਆਂ ਹੋਇਆਂ ਇਨ੍ਹਾਂ ਵਿਚੋਂ ਦੋ ਨੂੰ ਕੈਬਨਿਟ ਮੰਤਰੀ ਅਤੇ ਇੱਕ ਨੂੰ ਚੀਫ ਪਾਰਲੀਮੈਂਟਰੀ ਸੈਕਟਰੀ ਬਣਾਇਆ ਹੈ। ਇਸ ਤਰ੍ਹਾਂ ਕਰਨ ਨਾਲ ਔਰਤ ਵਰਗ ਦਾ ਮਾਣ ਬਹੁਤ ਵਧਿਆ ਹੈ। ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਾਂਗਾ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਉਨ੍ਹਾਂ ਦੀ ਅਗਵਾਈ ਥੱਲੇ ਸ਼੍ਰੋਮਣੀ ਅਕਾਲੀ ਦਲ ਤੇ ਬੀ.ਜੇ.ਪੀ. ਦੀ ਟੀਮ ਕੰਮ ਕਰਦੀ ਹੈ। ਇਨ੍ਹਾਂ ਦਾ ਹਮੇਸ਼ਾ ਇਹ ਟੀਚਾ ਰਿਹਾ ਹੈ ਕਿ ਪੰਜਾਬ ਨੂੰ ਤਰੱਕੀ ਦੇ ਰਾਹ ਤੇ ਤੋਰਿਆ ਜਾਵੇ, ਅੱਗੇ ਵਧਾਇਆ ਜਾਵੇ। ਇਸ ਦੇ ਲਈ ਜੋ ਸਾਡਾ ਬੁਨਿਆਦੀ ਢਾਂਚਾ ਹੈ, ਉਸ ਦਾ ਮਜ਼ਬੂਤ ਹੋਣਾ ਬਹੁਤ ਜ਼ਰੂਰੀ ਹੈ ਔਰ ਪਿਛਲੇ ਸਮੇਂ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਨੇ ਇਸ ਵੱਲ ਉਚੇਰਾ ਧਿਆਨ ਦਿੱਤਾ ਹੈ। ਇਨ੍ਹਾਂ ਨੇ ਦਰਿਆਵਾਂ ਤੇ ਪੁਲ ਬਣਾਉਣ ਵਿੱਚ ਪਹਿਲ ਕਦਮੀ ਕੀਤੀ ਹੈ। ਸਾਡੀ ਸਰਕਾਰ ਇਸ ਗੱਲ ਲਈ ਵਚਨਬੱਧ ਹੈ ਕਿ ਜੇ ਅਸੀਂ ਕੋਈ ਤਰੱਕੀ ਕਰ ਸਕਦੇ ਹਾਂ ਤਾਂ ਜਿੰਨਾ ਚਿਰ ਸਾਡਾ ਬੁਨਿਆਦੀ ਢਾਂਚਾ ਮਜ਼ਬੂਤ ਨਹੀਂ ਹੁੰਦਾ, ਅਸੀਂ ਉਨਾ ਚਿਰ ਕੋਈ ਤਰੱਕੀ ਨਹੀਂ ਕਰ ਸਕਦੇ, ਉਂਨਾ ਚਿਰ ਸਹੀ ਮੰਜ਼ਿਲ ਨਹੀਂ ਛੂਹ ਸਕਦੇ, ਜਿੰਨੇ ਚਿਰ ਤੱਕ ਬੁਨਿਆਦੀ ਢਾਂਚਾ ਮਜ਼ਬੂਤ ਨਹੀਂ ਹੁੰਦਾ। ਸਾਡੀ ਸਰਕਾਰ ਇਸ ਗੱਲ ਲਈ ਵੀ ਵਚਨਬੱਧ ਹੈ ਕਿ ਬੁਨਿਆਦੀ ਢਾਂਚੇ ਵਿਚ ਬਹੁਤ ਵੱਡਾ ਇਨਕਲਾਬ ਲਿਆ ਕੇ ਸੁਧਾਰ ਲਿਆਂਦਾ ਜਾਵੇ। ਮੈਂ ਨਿੱਜੀ ਤੌਰ ਤੇ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਜਿੱਥੇ ਤੁਸੀਂ ਬਹੁਤ ਵੱਡਾ ਉਪਰਾਲਾ ਕਰਕੇ ਮਾਲਵੇ-ਦੁਆਬੇ ਵਿਚ ਮਹਿਤਪੁਰ-ਜਗਰਾਵਾਂ ਵਾਲਾ ਪੁਲ ਬਣਾਇਆ ਹੈ ਅਤੇ ਬਾਕੀ ਦੇ ਤਿੰਨ ਪੁਲ ਬਣਾਏ ਹਨ, ਉਥੇ ਮੇਰੀ ਬੇਨਤੀ ਹੈ ਕਿ ਜਲੰਧਰ ਕੈਂਟ ਵਿਚ ਹਲਵਾਰਾ ਨੂੰ ਦਿ ਡਿਫੈਂਸ ਔਰ ਉਦਯੋਗਿਕ ਪੱਖ ਤੋਂ ਲਿਆ ਜਾਵੇ ਤਾਂ ਮਹਿਲਟਘਾਰਾਂ ਤੋਂ ਹੰਬੜਾ ਦਾ ਪੁਲ ਪਹਿਲ ਦੇ ਆਧਾਰ ਤੇ ਬਣਾਇਆ ਜਾਵੇ। ਇਸ ਦੇ ਦੋਹੀਂ ਪਾਸੀਂ ਬੇਟ ਏਰੀਆ ਵੀ ਲਗਦਾ ਹੈ। ਇਸ ਕਾਰਨ ਆਰਥਿਕ ਤੌਰ ਤੇ ਵੀ ਬਹੁਤ ਵੱਡਾ ਇਨਕਲਾਬ ਆਵੇਗਾ। ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਚਾਹਾਂਗਾ ਕਿ ਪੰਜਾਬ ਨਾਲ ਬਹੁਤ ਵੱਡਾ ਧੱਕਾ ਹੋਇਆ ਹੈ। ਚਾਹੀਦਾ ਤਾਂ ਇਹ ਹੈ ਕਿ ਜਦੋਂ ਅਸੀਂ ਕਈ ਵਾਰ ਬਾਹਰਲੀਆਂ ਸਟੇਟਾਂ ਨਾਲ ਗੱਲ ਕਰਦੇ ਹਾਂ ਜਾਂ ਜਿੱਥੇ ਕਿਤੇ ਆਪਣੀ ਸਟੇਟ ਦੀ ਭਲਾਈ ਦਾ ਮਸਲਾ ਹੁੰਦਾ ਹੈ ਜਾਂ ਜਿਥੇ ਸਟੇਟ ਦੇ ਹੱਕ ਸਾਂਝੇ ਹੋਣ ਤਾਂ ਉਥੇ ਪਾਰਟੀਬਾਜ਼ੀ ਤੋਂ ਉਪਰ ਉਠ ਕੇ ਤੇ ਰਾਜਨੀਤੀ ਤੋਂ ਉਪਰ

ਉਠ ਕੇ ਪਹਿਲ ਦੇ ਆਧਾਰ ਤੇ ਸਾਰੀਆਂ ਪਾਰਟੀਆਂ ਸਾਥ ਦੇਣ। ਜਦੋਂ ਪੰਜਾਬ ਦੇ ਨਾਲ ਵੱਡਾ ਧੱਕਾ ਹੋਇਆ ਅਤੇ ਪੰਜਾਬ ਦੀ ਵੰਡ ਹੋਈ, ਫਿਰ ਪੰਜਾਬੀ ਸੂਬਾ ਬਣਿਆ ਤਾਂ ਸਾਰੇ ਕਾਨੂੰਨ ਛਿੱਕੇ ਤੇ ਟੰਗ ਦਿੱਤੇ। ਚਾਹੇ ਰਾਈਪੇਰੀਅਨ ਕਾਨੂੰਨ ਸੀ, ਚਾਹੇ ਪੰਜਾਬੀ ਬੋਲਦੇ ਇਲਾਕਿਆਂ ਦੀ ਗੱਲ ਸੀ ਜਿਥੇ ਪਿੰਡ ਨੂੰ ਇਕਾਈ ਮੰਨਿਆ ਗਿਆ ਸੀ, ਉਸ ਕਾਨੂੰਨ ਨੂੰ ਵੀ ਛਿੱਕੇ ਟੰਗ ਦਿੱਤਾ ਗਿਆ। ਇਸ ਅਨੁਸਾਰ ਪੰਜਾਬ ਨੂੰ ਚੰਡੀਗੜ੍ਹ ਮਿਲਣਾ ਸੀ। ਇਸ ਸਾਰੇ ਕੁਝ ਵਿਚ ਅਨਿਆਂ ਕਾਂਗਰਸ ਪਾਰਟੀ ਨੇ ਕੀਤਾ। ਮੈਂ ਇਹ ਗੱਲ ਜਾਤੀ ਤੌਰ ਤੇ ਅਟੈਕ ਨਹੀਂ ਕਰਦਾ ਪਰ ਜਿੱਥੇ ਕੋਈ ਗੱਲ ਪੰਜਾਬ ਦੇ ਹਿੱਤਾਂ ਵਿਚ ਨਹੀਂ ਹੋਵੇਗੀ ਤੇ ਪੰਜਾਬ ਦੇ ਹਿੱਤਾਂ ਦੇ ਉਲਟ ਗੱਲ ਰਹੀ ਹੋਵੇ ਤਾਂ ਇਹ ਕਹਿਣਾ ਪੈਂਦਾ ਹੈ। ਇਨ੍ਹਾਂ ਦੇ ਰਾਜ ਵੇਲੇ ਪੰਜਾਬ ਦੇ ਹਿੱਤਾਂ ਵਿਚ ਨਹੀਂ ਬਲਕਿ ਪੰਜਾਬ ਦੇ ਹਿੱਤਾਂ ਦੇ ਉਲਟ ਗੱਲਾਂ ਰਹੀਆਂ। ਚਾਹੀਦਾ ਇਹ ਸੀ ਕਿ ਜਿਹੜੀਆਂ ਪਾਰਟੀਆਂ ਉਸ ਵੇਲੇ ਸੰਘਰਸ਼ ਕਰਦੀਆਂ ਸਨ, ਜਿਨ੍ਹਾਂ ਵਿੱਚੋਂ ਸਭ ਤੋਂ ਮੋਹਰੀ ਸ਼੍ਰੋਮਣੀ ਅਕਾਲੀ ਦਲ ਸੀ, ਉਸ ਦਾ ਸਾਥ ਦੇ ਕੇ ਪੰਜਾਬ ਦੇ ਮਸਲੇ ਤੇ, ਪੰਜਾਬ ਦੇ ਹੱਕਾਂ ਨੂੰ ਲੈਣ ਲਈ ਅਤੇ ਪੰਜਾਬ ਦੀਆਂ ਮੰਗਾਂ ਮਨਵਾਉਣ ਲਈ ਯਤਨ ਕੀਤਾ ਜਾਂਦਾ। ਮੈਂ ਇਸ ਗੱਲ ਤੇ ਵਧਾਈ ਦਿੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬ ਦੇ ਹੱਕਾਂ ਲਈ ਬਹੁਤ ਲੰਬਾ ਸਮਾਂ ਲੜਾਈ ਲੜੀ ਹੈ ਭਾਵੇਂ ਕਈ ਨੁਕਸਾਨ ਵੀ ਉਠਾਉਣੇ ਪਏ ਹਨ।

ਸਾਡੀ ਸਰਕਾਰ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਅਗਵਾਈ ਵਿੱਚ ਇਸ ਗੱਲ ਲਈ ਵਚਨਬੱਧ ਹੈ ਕਿ ਰਾਜ ਦੇ ਹਿੱਤਾਂ ਵਾਸਤੇ, ਰਾਜਧਾਨੀ ਵਾਸਤੇ, ਪਾਣੀ ਵਾਸਤੇ ਜੋ ਕੋਈ ਵੀ ਸਾਡਾ ਹੱਕ ਬਣਦਾ ਹੈ, ਉਸ ਦੇ ਲਈ ਸਦਾ ਹੀ ਯਤਨਸ਼ੀਲ ਰਹੇਗੀ। ਸਾਡੇ ਗੁਆਂਢੀ ਰਾਜਾਂ ਨਾਲ ਚੰਗੇ ਸਬੰਧ ਬਣੇ ਹਨ ਪਰ ਇਨ੍ਹਾਂ ਚੰਗੇ ਸਬੰਧਾਂ ਕਰਕੇ ਪੰਜਾਬ ਦੇ ਹਿੱਤਾਂ ਨਾਲ ਕੋਈ ਖਿਲਵਾੜ ਨਹੀਂ ਕੀਤਾ ਜਾਵੇਗਾ ਅਤੇ ਪੰਜਾਬ ਦੇ ਹਿੱਤਾਂ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾਵੇਗਾ। ਮੈਂ ਇਸ ਗੱਲ ਦੀ ਖੁਸ਼ੀ ਮਹਿਸੂਸ ਕਰਦਾ ਹਾਂ। ਸਪੀਕਰ ਸਾਹਿਬ, ਮੈਂ ਇੱਕ ਹੋਰ ਗੱਲ ਦਸਣੀ ਚਾਹੁੰਦਾ ਹਾਂ ਕਿ ਪਹਿਲਾਂ ਮੈਗਾ ਪ੍ਰਾਜੈਕਟਸ ਬਾਰੇ ਰੌਲਾ ਪਿਆ ਸੀ। ਇਨ੍ਹਾਂ ਮੈਗਾ ਪ੍ਰਾਜੈਕਟਾਂ ਕਰਕੇ ਇਹ ਉਮੀਦ ਸੀ ਕਿ ਪੰਜਾਬ ਤਰੱਕੀ ਕਰੇਗਾ ਪਰ ਇਸ ਤੇ ਪੰਜਾਬ ਦੀ ਉਪਜਾਊ ਜ਼ਮੀਨ ਨੂੰ ਉਜਾੜ ਕੇ ਅਤੇ ਕੰਕਰੀਟ ਦੀਆ ਕੰਧਾਂ ਖੜ੍ਹੀਆਂ ਕਰ ਦਿੱਤੀਆਂ ਹਨ। ਇਹ ਪੰਜਾਬ ਨਾਲ ਖਿਲਵਾੜ ਹੋਇਆ ਸੀ। ਇਸ ਦੇ ਬਾਰੇ ਪਹਿਲਾਂ ਵੀ ਰੌਲਾ ਪਿਆ ਅਤੇ ਇਨ੍ਹਾਂ ਦੀ ਪਾਰਟੀ ਦੇ ਆਪਣੇ ਮੈਂਬਰ ਵੀ ਕਈ ਵਾਰ ਬੜਾ ਵਿਰੋਧ ਕਰਦੇ ਰਹੇ। ਇਨ੍ਹਾਂ ਮੈਗਾ ਪ੍ਰਾਜੈਕਟਾਂ ਦੇ ਨਾਂ ਤੇ ਪੰਜਾਬ ਨਾਲ ਬੜਾ ਧੱਕਾ ਹੋਇਆ ਹੈ। ਸਾਡੀ ਸਰਕਾਰ ਇਸ ਗੱਲ ਲਈ ਵਚਨਬੱਧ ਹੈ ਕਿ ਇਹ ਜਿਹੜੇ ਘਪਲੇ ਹੋਏ ਸੀ, ਉਨ੍ਹਾਂ ਵਿੱਚ ਸ਼ਾਮਲ ਦੋਸ਼ੀਆਂ ਨੂੰ ਸਜ਼ਾ ਮਿਲੇਗੀ। ਸੋ, ਮੈਂ ਸਪੀਕਰ ਸਾਹਿਬ, ਆਪਣੀ ਗੱਲ ਨੂੰ ਨੇੜੇ ਕਰਦਾ ਹੋਇਆ ਇੱਕ ਗੱਲ ਕਹਿਣੀ ਚਾਹਾਂਗਾ ਕਿ ਪਿਛਲੇ ਸਮੇਂ ਵਿੱਚ ਮਨੁੱਖੀ ਅਧਿਕਾਰਾਂ ਦਾ ਘਾਣ ਹੋਇਆ ਸੀ। ਮੈਂ ਬਹੁਤਾ ਸਮਾਂ ਨਾ ਲੈਂਦਾ ਹੋਇਆ ਹਾਊਸ ਦਾ ਟਾਈਮ ਜ਼ਾਇਆ ਨਹੀਂ ਕਰਾਂਗਾ। ਟੀਚਰਾਂ ਦਾ ਜੋ ਮਸਲਾ ਸੀ ਜਾਂ ਜੋ ਡਾਕਟਰ ਆਪਣੀਆਂ ਮੰਗਾਂ ਲੈ ਕੇ ਆਏ ਸਨ ਤਾਂ ਉਨ੍ਹਾਂ ਨਾਲ ਜੋ ਵਿਵਹਾਰ ਕੀਤਾ ਗਿਆ, ਉਸ ਬਾਰੇ ਤੁਸੀਂ ਸਾਰੇ ਜਾਣਦੇ ਹੋ। ਪਿਛਲੇ ਸਮੇਂ ਵਿੱਚ ਮਨੁੱਖੀ ਅਧਿਕਾਰਾਂ ਬਾਰੇ ਜੋ ਇਹ ਗੱਲ ਆਈ ਹੈ, ਇਸ ਬਾਰੇ ਸਪੀਕਰ ਸਾਹਿਬ, ਮੈਂ ਸਮੁੱਚੇ ਹਾਊਸ ਨੂੰ ਇਹ ਦੱਸਣਾ ਚਾਹਾਂਗਾ ਕਿ ਸਾਡੀ ਸਰਕਾਰ ਵਿੱਚ ਮਨੁੱਖੀ ਅਧਿਕਾਰਾਂ ਨੂੰ ਸੁਰੱਖਿਅਤ ਰੱਖਿਆ ਜਾਵੇਗਾ, ਸਾਡੀ ਸਰਕਾਰ ਇਨ੍ਹਾਂ ਦੀ ਸੁਰਕਸ਼ਾ ਕਰਨ ਵਾਸਤੇ ਪੂਰੀ ਤਰ੍ਹਾਂ ਵਚਨਬੱਧ ਹੈ ਅਤੇ ਇਹ ਇੱਕ ਦੁਖਦਾਈ ਨਹੀਂ ਬਲਕਿ ਸਾਫ਼ ਸੁਥਰਾ ਰਾਜ ਹੋਵੇਗਾ। ਹੁਣ ਪੰਜਾਬ ਵਿੱਚ ਅਤਿਆਚਾਰ ਦਾ ਅੰਤ ਆ ਚੁੱਕਾ ਹੈ। ਹੁਣ ਹਰ ਵਿਅਕਤੀ ਇਸ ਚੰਗੇ

[ਸਰਦਾਰ ਗੁਰਦੀਪ ਸਿੰਘ ਭੁੱਲਰ]

ਵਕਤ ਵਿੱਚ ਪੰਜਾਬ ਵਿੱਚ ਅਮਨ-ਸਤਿਕਾਰ ਨਾਲ ਖੁਸ਼ੀ-ਖੁਸ਼ੀ ਰਹਿ ਸਕਦਾ ਹੈ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਪੰਜਾਬ ਦੀ ਜਨਤਾ ਨੂੰ ਦੱਸਣਾ ਚਾਹਾਂਗਾ ਕਿ ਪੰਜਾਬ ਵਿੱਚ ਹੁਣ ਇੱਕ ਨਵੀਂ ਸਵੇਰ ਹੋਈ ਹੈ, ਨਵੀਂ ਖੁਸ਼ਹਾਲੀ ਦੀ ਕਿਰਨ ਜਾਗੀ ਹੈ ਅਤੇ ਕਿਰਨ ਲੋਕਾਂ ਨੂੰ ਨਵੇਂ ਵਿਕਾਸ ਦੀ ਤਰਫ ਲੈ ਕੇ ਜਾਵੇਗੀ। ਇਸ ਨਾਲ ਪੰਜਾਬ ਦਾ ਸਰਬਪੱਖੀ ਵਿਕਾਸ ਹੋਵੇਗਾ ਅਤੇ ਸਾਡਾ ਪੰਜਾਬ ਬੁਲੰਦੀਆਂ ਨੂੰ ਛੋਹੇਗਾ। ਸਪੀਕਰ ਸਾਹਿਬ, ਮੈਂ ਸਮੁੱਚੇ ਹਾਊਸ ਨੂੰ ਇਸ ਗੱਲ ਦੀ ਬੇਨਤੀ ਕਰਨੀ ਚਾਹਾਂਗਾ ਕਿ ਗਵਰਨਰ ਸਾਹਿਬ ਨੇ ਇੱਕ ਬਹੁਤ ਦੂਰ-ਅੰਦੇਸ਼ ਐਡਰੈਸ ਇਸ ਹਾਊਸ ਵਿੱਚ ਦਿੱਤਾ ਹੈ ਅਤੇ ਇਸ ਦੂਰ-ਅੰਦੇਸ਼ ਐਡਰੈਸ ਨੂੰ ਪੂਰੇ ਹਾਊਸ ਨੂੰ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਬਹੁਤ ਧੰਨਵਾਦੀ ਹਾਂ।

**ਮਾਨਯੋਗ ਸਪੀਕਰ :** ਸ਼੍ਰੀ ਹਰੀਸ਼ ਢਾਂਡਾ ਜੀ।

**ਸ਼੍ਰੀ ਹਰੀਸ਼ ਰਾਏ ਢਾਂਡਾ (ਲੁਧਿਆਣਾ, ਪੱਛਮੀ) :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ। ਗਵਰਨਰ ਸਾਹਿਬ ਦਾ ਭਾਸ਼ਣ, ਭਾਵੇਂ ਉਹ 32 ਸਫਿਆਂ ਦਾ ਹੀ ਸੀ ਪਰ ਇਹ ਪਿਛਲੀ ਸਰਕਾਰ ਦੀ ਕਾਰਗੁਜ਼ਾਰੀ ਅਤੇ ਨਵੀਂ ਸਰਕਾਰ ਨੇ ਜੋ ਕਰਨਾ ਹੈ ਉਸ ਨੂੰ ਨਵੀਂ ਦਿਸ਼ਾ ਦਿੰਦਾ ਹੈ। ਆਮ ਜਨਤਾ ਨੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਵਿੱਚ ਜੋ ਵਿਸ਼ਵਾਸ ਪ੍ਰਗਟਾਇਆ ਹੈ ਅਤੇ ਮੌਜੂਦਾ ਸਰਕਾਰ ਨੇ ਲੋਕਾਂ ਨਾਲ ਜੋ ਵਾਅਦੇ ਕੀਤੇ ਹਨ, ਉਨ੍ਹਾਂ ਨੂੰ ਪੂਰਿਆਂ ਕਰਨ ਦਾ ਇਸ਼ਾਰਾ ਇਸ ਗਵਰਨਰ ਐਡਰੈਸ ਵਿੱਚ ਕੀਤਾ ਗਿਆ ਹੈ। ਇਸ ਤੋਂ ਪਹਿਲਾਂ ਵਾਅਦੇ ਕਰਨ ਅਤੇ ਉਨ੍ਹਾਂ ਨੂੰ ਪੂਰਿਆਂ ਕਰਨਾ ਵਿਹਾਰਕ ਤੌਰ ਤੇ ਪਿਛੋਕੜ ਵਿਚ ਰਿਹਾ ਹੈ। ਮੌਜੂਦਾ ਸਰਕਾਰ ਵਿਚ ਜਨਤਾ ਨੇ ਜੋ ਵਿਸ਼ਵਾਸ ਕੀਤਾ ਹੈ, ਉਸ ਵਿਸ਼ਵਾਸ ਨੂੰ ਪੂਰਾ ਕਰਨ ਦਾ ਵਰਨਣ ਇਸ ਐਡਰੈਸ ਵਿਚ ਕੀਤਾ ਗਿਆ ਹੈ। ਪਿਛਲੀ ਸਰਕਾਰ ਜੋ ਹਵਾਈ ਗੱਲਾਂ ਅਤੇ ਖੁਦ ਦੀ ਮਹਿਮਾ ਦਾ ਗੁਣਗਾਨ ਕਰਦੀ ਰਹੀ ਹੈ, ਉਸ ਨੂੰ ਵੀ ਬੜੇ ਅੱਛੇ ਅਤੇ ਸੁਚਾਰੂ ਢੰਗ ਨਾਲ ਇਸ ਐਡਰੈਸ ਵਿਚ ਦਰਸਾਇਆ ਗਿਆ ਹੈ। ਅਨਇੰਪਲਾਇਮੈਂਟ ਵੱਲ ਵੀ ਇਸ ਵਿਚ ਖਾਸ ਧਿਆਨ ਦਿੱਤਾ ਗਿਆ ਹੈ ਜਿਸ ਕਾਰਨ ਪੰਜਾਬ ਦਾ ਨੌਜਵਾਨ ਅੱਜ ਲੁੱਟਿਆ ਜਾ ਰਿਹਾ ਹੈ। ਨੈਸ਼ਨਲ ਗਰੋਥ ਦੇ ਮੁਕਾਬਲੇ ਪੰਜਾਬ ਦੀ ਨੈਸ਼ਨਲ ਗਰੋਥ ਜੋ ਘਟ ਕੇ ਕੇਵਲ 2 ਪ੍ਰਤੀਸ਼ਤ ਤੱਕ ਰਹਿ ਗਈ ਹੈ, ਉਸ ਦਾ ਵੀ ਇਸ ਵਿੱਚ ਜ਼ਿਕਰ ਕਰਨਾ ਇਕ ਸ਼ਲਾਘਾਯੋਗ ਕੰਮ ਹੈ। The major area of concern of my government is the injection of bitterness into the affairs of the State. ਪਿਛਲੀ ਸਰਕਾਰ ਵੇਲੇ ਚੌਕਸੀ ਕਮਿਸ਼ਨ ਬਣਾਇਆ ਗਿਆ ਸੀ, ਅਸੀਂ ਖੁਸ਼ਕਿਸਮਤ ਹਾਂ ਕਿ ਅੱਜ ਉਸ ਨੂੰ ਖਤਮ ਕਰਨ ਵਾਸਤੇ ਨਵਾਂ ਬਿੱਲ ਪਾਸ ਹੋਇਆ ਹੈ। ਚੌਕਸੀ ਵਿਭਾਗ ਨੂੰ ਜਿਸ ਤਰੀਕੇ ਨਾਲ ਇਸਤੇਮਾਲ ਕੀਤਾ ਗਿਆ ਅਤੇ ਪੰਜਾਬ ਦੀ ਸਿਆਸਤ ਵਿੱਚ ਕੁੜੱਤਣ ਲਿਆਂਦੀ ਗਈ, ਉਹ ਸਾਡੇ ਸਾਰਿਆਂ ਦੇ ਸਾਹਮਣੇ ਹੈ। ਕੋਈ ਸ਼ਿਕਾਇਤ ਕਰਨ ਵਾਲਾ ਨਹੀਂ ਹੁੰਦਾ ਸੀ ਲੇਕਿਨ ਆਪਣੇ ਭਰੋਸੇਯੋਗ ਸੂਤਰਾਂ ਦਾ ਇਸਤੇਮਾਲ ਕਰਕੇ ਪਿਛਲੀ ਸਰਕਾਰ ਵੇਲੇ ਆਪਣੇ ਵਿਰੋਧੀਆਂ ਨੂੰ ਤੰਗ ਕੀਤਾ ਜਾਂਦਾ ਸੀ। ਇੱਕ ਨਵੀਂ ਨੀਤੀ ਤਿਆਰ ਕਰਕੇ ਪੰਜਾਬ ਦੀ ਸਿਆਸਤ ਨੂੰ ਨਵੀਂ ਦਿਸ਼ਾ ਦੇਣਾ ਸਾਡੀ ਸਰਕਾਰ ਦਾ ਇਕ ਨਵਾਂ ਪਹਿਲੂ ਹੈ। ਇਸ ਤੋਂ ਇਲਾਵਾ ਕੁਰੱਪਸ਼ਨ ਨੂੰ ਦੋਵੇਂ ਹੱਥੀਂ ਨਜਿੱਠਣ ਦਾ ਜੋ ਇਸ ਵਿੱਚ ਵਰਨਣ ਕੀਤਾ ਗਿਆ ਹੈ, ਉਸ ਤੋਂ ਵੀ ਲੱਗਦਾ ਹੈ ਕਿ ਸਾਡੀ ਸਰਕਾਰ ਇੱਕ ਨਵੀਂ ਦਿਸ਼ਾ ਪੰਜਾਬ

ਵਿੱਚ ਲੈ ਕੇ ਆਵੇਗੀ। ਪਿਛਲੀ ਸਰਕਾਰ ਵੇਲੇ ਆਮ ਲੋਕ ਸਰਕਾਰ ਤੱਕ ਪਹੁੰਚ ਹੀ ਨਹੀਂ ਸਕਦੇ ਸਨ, ਮਿਲ ਹੀ ਨਹੀਂ ਸਕਦੇ ਸਨ ਅਤੇ ਆਪਣਾ ਰੋਣਾ ਵੀ ਰੋ ਨਹੀਂ ਸਕਦੇ ਸਨ। ਸਾਡੀ ਸਰਕਾਰ ਪੰਜਾਬ ਵਿੱਚ ਇੱਕ ਨਵਾਂ ਮਾਹੌਲ ਸਿਰਜਣ ਜਾ ਰਹੀ ਹੈ। ਸੰਗਤ ਦਰਸ਼ਨ ਰਾਹੀਂ ਮੁੱਖ ਮੰਤਰੀ ਦਾ ਆਮ ਜਨਤਾ ਨੂੰ ਮਿਲਣਾ ਅਤੇ ਉਨ੍ਹਾਂ ਦਾ ਵਿਸ਼ਵਾਸ ਜਿੱਤਣਾ ਵੀ ਲੋਕਾਂ ਦੀ ਨਿਗ੍ਹਾ ਵਿੱਚ ਬੜਾ ਸ਼ਲਾਘਾਯੋਗ ਕਦਮ ਹੈ। ਇਸ ਤੋਂ ਇਲਾਵਾ essential means of survival ਜੋ ਹੈ, ਆਮ ਜਨਤਾ ਲਈ ਰੋਟੀ ਰੋਜ਼ੀ ਯਾਨੀ ਆਟਾ ਅਤੇ ਦਾਲ ਦਾ ਜੋ ਮਸਲਾ ਹੈ, ਉਸ ਵੱਲ ਵੀ ਇਸ ਐਡਰੈਸ ਵਿੱਚ ਧਿਆਨ ਦਿੱਤਾ ਗਿਆ ਹੈ। ਪਿਛਲੀ ਸਰਕਾਰ ਵੇਲੇ ਜੋ ਚੀਜ਼ਾਂ ਦੇ ਭਾਅ ਵਧ ਗਏ ਸਨ, ਹੋਰਡਿੰਗ ਵੀ ਉਸ ਦਾ ਇਕ ਵੱਡਾ ਕਾਰਨ ਸੀ। ਸਰਕਾਰ ਨੇ ਇਸ ਕੰਮ ਵੱਲ ਵੀ ਆਪਣਾ ਰਿਜ਼ਾਲਵ ਵਿਖਾਇਆ ਹੈ। ਗਰੀਬ ਜਨਤਾ ਜੋ ਕਿ ਗਰੀਬੀ ਰੇਖਾ ਤੋਂ ਥੱਲੇ ਹੈ, ਉਨ੍ਹਾਂ ਨੂੰ ਸਾਧਨ ਮੁਹੱਈਆ ਕਰਨਾ ਵੀ ਸਾਡੀ ਸਰਕਾਰ ਦੇ ਸਾਹਮਣੇ ਹੈ। ਦਲਿਤਾਂ ਲਈ ਸ਼ਗਨ ਸਕੀਮਾਂ ਮੁੜ ਕੇ ਸ਼ੁਰੂ ਕਰਨ ਦੀ ਗੱਲ ਕੀਤੀ ਗਈ ਹੈ। ਇਸ ਤੋਂ ਇਲਾਵਾ ਬੇਰੁਜ਼ਗਾਰੀ ਨੂੰ ਦੂਰ ਕਰਨ ਲਈ ਆਲ-ਰਾਊਂਡ ਡਿਵੈਲਪਮੈਂਟ ਕਰਨ ਅਤੇ ਪਬਲਿਕ ਤੇ ਪ੍ਰਾਈਵੇਟ ਸੈਕਟਰ ਦਾ ਆਪਸ ਵਿਚ ਤਾਲਮੇਲ ਬਣਾਉਣ ਦੀ ਇਕ ਨਵੀਂ ਸੋਚ ਵੀ ਇਸ ਭਾਸ਼ਣ ਵਿਚ ਨਜ਼ਰ ਆਈ ਹੈ। ਇੰਪਲਾਇਮੈਂਟ ਜੈਨਰੇਟ ਕਰਨ ਦਾ ਜੋ ਤਰੀਕਾ ਅਤੇ ਦਿਸ਼ਾ ਇਸ ਭਾਸ਼ਣ ਵਿਚ ਨਜ਼ਰ ਆਈ ਹੈ, ਉਹ ਵੀ ਬੜੀ ਸ਼ਲਾਘਾਯੋਗ ਗੱਲ ਹੈ। ਪੰਜਾਬ ਦੀ ਐਗਰੀਕਲਚਰ, ਕ੍ਰਿਸ਼ੀ ਪਿਛੇ ਜਾ ਰਹੀ ਹੈ। ਪੰਜਾਬ ਦੀ ਖੇਤੀ ਸਭ ਤੋਂ ਅੱਗੇ ਰਹਿਣ ਵਾਲੇ ਸੂਬੇ ਦੇ ਬਾਵਜੂਦ ਪੰਜਾਬ ਇਸ ਖੇਤਰ ਵਿੱਚ ਵੀ ਪਿਛੋਕੜ ਵਿੱਚ ਪਛੜਦਾ ਨਜ਼ਰ ਆਇਆ ਹੈ। ਇਸ ਦਾ ਜਿਹੜਾ ਕਨਸਰਨ ਗਵਰਨਰਜ਼ ਐਡਰੈਸ ਵਿੱਚ ਜ਼ਾਹਿਰ ਕੀਤਾ ਹੈ ਉਹ ਵੀ ਆਪਣੇ ਆਪ ਵਿੱਚ ਨਵਾਂ ਸਰਕਾਰ ਦਾ ਅਹਿਸਾਸ ਅਤੇ ਖੇਤੀਬਾੜੀ ਪ੍ਰਤੀ ਸੰਜੀਦਗੀ ਦੇਖਣ ਦਾ ਪਹਿਲੂ ਨਜ਼ਰ ਆਇਆ ਹੈ। ਇਸ ਤੋਂ ਇਲਾਵਾ ਸਨਅੱਤ, ਪੰਜਾਬ ਦੀ ਸਨਅੱਤ ਜਿਸ ਕਦਰ ਪਿਛੋਕੜ ਵਿੱਚ ਉਜੜ ਕੇ ਬਾਹਰਲੇ ਸੂਬਿਆਂ ਵਿੱਚ ਗਈ, ਉਸ ਬਾਰੇ ਪਹਿਲਾਂ ਕਿਸੇ ਕਿਸਮ ਦਾ ਕੋਈ ਪੈਕੇਜ ਨਜ਼ਰ ਨਹੀਂ ਆਇਆ ਪਰ ਇਸ ਸਰਕਾਰ ਦੀ ਨੀਤੀ ਸਾਫ ਨਜ਼ਰ ਆਉਂਦੀ ਹੈ। ਇਸ ਸਰਕਾਰ ਨੇ ਸਨਅੱਤ ਨੂੰ ਇਕ ਨਵੀਂ ਦਿਸ਼ਾ ਦੇਣੀ ਹੈ, ਇੱਕ ਨਵੀਂ ਛਤਰੀ ਦੇਣੀ ਹੈ। ਸਨਅੱਤ ਨੂੰ ਪੈਕੇਜ ਦੇ ਕੇ ਇਥੋਂ ਤੱਕ ਕਿ ਸਬਸਿਡੀ ਵੀ ਜਿਹੜੀ ਪਿਛੋਕੜ ਵਿੱਚ ਨਹੀਂ ਮਿਲੀ, ਇਸ ਗਵਰਨਰਜ਼ ਐਡਰੈਸ ਵਿੱਚ 31 ਮਾਰਚ ਤੋਂ ਪਹਿਲਾਂ ਪਹਿਲਾਂ ਸਬਸਿਡੀ ਦੇਣ ਦੀ ਜਿਹੜੀ ਵਚਨਬੱਧਤਾ ਨਜ਼ਰ ਆਈ ਹੈ, ਉਹ ਵੀ ਇਸ ਗੱਲ ਦੀ ਪ੍ਰਤੀਕ ਹੈ ਕਿ ਸਨਅੱਤ ਨੂੰ ਇਹ ਸਰਕਾਰ ਪਹਿਲ ਦੇਣਾ ਚਾਹੁੰਦੀ ਹੈ। ਸਨਅੱਤ ਨੂੰ ਮੁੜ ਕੇ ਪੰਜਾਬ ਵਿੱਚ ਖੁਸ਼ ਮਾਹੌਲ ਵਿੱਚ ਉੱਚਾ ਚੁੱਕਣਾ ਚਾਹੁੰਦੀ ਹੈ। ਪਿਛਲੇ ਸਮੇਂ ਵਿੱਚ ਦੇਖਿਆ ਹੈ ਕਿ ਜੋ ਦੁਖੀ ਸੀ ਜਾਂ ਆਵਾਜ਼ ਉਠਾਉਂਦਾ ਸੀ ਤਾਂ ਉਸ ਦੀ ਆਵਾਜ਼ ਨੂੰ ਸੁਣਨ ਦੀ ਬਜਾਏ ਉਸ ਦੀ ਆਵਾਜ਼ ਨੂੰ ਕੁਚਲਣ ਦਾ ਜਿਹੜਾ ਤੌਰ ਤਰੀਕਾ ਸੀ, ਉਸ ਦਿਸ਼ਾ ਵਿੱਚ ਵੀ ਇਸ ਮੈਸੇਜ ਦੇ ਵਿੱਚ ਬੜਾ ਕਲੀਅਰ ਸੁਨੇਹਾ ਦਿੱਤਾ ਹੈ ਕਿ ਅੱਜ ਤੋਂ ਬਾਅਦ ਕੋਈ ਵੀ ਇਨਸਾਨ, ਜੋ ਵੀ ਦੁਖ ਤਕਲੀਫ ਵਿੱਚ ਹੋਵੇਗਾ ਉਸ ਨੂੰ ਆਇਰਨ ਹੈਂਡ, ਪੁਲਿਸ ਰਾਹੀਂ ਇਸਤੇਮਾਲ ਕਰਕੇ ਕੁਚਲਿਆ ਨਹੀਂ ਜਾਵੇਗਾ ਬਲਕਿ ਦੋਹਾਂ ਹੱਥਾਂ ਵਿੱਚ ਲੈ ਕੇ ਸੰਭਾਲਣ ਦਾ ਯਤਨ ਕੀਤਾ ਜਾਵੇਗਾ। ਇਹ ਇਕ ਨਵੀਂ ਮਿਸਾਲ ਕਾਇਮ ਕੀਤੀ ਗਈ ਹੈ। ਇਸ ਤਰ੍ਹਾਂ ਇਹ ਆਮ ਜਨਤਾ ਦੇ ਮਨ ਵਿੱਚ ਇਕ ਬਹੁਤ ਵੱਡਾ ਵਿਸ਼ਵਾਸ ਕਾਇਮ ਕਰਨ ਦਾ ਸੁਨੇਹਾ ਹੈ। ਗਵਰਨਰ ਸਾਹਿਬ ਦੇ ਐਡਰੈਸ ਵਿੱਚ ਇਹ

[ਸ਼੍ਰੀ ਹਰੀਸ਼ ਰਾਏ ਢਾਂਡਾ]

ਲਿਖਿਆ ਗਿਆ ਹੈ। "My government firmly believes that the maintenance of peace and the protection of life and property of the citizens is the first moral and constitutional obligation of my government. "ਇਹ ਆਪਣੇ ਆਪ ਵਿੱਚ ਇਹ ਬਹੁਤ ਵੱਡਾ ਬਿਆਨ ਹੈ ਜਿਸ ਤੋਂ ਸਰਕਾਰ ਦੀ ਇੱਛਾ ਅਤੇ ਨੀਅਤ ਸਾਫ਼ ਜ਼ਾਹਿਰ ਹੁੰਦੀ ਹੈ।

ਫਾਇਨਾਂਸ ਅੱਜ ਤੱਕ ਸੁਣਦੇ ਰਹੇ ਹਾਂ ਕਿ ਸਰਕਾਰ ਦੇ ਖਜ਼ਾਨੇ ਭਰੇ ਹੋਏ ਹਨ। ਫਾਇਨਾਂਸ ਦੀ ਅਸਲ ਵਿੱਚ ਹਾਲਤ ਬਹੁਤ ਮਾੜੀ ਸੀ। ਮੰਡੀਕਰਨ ਬੋਰਡ ਨੂੰ ਗਿਰਵੀ ਰੱਖ ਕੇ ਉਸ ਪੈਸੇ ਨਾਲ ਕੰਮ ਚਲਾਇਆ ਗਿਆ। ਇਸ ਵੇਲੇ ਪੰਜਾਬ ਸਰਕਾਰ ਏਨੀ ਮਾੜੀ ਹਾਲਤ ਵਿੱਚ ਹੈ ਕਿ ਫਾਇਨਾਂਸ ਨੂੰ ਗੰਭੀਰਤਾ ਨਾਲ ਲੈਣਾ ਪਵੇਗਾ। ਪੰਜਾਬ ਦੀ ਡੈਟਨੈਸ ਨੂੰ ਸਮਝ ਕੇ ਜਿਹੜਾ ਪੰਜਾਬ ਅੱਜ ਕਰਾਈਸਿਜ ਵਾਲੀ ਸਟੇਜ ਤੇ ਪਹੁੰਚਿਆ ਪਿਆ ਹੈ, ਇਸ ਤੋਂ ਸਰਕਾਰ ਦੀ ਨੀਤੀ ਦਿਸਦੀ ਹੈ ਕਿ ਸਰਕਾਰ ਕਿੰਨੀ ਗੰਭੀਰਤਾ ਨਾਲ ਇਸ ਮਸਲੇ ਨੂੰ ਹੱਲ ਕਰਨਾ ਚਾਹੁੰਦੀ ਹੈ। ਜਿੱਥੋਂ ਤੱਕ ਇੰਡਸਟਰੀ ਦਾ ਤਾਅਲੁੱਕ ਹੈ, ਮੈਂ ਮੁੜ ਦੁਹਰਾਉਣਾ ਚਾਹੁੰਦਾ ਹਾਂ ਕਿ ਅੱਜ ਤੱਕ ਪੰਜਾਬ ਦਾ ਸਨਅਤਕਾਰ, ਪੰਜਾਬ ਦਾ ਵਪਾਰੀ, ਇਕ ਐਸੀ ਸਥਿਤੀ ਵਿੱਚ ਰਿਹਾ ਹੈ ਕਿ ਉਸ ਸਮੇਂ ਸਾਡਾ ਨਾ ਤਾਂ ਕੋਈ ਵਾਲੀਵਾਰਸ ਸੀ ਅਤੇ ਨਾ ਹੀ ਸਾਨੂੰ ਕੋਈ ਪੁੱਛਣ ਵਾਲਾ ਸੀ। ਮੈਂ ਲੁਧਿਆਣਾ ਇਲਾਕੇ ਦੀ ਨੁਮਾਇੰਦਗੀ ਕਰਦਾ ਹਾਂ। ਲੁਧਿਆਣਾ ਪੰਜਾਬ ਵਿੱਚ ਸਨਅੱਤ ਦੀ ਪਹਿਚਾਣ ਹੈ। ਮਾਨਚੈਸਟਰ ਆਫ ਇੰਡੀਆ ਦੇ ਨਾਂ ਤੋਂ ਜਾਣਿਆ ਜਾਂਦਾ ਹੈ। ਕਈ ਵਾਰ ਲੋਕਾਂ ਦੀਆਂ ਮੀਟਿੰਗਾਂ ਰੱਖੀਆਂ ਗਈਆਂ,ਮੁਸ਼ਕਲਾਂ ਸੁਣਨ ਲਈ, ਸਨਅੱਤਕਾਰਾਂ ਦੀਆਂ ਦੁਖ ਤਕਲੀਫਾਂ ਦੱਸਣ ਲਈ, ਪਰ ਪਿਛਲੀ ਸਰਕਾਰ ਦੇ ਮੁੱਖੀ ਕੋਲ ਸਮਾਂ ਨਹੀਂ ਸੀ, ਉਹ ਮੀਟਿੰਗਾਂ ਹੋ ਨਹੀਂ ਸਕੀਆਂ। ਲੇਕਿਨ ਇਸ ਸਰਕਾਰ ਨੇ ਵਪਾਰ ਸੰਗਠਨ ਦੇ ਮੁੱਦੇ ਨੂੰ ਆਪਣੇ ਮੈਨੀਫੈਸਟੋ ਵਿੱਚ ਲਿਆ ਕੇ ਆਪਣੀ ਨੀਅਤ ਸਾਫ ਕਰ ਦਿੱਤੀ ਹੈ ਕਿ ਬੋਰਡ ਬਣਾਏ ਜਾਣਗੇ। ਇਹ ਬੋਰਡਾਂ ਦਾ ਗਠਨ ਕਰਨਾ ਇੰਡਸਟਰੀ ਅਤੇ ਟ੍ਰੇਡ ਵਾਸਤੇ ਸਾਬਤ ਕਰਦਾ ਹੈ ਕਿ ਇਹ ਸਰਕਾਰ ਉਨ੍ਹਾਂ ਸਨਅੱਤਕਾਰਾਂ ਦੀਆਂ ਹਰ ਤਰ੍ਹਾਂ ਦੀਆਂ ਮੁਸ਼ਕਲਾਂ ਦੇ ਹੱਲ ਲਈ ਵਚਨਬੱਧ ਹੈ। ਸਨਅੱਤਕਾਰਾਂ ਵਾਸਤੇ ਨੀਤੀ ਬਣਾਉਣਾ ਇਹ ਆਪਣੇ ਆਪ ਲੋਕ ਰਾਜ ਅਤੇ ਜਨਤੰਤਰ ਦੀ ਇਕ ਨਵੀਂ ਮਿਸਾਲ ਪੈਦਾ ਕੀਤੀ ਹੈ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਜਦੋਂ ਪੰਜ ਸਾਲ ਪਹਿਲਾਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਇਥੇ ਸੀ, ਪੰਜਾਬ ਦੀ ਪਾਵਰ ਦੀ ਹਾਲਤ ਅਜਿਹੀ ਸੀ ਕਿ 3049 ਮੈਗਾਵਾਟ ਬਿਜਲੀ ਹੁੰਦੀ ਸੀ। ਉਸ ਸਮੇਂ ਸਰਕਾਰ 4450 ਮੈਗਾਵਾਟ ਇਨਸਟਾਲਡ ਕੈਪੇਸਿਟੀ ਛੱਡ ਕੇ ਗਈ ਸੀ। ਅੱਜ ਤੱਕ ਵੀ ਪੰਜਾਬ ਦੀ ਕੈਪੇਸਿਟੀ ਉਥੇ ਦੀ ਉਥੇ ਹੀ ਖੜ੍ਹੀ ਹੈ। ਬਠਿੰਡਾ ਰਿਫਾਈਨਰੀ ਸਬੰਧੀ ਗੇਲ ਨਾਲ ਜੋ ਐਮ.ਓ.ਯੂ. ਸਾਈਨ ਕੀਤਾ ਸੀ ਉਹ ਵੀ ਉਥੇ ਦਾ ਉਥੇ ਹੀ ਰਹਿ ਗਿਆ। ਹੁਣ ਸ਼੍ਰੀ ਗੁਰੂ ਗੋਬਿੰਦ ਸਿੰਘ ਰਿਫਾਈਨਰੀ ਚਾਰ ਸਾਲਾਂ ਵਿੱਚ ਹੋਂਦ ਵਿੱਚ ਲਿਆਂਦੀ ਜਾਵੇਗੀ। ਇਸ ਨਾਲ ਮੈਂ ਸਮਝਦਾ ਹਾਂ ਕਿ ਪੰਜਾਬ ਦੀ ਤਰੱਕੀ ਦਾ ਇਕ ਮਿਆਰ ਕਾਇਮ ਹੋਵੇਗਾ। ਇਸ ਨੂੰ ਨਿਜੀ ਮੁਫਾਦਾਂ ਕਰਕੇ ਰੋਕ ਕੇ ਰੱਖਣਾ, ਜਿਸ ਦਾ ਅੱਜ ਤੱਕ ਪੰਜਾਬ ਨੂੰ ਫਾਇਦਾ ਨਾ ਮਿਲਣਾ ਔਰ ਹੁਣ ਇਸ ਨੂੰ ਮੁੜ ਖੁਸ਼ਹਾਲੀ ਵਾਲੇ ਪਾਸੇ ਲਿਆਉਣਾ ਇਸ ਸਰਕਾਰ ਦੀ ਨੀਤੀ ਨਾਲ ਇਹ ਨਜ਼ਰ ਆ ਰਿਹਾ ਹੈ। ਟਰੈਡੀਸ਼ਨਲ

ਫੀਲਡ ਵਿੱਚ ਸਕਿੱਲ ਸਿੱਖਣਾ, ਟੈਕਨਾਲੋਜੀ ਨੂੰ ਪਹਿਲਤਾ ਦੇਣਾ, ਇਨਫਰਮੇਸ਼ਨ ਟੈਕਨਾਲੋਜੀ, ਨਾਨੋ ਟੈਕਨਾਲੋਜੀ, ਬਾਇਓ ਟੈਕਨਾਲੋਜੀ, ਮਾਡਰਨ ਟੈਕਨਾਲੋਜੀ ਅਤੇ ਪ੍ਰੋਸੈਸਿੰਗ ਇੰਡਸਟਰੀ ਜਿਨ੍ਹਾਂ ਬਾਰੇ ਅੱਜ ਤੱਕ ਸੋਚਿਆ ਵੀ ਨਹੀਂ ਸੀ ਗਿਆ। ਪਿਛਲੀ ਸਰਕਾਰ ਨੇ ਡਾਈਵਰਸੀਫਿਕੇਸ਼ਨ ਦੇ ਨਾਮ ਤੇ ਕਰੋੜਾਂ ਰੁਪਏ ਖਰਚ ਕਰ ਦਿੱਤੇ ਪ੍ਰੰਤੂ ਅੱਜ ਤੱਕ ਪੰਜਾਬ ਵਿਚ ਜ਼ਮੀਨੀ ਸੁਧਾਰ ਤੇ ਡਾਈਵਰਸੀਫਿਕੇਸ਼ਨ ਨਜ਼ਰ ਨਹੀਂ ਆਈ। ਹੁਣ ਸਾਡੀ ਸਰਕਾਰ ਦੀ ਨੀਤੀ ਇਸ ਵੱਲ ਨਵਾਂ ਮੋੜ ਪੰਜਾਬ ਦੀ ਐਗਰੀਕਲਚਰ ਵਾਸਤੇ ਲੈ ਕੇ ਆਵੇਗੀ ਅਤੇ ਪੰਜਾਬ ਦੀ ਇੰਡਸਟਰੀ ਲਈ ਵੀ ਲੈ ਕੇ ਆਵੇਗੀ।

ਪਾਕਿਸਤਾਨ ਅਤੇ ਹਿੰਦੁਸਤਾਨ ਵਿਚ ਆਪਸੀ ਕੁਝ ਕੁ ਕੈਦੀ ਛੱਡਣ ਨਾਲ ਸੁਧਾਰ ਨਹੀਂ ਹੋਣ ਲੱਗਾ। ਇਸ ਨੂੰ ਲੈ ਕੇ ਅਤੇ ਕੇਵਲ ਨਾਹਰਿਆਂ ਨਾਲ ਕੁਝ ਨਹੀਂ ਹੋ ਜਾਣਾ। ਪੰਜਾਬ ਅਤੇ ਪਾਕਿਸਤਾਨ ਦੇ ਵਿੱਚ ਟਰੇਡ ਸ਼ੁਰੂ ਕਰਨਾ ਆਪਣੇ ਆਪ ਵਿਚ ਹੀ ਇਕ ਨਵੀਂ ਮਿਸਾਲ ਹੋਵੇਗਾ। ਇਸ ਵੱਲ ਸਰਕਾਰ ਖਾਸ ਧਿਆਨ ਦੇਵੇਗੀ ਅਤੇ ਸਰਕਾਰ ਦੀਆਂ ਖੇਤੀਬਾੜੀ ਵਾਸਤੇ ਅਸਲੀਅਤ ਵਾਲੀਆਂ ਗੱਲਾਂ ਲਿਆਂਦੀਆ ਜਾ ਰਹੀਆਂ ਹਨ ਨਾ ਕਿ ਆਮ ਜਨਤਾ ਨੂੰ ਪਾਪੂਲਰਾਈਜ਼ ਕਰਨ ਵਾਸਤੇ। ਪਾਵਰ ਦੇ ਸੈਕਟਰ ਵਿਚ ਜੈਨਰੇਸ਼ਨ ਦੇ ਨਾਲ ਬਿਜਲੀ ਦੀ ਨਵੀਂ ਨੀਤੀ ਅਧੀਨ ਪੰਜ ਏਕੜ ਤੋਂ ਘੱਟ ਜ਼ਮੀਨ ਵਾਲੇ ਛੋਟੇ ਜ਼ਿਮੀਂਦਾਰਾਂ ਨੂੰ ਬਿਜਲੀ ਦੇਣੀ, ਦਲਿਤ ਪਰਿਵਾਰਾਂ ਨੂੰ ਮੁਫ਼ਤ ਬਿਜਲੀ ਦੇਣੀ, ਢਾਣੀਆਂ ਜਾਂ ਡੇਰਿਆਂ ਜਾਂ ਛੋਟੇ ਪਿੰਡਾਂ ਵਿਚ ਵੀ 24 ਘੰਟੇ ਬਿਜਲੀ ਮੁਹੱਈਆ ਕਰਾਉਣੀ, ਇਸ ਸਰਕਾਰ ਦੀ ਇਕ ਸ਼ਲਾਘਾਯੋਗ ਨੀਤੀ ਹੈ। ਇਹ ਕਹਿਣੀ ਅਤੇ ਕਥਨੀ ਨੂੰ ਇਕ ਕਰਨ ਵਿਚ ਲੱਗੇ ਹੋਏ ਹਨ। ਜੋ ਕਿਹਾ ਸੀ, ਉਸ ਉਤੇ ਅਮਲ ਕਰਨ ਦਾ ਸਰਕਾਰ ਦਾ ਚਿਹਰਾ ਸਾਫ ਨਜ਼ਰ ਆ ਰਿਹਾ ਹੈ। ਇਸ ਵਾਸਤੇ ਮੈਂ ਗਵਰਨਰ ਸਾਹਿਬ ਨੂੰ ਬਹੁਤ ਵਧਾਈ ਦੇਣੀ ਚਾਹੁੰਦਾ ਹਾਂ। ਐਕਸਾਈਜ਼ ਅਤੇਂ ਟੈਕਸੇਸ਼ਨ ਡਿਪਾਰਟਮੈਂਟ ਵੱਲੋਂ ਵੈਟ ਲਗਾਇਆ ਜਾਣਾ, ਵੈਟ ਦੀਆਂ ਦਰਾਂ ਅਤੇ ਸੇਲਜ ਟੈਕਸ ਦੀ ਦਰਾਂ ਦਾ ਲਗਭਗ ਡੇਢ ਗੁਣਾਂ ਤੋਂ ਵੀ ਵੱਧ ਹੋਣਾ ਅਤੇ ਪੰਜਾਬ ਦੀ ਗਰੋਥ ਟੈਕਸ ਦਾ ਵੀ ਲਗਭਗ ਡੇਢ ਗੁਣਾਂ ਹੋਣਾ, ਫਾਈਨੈਂਸ਼ੀਅਲ ਗਰੋਥ ਨੂੰ ਮੈਚ ਕਰਕੇ ਵੈਟ ਲਗਣ ਕਾਰਨ ਕਿਸੇ ਕਿਸਮ ਦੀਆਂ ਚੰਗਿਆਈਆਂ ਇਸ ਵਿੱਚ ਨਜ਼ਰ ਨਹੀਂ ਆ ਰਹੀਆਂ। ਵੈਟ ਰਾਸ਼ਨਲ ਢੰਗ ਨਾਲ ਨਹੀਂ ਲਗਾਇਆ ਗਿਆ ਸੀ। ਰੇਡੀਓ ਨੂੰ ਲਗਜ਼ਰੀ ਆਈਟਮ ਮੰਨ ਕੇ ਇਸ ਉਤੇ 12.4% ਵੈਟ ਆਪਣੇ ਆਪ ਵਿਚ ਇਕ ਮਿਸਾਲ ਸੀ। ਹੁਣ ਇਸ ਨੂੰ ਰੈਸ਼ੇਨੇਲਾਈਜ਼ ਕਰਨਾ, ਟਰੇਡ ਨਾਲ ਮਿਲਾ ਕੇ ਲਗਾਉਣਾ ਇਕ ਮਹੱਤਵਪੂਰਨ ਗੱਲ ਹੋਵੇਗਾ। ਇੰਸਪੈਕਟਰੀ ਰਾਜ ਨੂੰ ਚਲਦਾ ਕਰਨਾ ਸਰਕਾਰ ਦੀ ਵੈਟ ਨੀਤੀ ਨੂੰ ਚਾਰ ਚੰਦ ਲਗਾਵੇਗਾ ਅਤੇ ਪੰਜਾਬ ਦੇ ਟਰੇਡ ਨੂੰ ਅਸਲ ਖੁਸ਼ਹਾਲੀ ਵੱਲ ਲੈ ਕੇ ਜਾਵੇਗਾ। ਇਸ ਨਾਲ ਪੰਜਾਬ ਵਿਚ ਸੁਖਾਵਾਂ ਮਾਹੌਲ ਬਣੇਗਾ। ਪਹਿਲਾਂ ਪੰਜਾਬ ਰਾਜ ਵਿਚ ਬਾਹਰਲੀ ਇੰਡਸਟਰੀ ਨੂੰ ਤਾਂ ਕੀ ਲਿਆਉਣਾ ਸੀ ਬਲਕਿ ਅੱਜ ਤੱਕ ਆਪਣੀ ਪਹਿਲੀ ਇੰਡਸਟਰੀ ਨੂੰ ਹੀ ਬਚਾਉਣ ਵੱਲ ਵੀ ਧਿਆਨ ਨਹੀਂ ਦਿੱਤਾ ਜਾ ਰਿਹਾ ਹੈ ਪਰ ਹੁਣ ਇਸ ਵੱਲ ਪੂਰਾ ਧਿਆਨ ਦੇਣਾ, ਇਨਫਰਾਸਟਰੱਕਚਰ ਮੁਹੱਈਆ ਕਰਾਉਣਾ, ਹੋਰ ਇੰਡਸਟਰੀ ਲਗਾਉਣਾ ਇਸ ਸਰਕਾਰ ਦੀ ਪੰਜਾਬ ਨੂੰ ਮੁੜ ਇੰਡਸਟਰੀਅਲ ਗਰੋਥ ਵੱਲ ਲਿਜਾਣ ਦੀ ਨੀਤੀ ਵੀ ਜ਼ਰੂਰ ਚਾਰ ਚੰਦ ਲਗਾਵੇਗੀ। ਇਸ ਤੋਂ ਅੱਗੇ ਲੋਕਲ ਗਵਰਨੈਂਸ ਦੇ ਵਿੱਚ ਸੁਧਾਰ ਲਿਆਉਣ ਦੀ ਲੋੜ ਹੈ। ਇਸ ਗਵਰਨੈਂਸ ਵਿੱਚ ਖਾਸ ਤੌਰ ਤੇ ਧਿਆਨ ਦੇਣਾ, ਲੋਕਲ ਗਵਰਨੈਂਸ ਦੀ ਬਿਹਤਰੀ ਕਰਨਾ, ਲੋਕਲ ਗਵਰਨੈਂਸ ਵਿਚ ਕੁਰੀਤੀਆਂ ਨੂੰ ਦੂਰ ਕਰਨਾ, ਇਹ ਵੀ ਮੈਂ

[ਸ਼੍ਰੀ ਹਰੀਸ਼ ਰਾਏ ਢਾਂਡਾ]

ਸਮਝਦਾ ਹਾਂ ਕਿ ਇਸ ਵੱਲ ਧਿਆਨ ਦੇਣਾ ਸਰਕਾਰ ਦਾ ਬੜਾ ਹੀ ਕਲੀਅਰ ਮੁਨੇਹਾ ਹੈ। ਹਾਊਸਿੰਗ ਅਤੇ ਅਰਬਨ ਡਿਵੈਲਪਮੈਂਟ ਵਿਚ ਪਿਛਲੇ ਪੰਜ ਸਾਲਾਂ ਵਿੱਚ ਖੜੋਤ ਰਹੀ ਹੈ। ਨਾ ਤਾਂ ਕੋਈ ਨਵੇਂ ਪਲਾਟ ਹੀ ਕੱਟੇ ਗਏ ਅਤੇ ਨਾ ਹੀ ਨਵੀਆਂ ਕਲੋਨੀਆਂ ਕੱਟੀਆਂ ਗਈਆਂ। ਕੇਵਲ ਕੁਝ ਕਲੋਨੀਆਂ ਵੱਡੇ ਵੱਡੇ ਘਰਾਣਿਆਂ ਨੂੰ ਦਿੱਤੀਆਂ ਗਈਆਂ ਅਤੇ ਇੰਡਸਟਰੀ ਵਾਸਤੇ ਸਾਰੀਆਂ ਦੀਆਂ ਸਾਰੀਆਂ ਜ਼ਮੀਨਾਂ ਦੇ ਦਿੱਤੀਆਂ ਗਈਆਂ ਹਨ। ਕਲੋਨਾਈਜ਼ਿੰਗ ਦਾ ਕੰਮ ਪ੍ਰਾਈਵੇਟ ਅਦਾਰਿਆਂ ਨੂੰ ਦੇ ਦਿੱਤਾ ਗਿਆ। ਇਹ ਜਿਸ ਤਰ੍ਹਾਂ ਦਿੱਤਾ ਗਿਆ ਹੈ ਇਸ ਤੋਂ ਸਭ ਜ਼ਾਹਿਰ ਹੈ। ਸਰਕਾਰ ਦਾ ਇਹ ਉਦੇਸ਼ ਹੈ ਕਿ ਘੱਟ ਇਨਕਮ ਵਾਲੇ ਲੋਕਾਂ ਅਤੇ ਦਲਿਤ ਵਰਗ ਦੇ ਲੋਕਾਂ ਲਈ ਰੀਜ਼ਨਲ ਡਿਵੈਲਪਮੈਂਟ ਸੈਂਟਰ ਖੋਲ੍ਹੇ ਜਾਣਗੇ ਅਤੇ ਇਸ ਤੋਂ ਇਲਾਵਾ ਰੀਜ਼ਨਲ ਟਾਊਨ ਐਂਡ ਕੰਟਰੀ ਪਲਾਨਿੰਗ ਐਕਟ ਦੇ ਤਹਿਤ ਮੁੜ ਕੇ ਹਾਊਸਿੰਗ ਪ੍ਰਾਬਲਮ ਨੂੰ ਸਾਲਵ ਕੀਤਾ ਜਾਵੇਗਾ ਅਤੇ ਇਹ ਜਿਹੜੀ ਸਰਕਾਰ ਦੀ ਨਵੀਂ ਨੀਤੀ ਉਭਰ ਕੇ ਇਸ ਐਡਰੈਸ ਵਿੱਚ ਆਈ ਹੈ, ਇਹ ਵੀ ਸ਼ਲਾਘਾਯੋਗ ਹੈ।

ਸਪੀਕਰ ਸਾਹਿਬ, ਲੁਧਿਆਣਾ ਇੱਕ ਬਹੁਤ ਵੱਡਾ ਸ਼ਹਿਰ ਹੈ। ਉਸਦੇ ਵਿੱਚ 10,000 ਲੋਕ ਝੁੱਗੀਆਂ ਵਿਚ ਆਪਣਾ ਸਿਆਲ ਤਰਪਾਲ ਥੱਲੇ ਕੱਟਦੇ ਹਨ ਅਤੇ ਗਰਮੀਆਂ ਦੀਆਂ ਲੂਆਂ ਵੀ ਉਨ੍ਹਾਂ ਦੇ ਥੱਲੇ ਹੀ ਹੰਢਾਉਂਦੇ ਹਨ। ਉਨ੍ਹਾਂ ਵੱਲ ਵੀ ਸਾਨੂੰ ਧਿਆਨ ਦੇਣਾ ਪਵੇਗਾ। ਮੈਂ ਸਮਝਦਾ ਹਾਂ ਕਿ ਇਕਨਾਮਿਕਲੀ ਵੀਕਰ ਸੈਕਸ਼ਨ ਵੱਲ ਜ਼ਰੂਰ ਧਿਆਨ ਦਿੱਤਾ ਜਾਵੇ। ਮੈਂ ਬੜਾ ਨਿਹਾਲ ਹੋਇਆ ਜਦੋਂ ਮੈਂ ਲੁਧਿਆਣਾ ਦੀ 62 ਕਿਲੋਮੀਟਰ ਲੰਬੀ ਸਰਕੂਲਰ ਰੋਡ ਬਾਰੇ ਪੜ੍ਹਿਆ। ਇਸੇ ਤਰ੍ਹਾਂ ਚਾਰ ਹੋਰ ਸ਼ਹਿਰਾਂ ਦਾ ਇਨਫਰਾਸਟਰੱਕਚਰ ਡਿਵੈਲਪ ਕਰਨ ਦੀ ਨੀਤੀ ਵੀ ਪੰਜਾਬ ਵਿੱਚ ਇੱਕ ਨਵੀਂ ਡਿਵੈਲਪਮੈਂਟ ਲਿਆਉਣ ਦੀ ਨੀਤੀ ਹੈ। (ਥੰਪਿੰਗ) ਇਸ ਦੇ ਨਾਲ ਬਾਹਰਲੇ ਮੁਲਕਾਂ ਦੇ ਲੋਕ ਆਕਰਸ਼ਤ ਹੋਣਗੇ ਅਤੇ ਇਸ ਨੀਤੀ ਨਾਲ ਪੰਜਾਬ ਵਿੱਚ ਅਜਿਹਾ ਮਾਹੌਲ ਬਣੇਗਾ ਕਿ ਅੱਜ ਜਿਹੜਾ ਹਰਿਆਣਾ ਆਪਣੇ ਆਪ ਨੂੰ ਸਭ ਤੋਂ ਅੱਗੇ ਲੰਘਦਾ ਨਜ਼ਰ ਆਉਂਦਾ ਹੈ, ਅਸੀਂ ਪੰਜਾਬ ਨੂੰ ਆਪਣੇ ਤਹੱਈਏ ਦੇ ਤਹਿਤ ਡਿਵੈਲਪਮੈਂਟ ਦੇ ਰਾਹ ਤੇ ਖੜ੍ਹਾ ਕਰਾਂਗੇ। (ਥੰਪਿੰਗ)

ਸਪੀਕਰ ਸਾਹਿਬ, ਇਰੀਗੇਸ਼ਨ ਬਾਰੇ ਵੀ ਜ਼ਿਕਰ ਆਇਆ ਹੈ। ਪੰਜਾਬ ਵਿੱਚ ਜਿਸ ਕਿਸਮ ਦਾ ਮਾਹੌਲ ਰਿਹਾ ਹੈ ਜਿਸ ਤਰੀਕੇ ਨਾਲ ਸਾਡਾ ਬਣਦਾ ਹੱਕ ਮਾਰਿਆ ਗਿਆ, ਉਸ ਅਨੁਸਾਰ ਰਾਈਪੇਰੀਅਨ ਲਾਸ ਨੂੰ ਅਣ-ਦੇਖਿਆ ਕੀਤਾ ਗਿਆ। ਉਸ ਬਾਰੇ ਜੋ ਪੰਜਾਬ ਸਰਕਾਰ ਦੀ ਨੀਤੀ ਨਜ਼ਰ ਆ ਰਹੀ ਹੈ, ਇਸ ਨਾਲ ਹੀ ਸਰਕਾਰ ਨੂੰ ਖ਼ਾਸ ਕਰਕੇ ਕੰਡੀ ਏਰੀਏ ਲਈ ਵੀ ਪੈਸੇ ਮੁਹੱਈਆ ਕਰਾਉਣੇ ਪੈਣਗੇ ਤਾਂ ਕਿ ਉਹ ਏਰੀਆ ਵੀ ਪੰਜਾਬ ਦੇ ਦੂਜੇ ਇਲਾਕਿਆਂ ਨਾਲ ਮੋਢੇ ਨਾਲ ਮੋਢਾ ਜੋੜ ਕੇ ਖੜ੍ਹਾ ਹੋ ਸਕੇ। ਇਹ ਵੀ ਇੱਕ ਕਾਰਗਰ ਨੀਤੀ ਹੈ।

ਇਸ ਤੋਂ ਅੱਗੇ ਜੰਗਲਾਤ ਦਾ ਜ਼ਿਕਰ ਕੀਤਾ ਹੈ। ਜੰਗਲਾਂ ਵੱਲ ਵੀ ਧਿਆਨ ਦੇਣਾ ਅਵੱਸ਼ਕ ਹੈ। ਇਸ ਨੂੰ ਬਹੁਤ ਜ਼ਿਆਦਾ ਗੰਭੀਰਤਾ ਨਾਲ ਲੈਣਾ ਪੈਣਾ ਹੈ। ਪੰਜਾਬ ਵਿੱਚ ਜੰਗਲ ਬਹੁਤ ਸੁੰਗੜੇ ਹੋਏ ਹਨ। 1956 ਦੀ ਨੋਟੀਫਿਕੇਸ਼ਨ ਮੁਤਾਬਿਕ ਜੰਗਲ ਸੜਕਾਂ ਦੇ ਕਿਨਾਰੇ ਵੀ ਇੰਟਰਨੈਸ਼ਨਲ ਮੀਡੀਏ ਨੂੰ ਦਿਖਾ ਦਿਤੇ ਜੋ ਕਿ ਅਸਲੀਅਤ ਨਹੀਂ ਹੈ। ਕੰਡੀ ਏਰੀਏ ਦੇ ਜੰਗਲਾਂ ਨੂੰ ਗੰਭੀਰਤਾ ਨਾਲ ਦੇਖਣ ਕਾਰਨ ਸਰਕਾਰ ਵੱਲੋਂ ਜੋ ਖੋਜ ਅਤੇ ਸੰਭਾਲ ਦੀਆਂ ਗਤੀਵਿਧੀਆਂ ਨੂੰ ਉਤਸ਼ਾਹਿਤ ਕਰਨ ਦਾ ਪ੍ਰੋਗਰਾਮ ਇਸ ਐਡਰੈਸ ਵਿੱਚ ਦਰਸਾਇਆ ਹੈ, ਇਸ ਦੇ ਲਈ ਵੀ ਮੈਂ ਗਵਰਨਰ ਸਾਹਿਬ ਦਾ ਧੰਨਵਾਦੀ ਹਾਂ।

ਪਸ਼ੂ ਪਾਲਣ ਡੇਅਰੀ ਵਿਕਾਸ ਅਤੇ ਮੱਛੀ ਪਾਲਣ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦਾ ਜ਼ਿਮੀਂਦਾਰ ਅੱਜ ਇੱਕਲੀ ਖੇਤੀ ਤੇ ਨਿਰਭਰ ਨਹੀਂ ਰਹਿ ਸਕਦਾ। 12% ਖੇਤੀ ਤੇ ਖਰਚੇ ਵਧਣ ਉਪਰੰਤ, 2% ਜਿਣਸ ਦੇ ਭਾਅ ਵੱਧਣ, ਇਸ ਨੇ ਕਿਸਾਨਾਂ ਦਾ ਲੱਕ ਤੋੜ ਦਿੱਤਾ ਹੈ। ਸਰਕਾਰੀ ਅੰਕੜਿਆਂ ਮੁਤਾਬਿਕ 2000 ਲੋਕਾਂ ਨੇ ਖੁਦਕਸ਼ੀਆਂ ਕੀਤੀਆਂ ਹਨ, ਜਦਕਿ ਅਸਲ ਵਿੱਚ ਇਹ ਅੰਕੜੇ ਕਿਤੇ ਜ਼ਿਆਦਾ ਹੋ ਸਕਦੇ ਹਨ। ਪੰਜਾਬ ਦਾ ਕਿਸਾਨ ਇਸ ਮੁਸੀਬਤ ਵਿੱਚੋਂ ਉਦੋਂ ਨਿਕਲ ਸਕਦਾ ਹੈ। ਜਦੋਂ ਉਹ ਇਸ ਦੇ ਨਾਲ ਨਾਲ ਡੇਅਰੀ ਡਿਵੈਲਪਮੈਂਟ, ਮੱਛੀ ਪਾਲਣ ਦਾ ਧੰਦਾ ਅਪਣਾਏਗਾ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ** : ਦੱਸੋ, ਕੀ ਪੁਆਇੰਟ ਆਫ ਆਰਡਰ ਹੈ ?

**ਰਾਣਾ ਗੁਰਮੀਤ ਸਿੰਘ ਸੋਢੀ** : ਸਰ, ਸਾਡੀ ਪਾਰਟੀ ਲਈ ਕਿੰਨਾਂ ਸਮਾਂ ਨਿਸ਼ਚਿਤ ਹੈ ਅਤੇ ਟਰੈਜ਼ਰੀ ਬੈਂਚਿਜ਼ ਲਈ ਕਿੰਨਾਂ ਸਮਾਂ ਨਿਸ਼ਚਿਤ ਕੀਤਾ ਗਿਆ ਹੈ ?

**ਮਾਨਯੋਗ ਸਪੀਕਰ** : ਹਾਂ, ਨਿਸ਼ਚਿਤ ਕੀਤਾ ਗਿਆ ਹੈ। ਸ਼੍ਰੋਮਣੀ ਅਕਾਲੀ ਦਲ ਲਈ 3 ਘੰਟੇ 43 ਮਿੰਟ, ਕਾਂਗਰਸ ਪਾਰਟੀ ਲਈ 3 ਘੰਟੇ 24 ਮਿੰਟ, ਬੀ.ਜੇ.ਪੀ. ਲਈ 1 ਘੰਟਾ 29 ਮਿੰਟ ਅਤੇ ਇੰਡੀਪੈਂਡੈਂਟ ਲਈ 24 ਮਿੰਟ ਨਿਸ਼ਚਿਤ ਕੀਤੇ ਗਏ ਹਨ।

**ਰਾਣਾ ਗੁਰਮੀਤ ਸਿੰਘ ਸੋਢੀ** : ਇਸ ਹਿਸਾਬ ਨਾਲ ਤਾਂ ਇਨ੍ਹਾਂ ਦਾ ਟਾਈਮ ਪੂਰਾ ਹੋ ਚੁੱਕਿਆ ਹੈ। ਮੈਂ ਬੀ.ਜੇ.ਪੀ. ਦੀ ਗੱਲ ਕਰਦਾ ਹਾਂ ।

(**ਕੁਝ ਆਵਾਜ਼ਾਂ** : ਇਹ ਤਾਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਹਨ।)

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਸਾਡੀ ਪਾਰਟੀ ਦਾ ਵੀ ਧਿਆਨ ਰੱਖਿਆ ਜਾਵੇ।

**ਸ਼੍ਰੀ ਹਰੀਸ਼ ਰਾਏ ਢਾਂਡਾ** : ਸਪੀਕਰ ਸਾਹਿਬ ਹੈਲਥ ਸਿਸਟਮ ਪੰਜਾਬ ਵਿੱਚ ਖੇਰੂੰ ਖੇਰੂੰ ਹੋਇਆ ਪਿਆ ਹੈ। ਪੰਜ ਸਾਲਾਂ ਵਿੱਚ ਇੱਕ ਵੀ ਨਵਾਂ ਹਸਪਤਾਲ, ਇੱਕ ਵੀ ਨਵੀਂ ਡਿਸਪੈਂਸਰੀ ਨਹੀਂ ਬਣੀ । ਪੇਂਡੂ ਡਿਸਪੈਂਸਰੀਆਂ ਨੂੰ ਬੰਦ ਕੀਤਾ ਗਿਆ ਤੇ ਕਈ ਜਗ੍ਹਾ ਤੇ ਪੰਚਾਇਤਾਂ ਨੂੰ ਸੌਂਪ ਦਿੱਤੀਆਂ ਗਈਆਂ। ਆਮ ਜਨਤਾ ਸਿਹਤ ਇਲਾਜ ਲਈ ਤਰਾਹ ਤਰਾਹ ਕਰ ਰਹੀ ਹੈ। ਇਸ ਵੇਲੇ ਸਿਹਤ ਸੇਵਾਵਾਂ ਵੱਲ ਤਰਜੀਹ ਦੇਣੀ, ਮੈਡੀਕਲ ਐਜੂਕੇਸ਼ਨ ਵੱਲ ਤਰਜੀਹ ਦੇਣੀ, ਫੈਮਿਲੀ ਵੈਲਫੇਅਰ ਬਾਰੇ ਸੋਚਣਾ ਇਸ ਐਡਰੈਸ ਵਿਚ ਇਸ ਸਰਕਾਰ ਦੀ ਨਵੀਂ ਦਿਸ਼ਾ ਅਤੇ ਸਰਕਾਰ ਦੀ ਝਲਕ ਦਾ ਪਤਾ ਲੱਗਦਾ ਹੈ। ਪੰਚਾਇਤਾਂ ਤੇ ਰੂਰਲ ਡਿਵੈਲਪਮੈਂਟ ਵੱਲ ਖਾਸ ਧਿਆਨ ਦੇਣਾ ਇਸ ਸਰਕਾਰ ਦੀ ਸੋਚ ਹੈ। ਮੈਂ ਇਨਵਾਇਰਨਮੈਂਟ ਨੂੰ ਵੀ ਇਸ ਨਾਲ ਜੋੜਨਾ ਚਾਹੁੰਦਾ ਹਾਂ। ਪੰਜਾਬ ਦੇ ਛੱਪੜਾਂ ਤੇ ਟੋਭਿਆਂ ਦੀ ਸਫਾਈ ਬਾਰੇ ਜੋ ਖਿਆਲ ਇਸ ਵਿੱਚ ਇੰਪਰੂਵਮੈਂਟ ਲਿਆਉਣ ਦਾ ਹੈ, ਇਸ ਨਾਲ ਪੰਜਾਬ ਦੀ ਆਬੋ-ਹਵਾ ਬਦਲੇਗੀ। ਪੰਜਾਬ ਦੀ ਜਨਤਾ ਦਾ ਰਹਿਣ-ਸਹਿਣ ਅੱਛਾ ਕਰਨ ਲਈ ਇੱਕ ਨਵੀਂ ਤੇ ਅੱਛੀ ਸੋਚ ਇਸ ਐਡਰੈਸ ਵਿਚ ਨਜ਼ਰ ਹੈ। ਇਸ ਲਈ ਮੈਂ ਗਵਰਨਰ ਸਾਹਿਬ ਦਾ ਧੰਨਵਾਦੀ ਹਾਂ।

[ਸ਼੍ਰੀ ਹਰੀਸ਼ ਰਾਏ ਢਾਂਡਾ]

ਵੈਲਫੇਅਰ ਆਫ ਸ਼ਡਿਊਲਡ ਕਾਸਟਸ ਐਂਡ ਬੈਕਵਰਡ ਕਲਾਸਿਜ਼, ਸੋਸ਼ਲ ਸਿਕਿਓਰਟੀ, ਔਰਤਾਂ ਦੀ ਭਲਾਈ ਤੇ ਖਾਸ ਕਰਕੇ ਚਾਈਲਡ ਡਿਵੈਲਪਮੈਂਟ, ਇਸ ਬਾਰੇ ਵੀ ਸਰਕਾਰ ਨੇ ਸੋਚਿਆ ਹੈ। ਚਾਈਲਡ ਡਿਵੈਲਪਮੈਂਟ ਸਮੇਂ ਦੀ ਵੱਡੀ ਪੁਕਾਰ ਹੈ। ਬੱਚੇ ਮੂੰਹੋਂ ਨਹੀਂ ਬੋਲਦੇ। ਉਹ ਆਪਣਾ ਹੱਕ ਸਰਕਾਰੀ ਅਦਾਰਿਆਂ ਵਿਚ ਜਾ ਕੇ ਲੈ ਨਹੀਂ ਸਕਦੇ। ਇਸ ਲਈ ਇਸ ਪਾਸੇ ਖਾਸ ਤੌਰ ਤੇ ਸੋਚਣਾ, ਇਸ ਐਡਰੈਸ ਦੀ ਹਿਊਮਿਨਿਸਟਕ ਅਪਰੋਚ ਦਾ ਪਤਾ ਲੱਗਦਾ ਹੈ। ਮੈਂ ਇਸ ਵਾਸਤੇ ਗਵਰਨਰ ਸਾਹਿਬ ਦਾ ਧੰਨਵਾਦੀ ਹਾਂ।

ਐਨ.ਆਰ. ਆਈਜ਼ ਜਿਨ੍ਹਾਂ ਦਾ ਸਾਡੇ ਨਾਲ ਦਿਲੀ ਰਿਸ਼ਤਾ ਹੈ। ਉਹ ਇੱਥੋਂ ਦੀ ਮਿੱਟੀ ਨੂੰ ਅੱਜ ਵੀ ਆਪਣੀ ਮਿੱਟੀ ਸਮਝਦੇ ਹਨ। ਸੱਤ ਸਮੁੰਦਰ ਪਾਰ ਰਹਿ ਕੇ ਵੀ ਇਥੋਂ ਦੀ ਮਿੱਟੀ ਆਪਣੀ ਸਮਝਦੇ ਹਨ। ਉਨਾਂ ਲਈ ਇੱਕ ਨਵਾਂ ਮਹਿਕਮਾ ਗਠਿਤ ਕਰਨ ਦਾ ਨਿਰਨਾ ਲਿਆ ਗਿਆ ਹੈ। ਇਸ ਵਿਚ ਸਰਕਾਰ ਦੀ ਚੰਗੀ ਨੀਅਤ ਦੀ ਝਲਕ ਨਜ਼ਰ ਪੈਂਦੀ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਸ ਤੋਂ ਵੀ ਅਗਾਂਹ ਲੰਘ ਕੇ ਇਨ੍ਹਾਂ ਦਾ ਇੱਕ ਬੋਰਡ ਬਣਾਇਆ ਜਾਵੇ ਤੇ ਉਨ੍ਹਾਂ ਦੇ ਸੁਝਾਅ ਲੈ ਕੇ ਅਤੇ ਉਨ੍ਹਾਂ ਨਾਲ ਹੱਥ ਮਿਲਾ ਕੇ ਪੰਜਾਬ ਦੀ ਇਕਾਨਮੀ ਨੂੰ ਇੰਪਰੂਵ ਕੀਤਾ ਜਾਵੇ ਔਰ ਪੰਜਾਬ ਦੀ ਅਦਰ ਸੋਚ ਨੂੰ ਵੀ ਇੰਪਰੂਵ ਕੀਤਾ ਜਾਵੇ।

ਰੈਵੀਨਿਊ ਤੇ ਰੀਹੈਬਲੀਟੇਸ਼ਨ ਬਾਰੇ ਵੀ ਸਰਕਾਰ ਦੁਆਰਾ ਸੋਚਣਾ, ਸਟੈਂਪ ਡਿਊਟੀ ਨੂੰ ਮੁੜ ਵਿਚਾਰਨਾ, ਇਸ ਨੂੰ ਘੋਖਣਾ, ਮੈਂ ਸਮਝਦਾ ਹਾਂ ਕਿ ਇਹ ਸਹੀ ਖਿਆਲ ਹੈ, ਅਗਾਂਹਵਧੂ ਖਿਆਲ ਹੈ ਤੇ ਆਮ ਜਨਤਾ ਦੇ ਹਿਤ ਵਿੱਚ ਹੈ। ਇਸ ਨਾਲ ਅਲੱਗ ਸੁਨੇਹਾ ਨਜ਼ਰ ਆਇਆ ਹੈ।

ਸਪੀਕਰ ਸਾਹਿਬ, ਪੰਜਾਬ ਵਿਚ ਸ਼ਿਕਸ਼ਾ ਦਾ ਬੁਰਾ ਹਾਲ ਹੈ। ਪੰਜਾਬ ਵਿਚ 300 ਤੋਂ ਵੱਧ ਸਕੂਲ ਪ੍ਰਾਇਮਰੀ ਅਜਿਹੇ ਹਨ ਜਿੱਥੇ ਮਾਸਟਰ ਨਹੀਂ ਹੈ। 3000 ਸਕੂਲ ਅਜਿਹੇ ਹਨ ਜਿੱਥੇ ਇੱਕ ਵੀ ਮਾਸਟਰ ਨਹੀਂ ਹੈ। ਇਸ ਲਈ ਸਧਾਰਨ ਵਰਗ ਲਈ ਆਦਰਸ਼ ਸਕੂਲ ਖੋਲ੍ਹਣੇ ਅੱਛੀ ਗੱਲ ਹੈ। ਪੰਜਾਬ ਦਾ ਬਚਪਨ, ਪੰਜਾਬ ਦੀ ਜਵਾਨੀ ਨੂੰ ਸੰਭਾਲ ਕੇ ਰੱਖਣਾ, ਉਨ੍ਹਾਂ ਨੂੰ ਅੱਛਾ ਸਿਟੀਜ਼ਨ ਬਣਾਉਣਾ ਸਰਕਾਰ ਦਾ ਇਹ ਫੈਸਲਾ ਬਹੁਤ ਹੀ ਸ਼ਲਾਘਾਯੋਗ ਹੈ। ਮੈਂ ਗਵਰਨਰ ਸਾਹਿਬ ਦਾ ਇਸ ਵਾਸਤੇ ਖਾਸ ਤੌਰ ਤੇ ਧੰਨਵਾਦੀ ਹਾਂ। (ਥੰਪਿੰਗ) ਆਦਰਸ਼ ਸਕੂਲਾਂ ਦੀ ਪੰਜਾਬ ਵਿਚ ਬਹੁਤ ਜ਼ਰੂਰਤ ਹੈ। ਇਸ ਨਾਲ ਪੰਜਾਬ ਦੀ ਨੁਹਾਰ ਬਦਲੇਗੀ। ਇਹ ਮੇਰਾ ਵਿਸ਼ਵਾਸ ਹੈ।

ਫਰੀਡਮ ਫਾਈਟਰਜ਼ ਤੇ ਡਿਫੈਂਸ ਪਰਸੋਨਲਜ਼ ਬਾਰੇ ਪਹਿਲੇ ਐਡਰੈਸ ਵਿਚ ਜ਼ਿਕਰ ਹੋਣਾ, ਇਹ ਬਹੁਤ ਵੱਡਾ ਸੁਨੇਹਾ ਹੈ। ਇਹ ਵਧੀਆ ਪਹੁੰਚ ਹੈ। ਪਿਛੋਕੜ ਵਿਚ ਵੀ ਮੈਨੀਫੈਸਟੋ ਵਿਚ ਮਰਹੂਮ ਨੇਤਾਵਾਂ ਦੀਆਂ ਸਮਾਰਕਾਂ ਬਾਰੇ ਗੱਲਾਂ ਹੁੰਦੀਆਂ ਹਨ ਪਰ ਉਨ੍ਹਾਂ ਦੀਆਂ ਸਮਾਰਕਾਂ ਤੇ ਨਾ ਪੈਸਾ ਲੱਗਿਆ ਤੇ ਨਾ ਹੀ ਇੱਟ ਲੱਗੀ। ਮੈਂ ਸਮਝਦਾ ਹਾਂ ਕਿ ਇਸ ਸੋਚ ਨੂੰ ਲੈ ਕੇ ਅੱਗੇ ਵੱਧਣਾ, ਇਹ ਸੁਤੰਤਰਤਾ ਸੰਗਰਾਮੀਆਂ ਨੂੰ ਸਹੀ ਸਲਾਮੀ ਹੋਵੇਗੀ।

ਸਪੀਕਰ ਸਾਹਿਬ, ਗਵਰਨਰ ਐਡਰੈਸ ਵਿਚ ਮੁਲਾਜ਼ਮਾਂ ਬਾਰੇ ਵੀ ਸੋਚਿਆ ਗਿਆ ਹੈ। ਮੁਲਾਜ਼ਮ ਹਰ ਸਰਕਾਰ ਦੀ ਰੀੜ੍ਹ ਦੀ ਹੱਡੀ ਹੁੰਦੇ ਹਨ। ਉਨ੍ਹਾਂ ਦੀ ਵੈਲਫੇਅਰ ਬਾਰੇ ਸੋਚਣਾ, ਇਹ ਵੀ ਬਹੁਤ ਅੱਛਾ ਸੁਨੇਹਾ ਨਜ਼ਰ ਆਉਂਦਾ ਹੈ। ਇਸ ਤੋਂ ਇਲਾਵਾ ਮੈਂ ਆਪ ਦੇ ਮਾਧਿਅਮ ਰਾਹੀਂ ਇਹ ਗੁਜ਼ਾਰਿਸ਼ ਕਰਨੀ ਚਾਹਾਂਗਾ ਕਿ ਪੰਜਾਬ ਵਿੱਚ ਸੱਤ ਐਸ.ਈ.ਜ਼ੈਡ. ਸੈਂਕਸ਼ਨ ਹੋਏ ਹਨ। ਉਨ੍ਹਾਂ ਵਿਚੋਂ ਕੇਵਲ ਇੱਕ ਵਿੱਚ ਮਾੜਾ ਮੋਟਾ ਕੰਮ ਸ਼ੁਰੂ ਹੋਇਆ ਹੈ। ਇਸ ਦੇ ਮੁਕਾਬਲੇ ਹਰਿਆਣਾ ਵਿੱਚ 56 ਸੈਂਕਸ਼ਨ ਹੋਏ ਹਨ। ਇਸ ਤੋਂ ਨਜ਼ਰ ਆਉਂਦਾ ਹੈ ਕਿ ਪਿਛੋਕੜ ਦੀ ਸਰਕਾਰ ਇਸ ਪਾਸੇ ਵੱਲ ਕਿੰਨੀ ਘੱਟ ਤਰਜੀਹ ਦਿੰਦੀ ਰਹੀ ਹੈ। ਇਸ ਵੱਲ ਮੁੜ ਕੇ ਧਿਆਨ ਦੇਣ ਦੀ ਜ਼ਰੂਰਤ ਹੈ। ਐਸ.ਈ.ਜ਼ੈਡ. ਪੰਜਾਬ ਲਈ ਬਹੁਤ ਜ਼ਰੂਰੀ ਹੈ। ਜਿਸ ਤਰ੍ਹਾਂ ਮੇਰੇ ਵੀਰ ਭੁੱਲਰ ਜੀ ਨੇ ਕਿਹਾ ਹੈ ਕਿ ਇਹ ਖੇਤੀ ਦੀ ਜ਼ਮੀਨ ਦੀ ਕਾਸਟ ਤੇ ਨਹੀਂ ਹੋਣਾ ਚਾਹੀਦਾ। ਜੇਕਰ ਖੇਤੀ ਦੀ ਜ਼ਮੀਨ ਲੈਣੀ ਵੀ ਹੋਵੇ ਤਾਂ ਉਸ ਦਾ ਮੁੱਲ ਸਹੀ ਪ੍ਰਾਪਤ ਹੋਣਾ ਚਾਹੀਦਾ ਹੈ। ਜਿਵੇਂ ਪਹਿਲਾਂ ਵੀ ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਸਮੇਂ ਮਿਲਦਾ ਸੀ। ਉਦੋਂ ਲੋਕ ਰੋਸ ਨਹੀਂ ਸੀ ਕਰਦੇ ਬਲਕਿ ਲੋਕ ਬੇਨਤੀ ਕਰਦੇ ਸੀ ਕਿ ਸਾਡੇ ਦੋ ਏਕੜ ਬਚ ਗਏ ਹਨ, ਇਹ ਵੀ ਲੈ ਲਓ। ਇਸ ਕਿਸਮ ਦੀ ਸਰਕਾਰ ਦੀ ਸੋਚ ਇਸ ਵਿਚੋਂ ਉਭਰ ਕੇ ਆਵੇਗੀ। ਇਸ ਨੂੰ ਜੇ ਪੂਰੇ ਰੂਪ ਵਿੱਚ ਦੇਖਿਆ ਜਾਵੇ ਤਾਂ ਇਸ ਵੇਲੇ ਇੱਕ ਦਿਸ਼ਾ ਨਜ਼ਰ ਆਈ ਹੈ। ਮੈਂ ਆਪਣੇ ਵੱਲੋਂ ਤੇ ਸਾਥੀ ਸਾਹਿਬਾਨ ਵੱਲੋਂ, ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਇਸ ਐਡਰੈਸ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਹ ਸਰਕਾਰ ਇੱਕ ਅੱਛੀ ਦਿਸ਼ਾ ਵੱਲ ਜਾਵੇਗੀ। ਮੈਂ ਇਸ ਨੂੰ ਸਰਬਸੰਮਤੀ ਨਾਲ ਪਾਸ ਕਰਨ ਦੀ ਗੁਜ਼ਾਰਿਸ਼ ਕਰਦਾ ਹਾਂ। ਧੰਨਵਾਦ।

**श्री सुनील कुमार जाखड़ ( अबोहर ) :** माननीय स्पीकर साहिब, मैं आप का बहुत आभारी हूँ कि आप ने गवर्नर साहिब के भाषण के उपर धन्यवाद के इस प्रस्ताव पर मुझे बोलने का मौका दिया है। मैं गुस्ताखी करुँगा, स्पीकर साहिब, फिर से अपने आप को दुहराने के लिए, जो बात आप को सर्वसम्मति से चुनते समय कही थी। आज फिर से गवर्नर एडरैस में इस बात की मोशन की गई है। सबसे पहले मैं पंजाब की जनता का इस बात के लिए धन्यवाद करना चाहता हूँ कि उन्होंने शांति पूर्वक ढंग से भारी तादाद में अपना विश्वास लोकतंत्र के अंदर दुबारा से जाहिर किया है। पंजाब की जनता का मैं इस के लिए बहुत-बहुत धन्यवाद करता हूँ। इस के साथ, स्पीकर साहिब, मैं आप का धन्यवाद करना चाहता हूँ कि आप ने इस हाऊस की रिवायत को देखते हुए जो भी किया है, मैं इस के लिये ये कहना चाहूँगा Anything which is said, it is not against you but it is against the suppression of voice of democracy. जिस बात में लोगों ने अपना विश्वास रखा था, परन्तु ऐसा मौका न आए हमारी पार्टी ने पहल करके पहली दफा ये किया है कि गवर्नर एडरैस में किसी किस्म की इंटरपशन न आए। आप ने हमारे लीडर आफ आपोज़ीशन और टरैज़री बैंचों से मिल कर जिस तरीके से इस मसले को निपटाया, उस के लिए मैं आप का धन्यवाद करना चाहूँगा। मैं बादल साहिब को बधाई देना चाहूँगा कि it is not every time that somebody gets a chance to head. आज आप प्रांतों में से प्रांत पंजाब के चौथी दफा मुख्य मंत्री बने हो, इस के लिए आप बधाई के पात्र हो परन्तु, स्पीकर साहिब, मैं आप के ज़रिए ये बात कहनी चाहूँगा कि इतने बड़े ओहदे पर इतने बड़े लोगों का विश्वास बना है, इस

[श्री सुनील कुमार जाखड़]

के साथ इतनी बड़ी जिम्मेदारी भी आती है। आज लोगों ने जो विश्वास दिया है, बादल साहिब को अपने उन लोगों की कसौटी पर, लोगों के विश्वास पर खरा उतरना पड़ेगा। आने वाला समय ये बताएगा कि आप ने उस विश्वास को कितना बरकरार रखा है। इस के लिए ये जो गवर्नर ऐडरैस है because it is a Constitutional obligation, ये जो गवर्नर साहिब पढ़ते हैं, उस को लिखने वाले तो हमारे ये टरैज़री बैंचों वाले हैं। इन की लिखी हुई बात को वो पढ़ कर जाते हैं परन्तु इस को पढ़ के मुझे नहीं लगता, मुझे इस बात का अहसास है कि हमें इस से ज्यादा कोई उम्मीद भी नहीं रखनी चाहिए कि वो विश्वास बरकरार रह पाएगा या नहीं। यह मैं इस लिए कह रहा हूं कि गवर्नर साहिब के पास टाईम की कोई कमी नहीं थी। गवर्नर एडरैस में किसी किस्म की कोई इंटरपशन नहीं थी परन्तु मैं कहना चाहता हूँ कि कालिया साहिब यहां बैठे नहीं। उन्होंने आप को बधाई देते हुए कहा था कि आप क्योंकि नाम से निरमल है, इस लिए नाम के उपर चलते हुए निर्मलता का इज़हार करेंगे। इस पर तो आने वाला समय बताएगा। मैं कहना चाहता हूँ कि उन वाली बात में तो शक शायद आज पैदा हो गया है पर हमारी ओर से कोई शक नहीं हैं। शिरोमणी अकाली दल की जो एबरीवेटिड फार्म है SAD, सैड । This is a sad commentary (थंपिंग) on the state of affairs. The whole document is full of double standards, double speak and confusion. It is lacking any direction, it is lacking any substance and this shows that there is no vision of the Government for the future of Punjab. (Thumping) स्पीकर साहिब, मैं इस हाऊस के अंदर जो-जो भी बात कह रहा हूँ वह बड़ी जिम्मेदारी के साथ कह रहा हूँ। आज बादल साहिब इस कुर्सी पर बैठे हैं It is all inspite of and not because of आज अगर इलैक्शन का रिकार्ड निकाल कर देखें तो कांग्रेस पार्टी को 5 प्रतिशत वोटें ज्यादा आई हैं। स्पीकर साहिब, आधे-आधे परसेंट से सरकारें बदल जाती हैं, सरकार को उथल-पुथल कर दिया जाता है। देश का भविष्य बदल जाता है। पंजाब के लोगों ने 5 प्रतिशत वोटें किसी बात के लिए ही कांग्रेस सरकार को ज्यादा दी थी, कांग्रेस की पालिसीज को देखकर ही दी थी। उस दिशा को हुँगारा दिया था। उस लीडर को हुँगारा दिया था जिन्होंने इस सूबे की नुहार बदल दी थी। स्पीकर साहिब, हार जीत तो चलती रहती है यह डेमोकरेसी है। एक लीडर जिस ने हिटलर के चुंगल से न सिर्फ इग्लैंड़ को बचाया था बल्कि उस ने उस समय इस सारे संसार को, वर्ल्ड को आतंकवाद के चुंगल से बचाया था, उस को भी लोगों ने हरा दिया था।

मैं मानता हूँ कि गलतियां कहीं न कहीं रहीं होंगी, उसकी वजह से ही हमारे काबिल साथी उधर बैठे हैं। परन्तु इस बात को नकारना कि इतने बड़े डाकुमैंट के अंदर कहीं एक जगह लिख देते कि जो काम किये गये हैं, इन काम की वजह से स्पीकर साहिब, मैं आप से सबसे पहले कहना चाहता हूँ कि प्रत्यक्ष को प्रमाण की जरुरत नहीं होती है। खुद पंजाब के इतिहास में पहली दफा हमारे शिरोमणी अकाली दल के नेता, उन के द्वारा बनाये गये कार्यकारी, उनके प्रेज़ीडैंट यह पंजाब में पहली दफा हुआ है कि कांग्रेस की नीतियों को चलते हुए देखते हुए, कांग्रेस के कैरियर को देखते हुए, this has happened for the first time in the history, कि उन्होंने पंथ की बात नहीं की है। बादल साहिब, टैलीवीजन पर आते थे, आई.टी. पार्क की बात होती थी, नैशनल हाईवेज़ की बात होती थी। हम यहां आई.टी. पार्क खोलेंगे। नालेज सिटीज़ बनेंगी।

# RESUMPTION OF DISCUSSION ON GOVERNOR'S ADDRESS

**ਮਾਨਯੋਗ ਸਪੀਕਰ** : ਹੁਣ 21 ਮਾਰਚ, 2007 ਨੂੰ ਸਰਦਾਰ ਗੁਰਦੀਪ ਸਿੰਘ ਭੁੱਲਰ, ਐਮ.ਐਲ.ਏ. ਵੱਲੋਂ ਪੇਸ਼ ਕੀਤੇ ਗਏ ਅਤੇ ਸ਼੍ਰੀ ਹਰੀਸ਼ ਰਾਏ ਢਾਂਡਾ, ਐਮ.ਐਲ.ਏ. ਵੱਲੋਂ ਪ੍ਰੋੜ੍ਹਤਾ ਕੀਤੇ ਗਏ ਨਿਮਨ ਲਿਖਤ ਪ੍ਰਸਤਾਵ ਤੇ ਮੁੜ ਬਹਿਸ ਆਰੰਭ ਹੋਵੇਗੀ :-

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿਚ ਮਾਣ-ਪੱਤਰ ਪੇਸ਼ ਕੀਤਾ ਜਾਵੇ-

ਕਿ ਇਸ ਸਮਾਗਮ ਵਿਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 19 ਮਾਰਚ, 2007 ਨੂੰ ਸਦਨ ਵਿਚ ਦੇਣ ਦੀ ਕਿਰਪਾਲਤਾ ਕੀਤੀ।"

ਸਰਦਾਰ ਮੱਖਣ ਸਿੰਘ ਜੀ ਕੰਟੀਨਿਊ ਕਰਨ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਅੱਜ ਤੁਸੀਂ ਮੈਨੂੰ ਦੁਬਾਰਾ ਬੋਲਣ ਦਾ ਮੌਕਾ ਦਿੱਤਾ ਹੈ। ਸਰ, ਮੈਂ ਕੱਲ੍ਹ 2-3 ਝੂਠੇ ਪਰਚੇ ਦਰਜ ਹੋਣ ਦੀ ਗੱਲ ਕੀਤੀ ਸੀ ਅਤੇ ਜ਼ਮੀਨਾਂ ਉੱਤੇ ਕਬਜ਼ੇ ਹੋਣ ਦੀ ਗੱਲ ਕੀਤੀ ਸੀ। ਪਿੰਡ ਕਾਲਝਰਾਨੀ ਵਿਚ ਨੰਬਰਦਾਰ ਗੁਰਬਚਨ ਸਿੰਘ ਤੇ ਝੂਠਾ ਪਰਚਾ ਦਰਜ ਹੋਇਆ ਹੈ। ਪੁਲਿਸ ਬਾਰ-ਬਾਰ ਉਸ ਦੇ ਘਰ ਤੇ ਰੇਡ ਕਰ ਰਹੀ ਹੈ। ਔਰਤਾਂ ਨੂੰ ਡਰਾ ਧਮਕਾ ਰਹੀ ਹੈ। ਕੱਲ੍ਹ ਇਸ ਸਬੰਧ ਵਿਚ ਮੈਂ ਪੁੱਛਿਆ ਸੀ। ਹੁਣ ਮੈਂ ਸਬੰਧਤ ਮੰਤਰੀ ਤੋਂ ਵੀ ਜਾਣਕਾਰੀ ਲਵਾਂਗਾ ਅਤੇ ਬੇਨਤੀ ਕਰਾਂਗਾ ਕਿ ਇਸ ਬਾਰੇ ਕਾਰਵਾਈ ਕੀਤੀ ਜਾਵੇ।

ਇਸੇ ਤਰ੍ਹਾਂ ਕੱਲ੍ਹ ਮੈਂ ਨਰਸਿੰਘ ਕਲੋਨੀ ਵਿਚ ਰਾਜ ਕਰਦੀ ਪਾਰਟੀ ਦੇ ਕੁਝ ਬੰਦਿਆਂ ਨੇ ਗਲੀ ਤੇ ਕਬਜ਼ਾ ਕਰਨ ਦੀ ਗੱਲ ਕਹੀ ਸੀ। ਸਪੀਕਰ ਸਾਹਿਬ, ਮੈਨੂੰ ਇਹ ਦੱਸਦਿਆਂ ਬੜੀ ਹੈਰਾਨੀ ਹੁੰਦੀ ਹੈ ਕਿ ਕਿਸੇ ਬੰਦੇ ਨੂੰ ਗਲੀ ਤੇ ਕਬਜ਼ਾ ਕਰਨ ਤੋਂ ਰੋਕਣ ਦੀ ਥਾਂ ਗੁਆਂਢ ਵਿਚ ਵਸਦੇ ਗਵਾਂਢੀ, ਜਿਸ ਨੇ ਇਹ ਕਿਹਾ ਕਿ ਗਲੀ ਕਿਉਂ ਰੋਕੀ ਜਾ ਰਹੀ ਹੈ, ਉਨ੍ਹਾਂ ਦੇ ਖਿਲਾਫ ਹੀ ਪੁਲਿਸ ਨੇ ਪਰਚਾ ਦਰਜ ਕਰ ਲਿਆ। ਸਰਦਾਰ ਬਲਵਿੰਦਰ ਸਿੰਘ ਪੁੱਤਰ ਸਰਦਾਰ ਗੁਰਚਰਨ ਸਿੰਘ, ਹਰਪਾਲ ਸਿੰਘ ਪੁੱਤਰ ਬਲਵਿੰਦਰ ਸਿੰਘ ਤੇ ਪਰਚਾ ਦਰਜ ਕੀਤਾ ਗਿਆ ਹੈ। ਸਰਦਾਰ ਹਰਪਾਲ ਸਿੰਘ ਸਾਬਕਾ ਫੌਜੀ ਹੈ ਜਿਹੜਾ ਕਿ ਕਾਰਗਿਲ ਵਿਚ ਜ਼ਖਮੀ ਹੋ ਗਿਆ ਸੀ ਅਤੇ ਸਰਕਾਰ ਨੇ ਉਸ ਨੂੰ ਸਨਮਾਨਤ ਕੀਤਾ ਸੀ। ਉਸ ਉੱਤੇ ਪਰਚਾ ਹੀ ਦਰਜ ਨਹੀਂ ਕੀਤਾ ਗਿਆ ਬਲਕਿ ਉਸ ਦੀ ਪਤਨੀ ਸੁਖਬੀਰ ਕੌਰ ਤੇ ਵੀ ਪਰਚਾ ਦਰਜ ਕੀਤਾ ਗਿਆ ਹੈ। ਅਜੇ ਸਰਕਾਰ ਨੇ ਕੁਝ ਦਿਨ ਹੀ ਪਹਿਲਾਂ ਕਿਹਾ ਹੈ ਕਿ ਔਰਤਾਂ ਦਾ ਸਨਮਾਨ ਕੀਤਾ ਜਾਵੇਗਾ। ਕੀ ਇਹ ਸਨਮਾਨ ਪਰਚੇ ਦਰਜ ਕਰਕੇ ਕੀਤਾ ਜਾਵੇਗਾ? ਇਕ ਹੋਰ ਸਰਦਾਰ ਮਹਿੰਦਰ ਸਿੰਘ ਪੁੱਤਰ ਸਰਦਾਰ ਬਾਬੂ ਸਿੰਘ ਅਤੇ ਗੁਰਵਿੰਦਰ ਕੌਰ ਪਤਨੀ ਸਰਦਾਰ ਮਹਿੰਦਰ ਸਿੰਘ ਉੱਤੇ ਵੀ ਐਫ.ਆਈ.ਆਰ. ਨੰਬਰ 28 ਦਰਜ ਕੀਤੀ

ਗਈ ਹੈ। ਇਸ ਵਿਚ ਸੈਕਸ਼ਨ 447, 427, 511, 148 ਅਤੇ 149 ਲਗਾਈਆਂ ਗਈਆਂ ਹਨ। ਮੈਂ ਬੇਨਤੀ ਕਰਦਾ ਹਾਂ ਕਿ ਰਾਜ ਭਾਗ ਆਉਂਦੇ ਜਾਂਦੇ ਰਹਿੰਦੇ ਹਨ। ਸਰਕਾਰਾਂ ਬਣਦੀਆਂ ਰਹਿੰਦੀਆਂ ਹਨ ਅਤੇ ਜਾਂਦੀਆਂ ਰਹਿੰਦੀਆਂ ਹਨ। ਪਰ ਇਹ ਨਹੀਂ ਕਿ ਰਾਜ ਕਰਨ ਵਾਲੇ ਇਹ ਸੋਚਣ ਕਿ ਹੁਣ ਸਾਰਿਆਂ ਨੂੰ ਹੀ ਰਗੜਾ ਲਾਈਏ ਅਤੇ ਝੂਠੇ ਕੇਸ ਬਣਾਈਏ। ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਲਿਆ ਰਿਹਾ ਹਾਂ ਕਿ ਅੱਜਕੱਲ੍ਹ ਸਾਰੇ ਪੰਜਾਬ ਵਿਚ ਇਸ ਤਰ੍ਹਾਂ ਵਾਪਰ ਰਿਹਾ ਹੈ ਅਤੇ ਬੜੀ ਵੱਡੀ ਪੱਧਰ ਤੇ ਵਾਪਰ ਰਿਹਾ ਹੈ। ਅਖਬਾਰਾਂ ਵਿਚ ਇਹ ਵੀ ਖਬਰਾਂ ਛਪ ਰਹੀਆਂ ਹਨ ਕਿ ਥੱਲੇ ਹਦਾਇਤਾਂ ਕੀਤੀਆਂ ਹਨ ਕਿ ਪੰਜਾਬ ਦੀਆਂ ਸਾਰੀਆਂ ਟਰੱਕ ਯੂਨੀਅਨਾਂ ਉੱਤੇ ਅਕਾਲੀ ਦਲ ਦਾ ਕਬਜ਼ਾ ਕਰਵਾ ਦਿਉ। ਰਾਮਾ ਮੰਡੀ ਟਰੱਕ ਯੂਨੀਅਨ ਬਾਰੇ ਮੈਨੂੰ ਦੱਸਦਿਆਂ ਬੜਾ ਦੁਖ ਹੁੰਦਾ ਹੈ ਕਿ ਡੀ.ਜੀ.ਪੀ. ਦੇ ਇਕ ਨਜ਼ਦੀਕੀ ਰਿਸ਼ਤੇਦਾਰ ਅਤੇ ਬਾਦਲ ਸਾਹਿਬ ਦੇ ਨਜ਼ਦੀਕੀ ਰਿਸ਼ਤੇਦਾਰ ਦਾ ਨਾਂ ਅਖਬਾਰਾਂ ਵਿਚ ਛਪਿਆ ਹੈ ਕਿ ਇਨ੍ਹਾਂ ਨੇ ਰਾਮਾ ਮੰਡੀ ਵਿਚ ਕਬਜ਼ਾ ਕਰਵਾਇਆ ਹੈ। ਭੁੱਚੋ ਮੰਡੀ, ਰਾਮਪੁਰਾ ਵਿਚ ਵੀ ਇਸੇ ਤਰ੍ਹਾਂ ਹੋਇਆ ਹੈ। ਭਗਤਾ ਵਿਚ ਇਕ ਸਾਬਕਾ ਵਜ਼ੀਰ ਸਾਹਿਬ ਦੇ ਪੁੱਤਰ ਨੂੰ ਉਥੋਂ ਦਾ ਪ੍ਰਧਾਨ ਬਣਾ ਦਿੱਤਾ ਗਿਆ। ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਗੱਲਾਂ ਪੰਜਾਬ ਦਾ ਮਾਹੌਲ ਵਿਗਾੜ ਰਹੀਆਂ ਹਨ। ਮੇਰੀ ਬੇਨਤੀ ਹੈ ਕਿ ਇਨ੍ਹਾਂ ਉੱਤੇ ਕਾਬੂ ਪਾਇਆ ਜਾਵੇ।

ਅੱਗੇ ਰਾਜਪਾਲ ਜੀ ਦੇ ਭਾਸ਼ਣ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਇਸ ਗੱਲ ਦਾ ਮਾਣ ਹੈ ਕਿ ਸਾਡੀ ਕਾਂਗਰਸ ਸਰਕਾਰ ਨੇ ਜਿਥੇ ਪਾਣੀਆਂ ਦੇ ਸਮਝੌਤੇ ਨੂੰ ਰੱਦ ਕਰਕੇ, ਪੰਜਾਬ ਦਾ ਪਾਣੀ ਦੂਜੇ ਰਾਜਾਂ ਨੂੰ ਜਾਣ ਤੋਂ ਰੋਕਿਆ ਹੈ ਅਤੇ ਇਹ ਰੇੜਕਾ ਜਿਹੜਾ ਕਿ ਪਿਛਲੇ 50 ਸਾਲਾਂ ਤੋਂ ਪਿਆ ਹੋਇਆ ਸੀ ਅਤੇ ਇਸ ਤੇ ਸਾਡੇ ਅਕਾਲੀ ਵੀਰਾਂ ਨੇ ਬੜੀਆਂ ਲੰਮੀਆਂ ਐਜੀਟੇਸ਼ਨਜ਼ ਲੜੀਆਂ, ਬੜੇ ਲੋਕ ਜੇਲ੍ਹਾਂ ਵਿਚ ਭੇਜੇ, ਬੜੇ ਲੋਕ ਮਾਰੇ ਗਏ ਪਰ ਇਨ੍ਹਾਂ ਨੂੰ ਇਹ ਪਤਾ ਨਹੀਂ ਸੀ ਕਿ ਇਹ ਮਸਲਾ ਬਿਲ ਲਿਆਕੇ ਹੱਲ ਕੀਤਾ ਜਾ ਸਕਦਾ ਹੈ। ਇਸੇ ਤਰ੍ਹਾਂ ਮੈਨੂੰ ਮਾਣ ਹੈ ਕਿ ਪਿਛਲੀ ਤੋਂ ਪਿਛਲੀ ਸਰਕਾਰ ਸਮੇਂ ਕਿਸਾਨਾਂ ਨੂੰ ਬੀ.ਟੀ. ਕਾਟਨ ਬੀਜਣ ਦੀ ਇਜ਼ਾਜ਼ਤ ਨਹੀਂ ਦਿੱਤੀ ਗਈ ਸੀ, ਦੂਜੇ ਕਾਟਨ ਨੂੰ ਅਮਰੀਕਨ ਸੁੰਡੀ ਪੈ ਜਾਂਦੀ ਸੀ ਅਤੇ ਕਿਸਾਨ ਦਾ ਖਰਚਾ ਵੀ ਨਹੀਂ ਮੁੜਦਾ ਸੀ, 30-30, 35-35 ਵੇਰ ਸਪਰੇਅ ਕਰਨ ਦੇ ਬਾਵਜੂਦ ਵੀ ਝਾੜ ਬਹੁਤ ਘੱਟ ਮਿਲਦਾ ਸੀ ਜਿਸ ਨਾਲ ਕਿਸਾਨ ਦਾ ਖਰਚਾ ਵੀ ਪੂਰਾ ਨਹੀਂ ਹੁੰਦਾ ਸੀ। ਉਦੋਂ ਭਾਵੇਂ ਸਰਕਾਰ ਵਲੋਂ ਬੀ.ਟੀ. ਕਾਟਨ ਦੇ ਬੀਜ ਦੀ ਮਨਜ਼ੂਰੀ ਨਾ ਮਿਲਣ ਕਰਕੇ ਕਿਸਾਨ ਚੋਰੀ ਗੁਜਰਾਤ ਤੋਂ ਬੀਜ ਲਿਆ ਕੇ ਬੀਜਦੇ ਰਹੇ ਪਰ ਪਿਛਲੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਇਸ ਦੀ ਮਨਜ਼ੂਰੀ ਦਿੱਤੀ ਹੈ ਜਿਸ ਦੇ ਨਾਲ ਪਿਛਲੇ 4 ਸਾਲਾਂ ਤੋਂ ਨਰਮੇਂ ਦੀ ਭਰਪੂਰ ਫਸਲ ਹੋ ਰਹੀ ਹੈ ਅਤੇ ਤਕਰੀਬਨ 40-40 ਮਣ ਨਰਮਾ ਇਕ ਕਿੱਲੇ ਵਿੱਚੋਂ ਨਿਕਲ ਰਿਹਾ ਹੈ ਜਿਸ ਦੇ ਨਾਲ ਜਿਹੜਾ ਕਿਸਾਨ ਪਹਿਲਾਂ ਖੁਦਕਸ਼ੀਆਂ ਕਰ ਰਿਹਾ ਸੀ, ਉਹ ਖੁਦਕਸ਼ੀਆਂ ਕਰਨ ਤੋਂ ਹਟ ਗਿਆ ਹੈ ਅਤੇ ਇਹ ਬੀ.ਟੀ. ਕਾਟਨ ਦੇ ਬੀਜ ਦੀ ਮਨਜ਼ੂਰੀ ਦੇ ਕੇ ਕੈਪਟਨ ਅਮਰਿੰਦਰ

[ ਸਰਦਾਰ ਮੱਖਣ ਸਿੰਘ ]

ਸਿੰਘ ਨੇ ਕਿਸਾਨਾਂ ਤੇ ਇਕ ਬਹੁਤ ਵੱਡਾ ਅਹਿਸਾਨ ਕੀਤਾ ਹੈ। ਸਪੀਕਰ ਸਾਹਿਬ, ਇਕ ਹੋਰ ਬਹੁਤ ਵੱਡਾ ਕੰਮ ਜਿਹੜਾ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਵਲੋਂ ਹੋਇਆ, ਮੈਂ ਉਹ ਦੱਸਣਾ ਚਾਹੁੰਦਾ ਹਾਂ ਕਿ ਪਿਛੇ ਜਦੋਂ ਇਲੈਕਸ਼ਨ ਕੰਪੇਨ ਚਲ ਰਿਹਾ ਸੀ ਤਾਂ ਮੈਂ ਜਦੋਂ ਪਿੰਡਾਂ ਵਿਚ ਗਿਆ ਤਾਂ ਉਥੇ ਕੋਈ ਇਕੱਠ ਹੀ ਨਾ ਹੋਵੇ ਤਾਂ ਮੈਂ ਉਥੇ ਲੋਕਾਂ ਨੂੰ ਪੁੱਛਿਆ ਕਿ ਇਹ ਇਕੱਠ ਕਿਉਂ ਨਹੀਂ ਹੁੰਦਾ ਤਾਂ ਮੈਨੂੰ ਹਰੇਕ ਸੱਥ ਵਿਚੋਂ ਪਤਾ ਲੱਗਿਆ ਕਿ ਲੋਕ ਤਾਂ ਖਾਲਿਆਂ ਦੇ ਕੰਮ ਤੇ ਗਏ ਹੋਏ ਹਨ ਅਤੇ ਖਾਲਿਆਂ ਦੀ ਮੁਰੰਮਤ ਹੋ ਰਹੀ ਹੈ। ਮੈਂ ਕਿਹਾ ਕਿ ਇਕ ਸ਼ਾਖ ਦੀ ਮੁਰੰਮਤ ਹੋ ਰਹੀ ਹੋਵੇਗੀ, ਦੋ ਦੀ ਹੋ ਰਹੀ ਹੋਵੇਗੀ, ਪਰ ਇਹ ਤਾਂ ਕਿਧਰੇ ਵੀ ਇਕੱਠ ਨਹੀਂ ਹੋ ਰਿਹਾ ਤਾਂ ਮੈਨੂੰ ਉਨ੍ਹਾਂ ਨੇ ਦੱਸਿਆ ਕਿ ਹੁਣ ਤਾਂ ਹਰੇਕ ਪਿੰਡ ਦੇ ਖਾਲਿਆਂ ਦੀ ਜਿਹੜੇ ਕਿ ਪਿਛਲੇ 30-35 ਸਾਲਾਂ ਤੋਂ ਬਣੇ ਹੋਏ ਸਨ ਅਤੇ ਟੁੱਟੇ ਸਨ, ਉਹ ਸਾਰੇ ਦੇ ਸਾਰੇ ਖਾਲੇ ਪੰਜਾਬ ਵਿਚ ਮੁਰੰਮਤ ਕਰ ਦਿੱਤੇ ਗਏ ਹਨ ਅਤੇ ਉਨ੍ਹਾਂ ਦੀ ਰੀ-ਕੰਸਟਰੱਕਸ਼ਨ ਹੋ ਗਈ ਹੈ ਅਤੇ ਦੋਬਾਰਾ ਢਾਹ ਕੇ ਬਣਾ ਦਿੱਤੇ ਗਏ ਹਨ। ਇਹ ਵੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਵੇਲੇ ਕਿਸਾਨਾਂ ਲਈ ਬਹੁਤ ਅੱਛਾ ਕੰਮ ਕੀਤਾ ਗਿਆ ਹੈ ਜਿਵੇਂ ਕਿਸੇ ਸ਼ਾਇਰ ਨੇ ਲਿਖਿਆ ਹੈ :-

"ਜਿਸ ਖੇਤ ਸੇ ਦਹਕਾਂ ਕੋ ਅਯਸਰ ਨਾ ਹੋ ਰੋਜ਼ੀ
ਉਸ ਖੇਤ ਕੇ ਹਰ ਮੋਸ਼ਾ ਏ ਗੰਦਮ ਕੋ ਜਲਾ ਦੋ"

ਇਸ ਵਰਨਣ ਨੂੰ ਧਿਆਨ ਵਿਚ ਰੱਖਦੇ ਹੋਏ ਕਿ ਜਿਸ ਕਿਸਾਨ ਦੇ ਹੱਥ ਪੱਲੇ ਪਹਿਲਾਂ ਕੁਝ ਨਹੀਂ ਸੀ ਪੈਂਦਾ ਉਸ ਦੇ ਲਈ ਕੈਪਟਨ ਅਮਰਿੰਦਰ ਸਿੰਘ ਜੀ ਨੇ ਬੀ.ਟੀ. ਕਾਟਨ ਦੇ ਬੀਜ ਦੀ ਮਨਜ਼ੂਰੀ ਦੇ ਕੇ ਅਤੇ ਖਾਲੇ ਪੱਕੇ ਕਰਕੇ ਬਹੁਤ ਵੱਡਾ ਅਹਿਸਾਨ ਕੀਤਾ ਹੈ। ਸਪੀਕਰ ਸਾਹਿਬ ਇਸ ਵੇਰ ਮੈਂ ਬਹੁਤ ਹੀ ਅਜੀਬ ਵਰਤਾਰਾ ਦੇਖ ਰਿਹਾ ਹਾਂ ਕਿ ਕੈਬਨਿਟ ਰੈਂਕ ਨੂੰ ਇੰਨਾ ਸਸਤਾ ਕਰ ਦਿੱਤਾ ਗਿਆ ਹੈ ਕਿ ਮੂੰਗਫਲੀ ਦੇ ਭਾਅ ਤੋਂ ਵੀ ਸਸਤਾ ਲਗਦਾ ਹੈ। ਸਾਰੇ ਹਾਊਸ ਵਿਚ ਕੋਈ ਸਟੇਟ ਮਨਿਸਟਰ ਨਹੀਂ ਬਣਾਇਆ ਗਿਆ, ਕੋਈ ਡਿਪਟੀ ਮਨਿਸਟਰ ਨਹੀਂ ਬਣਾਇਆ ਗਿਆ ਸਭ ਨੂੰ ਹੀ ਕੈਬਨਿਟ ਮਨਿਸਟਰ ਬਣਾਇਆ ਗਿਆ ਹੈ ਤਾਂ ਕਿ ਕੋਈ ਰੁੱਸ ਨਾ ਜਾਵੇ। ਜੇ ਕਿਸੇ ਨੂੰ ਸਲਾਹਕਾਰ ਲਗਾਇਆ ਗਿਆ ਹੈ, ਤਾਂ ਉਸ ਨੂੰ ਵੀ ਕੈਬਨਿਟ ਮਨਿਸਟਰ ਦਾ ਰੈਂਕ ਦਿੱਤਾ ਗਿਆ ਹੈ, ਜੇ ਕਿਸੇ ਨੂੰ ਚੇਅਰਮੈਨ ਲਗਾਇਆ ਤਾਂ ਉਸ ਨੂੰ ਵੀ ਕੈਬਨਿਟ ਮੰਤਰੀ ਦਾ ਰੈਂਕ ਦਿੱਤਾ ਹੈ ਅਤੇ ਜਿਸ ਕਿਸੇ ਨੂੰ ਯੂਥ ਵਿੰਗ ਦਾ ਪ੍ਰਧਾਨ ਲਗਾਇਆ ਤਾਂ ਉਸ ਨੂੰ ਵੀ ਕੈਬਨਿਟ ਮੰਤਰੀ ਦਾ ਰੈਂਕ ਦਿੱਤਾ ਗਿਆ ਹੈ। ਕੈਬਨਿਟ ਮੰਤਰੀ ਦਾ ਰੈਂਕ ਇੰਨਾ ਸਸਤਾ ਮੈਂ ਪਹਿਲਾਂ ਕਦੇ ਨਹੀਂ ਸੁਣਿਆ ਸੀ, ਸਾਨੂੰ ਇਸ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ।

ਅਗਲੀ ਗੱਲ ਜਿਹੜੀ ਰਾਜਪਾਲ ਜੀ ਦੇ ਭਾਸ਼ਣ ਵਿਚ ਜਿਸ ਦਾ ਬਿਲਕੁਲ ਜ਼ਿਕਰ ਨਹੀਂ ਆਇਆ ਮੈਂ ਉਹ ਗੱਲ ਕਰਨੀ ਚਾਹੁੰਦਾ ਹਾਂ ਕਿ ਪੰਜਾਬੀ ਭਾਸ਼ਾ, ਪੰਜਾਬੀ ਸਾਹਿਤ ਅਤੇ ਸਭਿਆਚਾਰ ਦੇ ਬਾਰੇ ਇਸ ਦੇ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ ਕਿ

ਇਸ ਸਬੰਧੀ ਇਹ ਪਹਿਲ ਕਦਮੀਆਂ ਕੀਤੀਆਂ ਜਾਣਗੀਆਂ। ਮੈਨੂੰ ਪੰਜਾਬੀ ਹੋਣ ਦੇ ਨਾਤੇ ਇਸ ਗੱਲ ਦਾ ਫਖਰ ਹੈ ਕਿ ਪੰਜਾਬੀ ਮੇਰੀ ਮਾਤ ਭਾਸ਼ਾ ਹੈ ਅਤੇ ਪੰਜਾਬੀ ਜ਼ੁਬਾਨ ਦਾ ਦੁਨੀਆਂ ਦੀਆਂ ਭਾਸ਼ਾਵਾਂ ਵਿਚ 13ਵਾਂ ਨੰਬਰ ਆਉਂਦਾ ਹੈ। ਮੈਨੂੰ ਮਾਣ ਹੈ ਕਿ ਜਿਸ ਭਾਸ਼ਾ ਵਿਚ ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਉਚਰੀ ਅਤੇ ਹੋਰ ਸੂਫੀ ਸੰਤ ਫਕੀਰਾਂ ਨੇ ਵੀ ਇਸ ਨੂੰ ਅਪਣਾਇਆ, ਮੈਨੂੰ ਫ਼ਖ਼ਰ ਹੈ ਕਿ ਮੈਂ ਉਹ ਜ਼ੁਬਾਨ ਨੂੰ ਬੋਲਣ ਵਾਲਾ ਹਾਂ ਅਤੇ ਉਸ ਇਲਾਕੇ ਵਿਚ ਪੈਦਾ ਹੋਇਆ ਹਾਂ ਜਿਸ ਦੀ ਮਾਤਰੀ ਭਾਸ਼ਾ ਪੰਜਾਬੀ ਹੈ। ਪਰ ਮੈਂ ਦੇਖ ਰਿਹਾ ਹਾਂ ਕਿ ਪੰਜਾਬ ਵਿਚ ਵੱਖ-ਵੱਖ ਸਮਿਆਂ ਵਿਚ ਬਣਨ ਵਾਲੀਆਂ ਸਰਕਾਰਾਂ ਨੇ ਸਾਡੀ ਮਾਤਰੀ ਜ਼ਬਾਨ ਨੂੰ ਬਿਲਕੁਲ ਹੀ ਇਗਨੋਰ ਕੀਤਾ ਹੈ, ਅੱਖੋਂ ਪਰੋਖੇ ਕੀਤਾ ਹੈ ਅਤੇ ਉਸ ਵੱਲ ਬਣਦਾ ਧਿਆਨ ਨਹੀਂ ਦਿੱਤਾ ਗਿਆ। ਸੰਨ 1966 ਵਿਚ ਸਰਦਾਰ ਲਛਮਣ ਸਿੰਘ ਗਿੱਲ ਨੇ ਇਸ ਨੂੰ ਰਾਜ ਭਾਸ਼ਾ ਦਾ ਦਰਜਾ ਦਿੱਤਾ ਸੀ। ਉਸ ਤੋਂ ਮਗਰੋਂ ਬਾਰ ਬਾਰ ਲੋਕਾਂ ਦੀਆਂ ਕੋਸ਼ਿਸ਼ਾਂ ਹੋਈਆਂ ਕਿ ਇਸ ਨੂੰ ਸਰਕਾਰੀ ਪੱਧਰ ਤੇ ਸਖਤੀ ਨਾਲ ਲਾਗੂ ਕਰਵਾਉਣ ਦਾ ਯਤਨ ਕੀਤਾ ਜਾਵੇ ਔਰ ਇਹ ਵਿਵਸਥਾ ਵੀ ਕੀਤੀ ਜਾਵੇ ਕਿ ਜਿਹੜਾ ਕੋਈ ਅਫ਼ਸਰ ਇਸ ਨੂੰ ਨਜ਼ਰਅੰਦਾਜ਼ ਕਰੇਗਾ, ਉਸ ਵਿਰੁੱਧ ਸਜ਼ਾ ਦੀ ਵਿਵਸਥਾ ਵੀ ਰੱਖੀ ਜਾਵੇਗੀ ਪਰ ਮੈਂ ਦੇਖ ਰਿਹਾ ਹਾਂ ਕਿ ਇਸ ਪਾਸੇ ਸਾਰਥਕ ਕਦਮ ਚੁੱਕਣਾ ਤਾਂ ਇੱਕ ਪਾਸੇ ਰਿਹਾ ਹੈ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਪਿਛਲੀ ਸਰਕਾਰ ਨੇ ਅੰਗਰੇਜ਼ੀ ਨੂੰ ਪਹਿਲੀ ਤੋਂ ਸ਼ੁਰੂ ਕਰ ਦਿੱਤਾ। ਮੈਂ ਇਹ ਨਹੀਂ ਕਹਿੰਦਾ ਕਿ ਅੰਗਰੇਜ਼ੀ ਸਿਖਾਈ ਨਾ ਜਾਵੇ। ਅੰਗਰੇਜ਼ੀ ਕੌਮਾਂਤਰੀ ਪੱਧਰ ਤੇ ਵਰਤੀ ਜਾਣ ਵਾਲੀ ਭਾਸ਼ਾ ਹੈ। ਇਹ ਵੀ ਜ਼ਰੂਰੀ ਹੈ ਪਰ ਸਿੱਖਣ ਦਾ ਕੋਈ ਸਮਾਂ ਹੁੰਦਾ ਹੈ। ਦੁਨੀਆਂ ਭਰ ਦੇ ਮਨੋਵਿਗਿਆਨੀਆਂ ਦਾ ਇਹ ਕੱਢਿਆ ਹੋਇਆ ਤੱਤ ਹੈ ਕਿ ਜਿਸ ਬੱਚੇ ਨੂੰ ਉਸ ਦੀ ਮੁਢਲੀ ਸਿੱਖਿਆ ਜਿਹੜੀ ਹੈ, ਉਹ ਆਪਣੀ ਮਾਤ ਭਾਸ਼ਾ ਵਿਚ ਨਹੀਂ ਦਿੱਤੀ ਜਾਂਦੀ ਤਾਂ ਉਸ ਦੀ ਬੁੱਧੀ ਦਾ ਪੂਰਨ ਵਿਕਾਸ ਨਹੀਂ ਹੋ ਸਕਦਾ। ਇਸ ਮਾਦਰੇ ਜ਼ਬਾਨ ਨੂੰ ਕਿਸੀ ਤਰ੍ਹਾਂ ਵੀ ਅੱਖੋਂ ਪਰੋਖੇ ਨਹੀਂ ਕਰਨਾ ਚਾਹੀਦਾ। ਸ੍ਰੀ ਰਸੂਲ ਹਮਜ਼ਾਤੋਬ ਬਹੁਤ ਵੱਡੇ ਸ਼ਾਇਰ ਤੇ ਲਿਖਾਰੀ ਹੋਏ ਹਨ ਜਿਨ੍ਹਾਂ ਦੀ ਕਿਤਾਬ "ਮੇਰਾ ਦਾਗਿਜ਼ਸਤਾਨ" ਬੜੀ ਮਸ਼ਹੂਰ ਹੋਈ ਸੀ। ਉਸ ਵਿਚ ਉਨ੍ਹਾਂ ਨੇ ਲਿਖਿਆ ਹੈ ਕਿ ਅਗਰ ਕਿਸੀ ਬੰਦੇ ਨੂੰ ਗਾਲ੍ਹ ਕੱਢਣੀ ਹੋਵੇ ਤੇ ਇਸ ਤੋਂ ਵੱਡੀ ਗਾਲ ਨਹੀਂ ਹੋ ਸਕਦੀ ਕਿ ਜਾ ਤੂੰ ਆਪਣੀ ਮਾਤਰੀ ਜ਼ਬਾਨ ਭੁੱਲ ਜਾਵੇਂ। ਪੰਜਾਬੀ ਕਿੰਨੀ ਵੱਡੀ ਸਮਰੱਥ ਭਾਸ਼ਾ ਹੈ। ਮੈਂ ਦੁਨੀਆਂ ਦੀਆਂ ਹੋਰ ਭਾਸ਼ਾਵਾਂ ਨੂੰ ਵੀ ਪੜ੍ਹਿਆ ਸੁਣਿਆ ਹੈ ਤੇ ਉਨ੍ਹਾਂ ਦਾ ਅਧਿਐਨ ਕੀਤਾ ਹੈ। ਅੰਗਰੇਜ਼ੀ ਬੋਲੀ ਵਿਚ ਸਿਰਫ 26 ਵਰਡਜ਼ ਹਨ ਤੇ ਉਨ੍ਹਾਂ ਵਿਚੋਂ ਹੀ ਲਗਾ-ਮਾਤਰਾ ਦੀ ਵਰਤੋਂ ਕੀਤੀ ਜਾਂਦੀ ਹੈ। ਸਾਡੇ ਕੋਲ ਵਰਨਮਾਲਾ ਦੇ 35 ਸ਼ਬਦ ਹਨ ਤੇ ਫਿਰ 12 ਲਗਾ-ਮਾਤਰਾ ਹਨ। ਮੈਂ ਦੁਨੀਆਂ ਦੀਆਂ ਹੋਰ ਭਾਸ਼ਾਵਾਂ ਵੀ ਦੇਖੀਆਂ ਹਨ ਜਿਨ੍ਹਾਂ ਵਿਚ ਉਹ ਉਚਾਰਨ ਨਹੀਂ ਕੀਤਾ ਜਾ ਸਕਦਾ ਪਰ ਪੰਜਾਬੀ ਵਿਚ, ਸਾਡੀ ਜ਼ਬਾਨ ਵਿਚ ਹਰ ਉਚਾਰਨ ਮਿਲਦਾ ਹੈ। ਪਰੰਤੂ ਇਸ ਦੀ ਅਮੀਰੀ ਦਾ ਅਹਿਸਾਸ ਕਦੀ ਵੀ ਸਰਕਾਰਾਂ ਨੇ ਨਹੀਂ ਕੀਤਾ। ਇਸ ਦੀ ਮਹਾਨਤਾ ਕਿੰਨੀ ਹੈ? ਮੈਨੂੰ ਇੱਕ ਗੱਲ ਯਾਦ ਆ ਗਈ ਹੈ।

**ਮਾਨਯੋਗ ਸਪੀਕਰ :** ਵਾਈਂਡ ਅੱਪ ਕਰੋ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਇੱਕ ਰਸ਼ੀਅਨ ਏਜੰਟ ਨੂੰ ਛੋਟੀ ਉਮਰ ਵਿਚ ਹੀ ਜਰਮਨ ਭੇਜ ਦਿੱਤਾ ਗਿਆ। ਸਾਰੇ ਢੰਗ ਤਰੀਕੇ ਵਰਤ ਕੇ ਉਸ ਨੂੰ ਜਰਮਨ ਭਾਸ਼ਾ ਸਿਖਾਈ ਗਈ ਹੈ ਫਿਰ ਜਰਮਨ ਫੌਜ ਵਿਚ ਭਰਤੀ ਕਰਵਾ ਦਿੱਤਾ ਗਿਆ ਤਾਂ ਕਿ ਉਥੋਂ ਦੀ ਸੀ.ਆਈ.ਡੀ. ਕਰ ਲਵੇ। ਉਸਨੇ ਕਈ ਕਈ ਜਗ੍ਹਾ ਕੰਮ ਕੀਤਾ ਤੇ ਬਹੁਤ ਲੰਬੀਆਂ ਚੌੜੀਆਂ ਰਿਪੋਰਟਾਂ ਆਪਣੇ ਦੇਸ਼ ਵਿਚ ਭੇਜੀਆਂ ਤੇ ਰਿਪੋਰਟਾਂ ਗੁਪਤ ਰੂਪ ਵਿਚ ਭੇਜਦਾ ਰਿਹਾ। ਜਦੋਂ ਆਖਰੀ ਦਿਨ ਅਫ਼ਸਰ ਨੂੰ ਰਿਪੋਰਟ ਕਰਨ ਲੱਗਾ ਕਿ ਅੱਜ ਮੈਂ ਕੰਮ ਮੁਕਾ ਲਿਆ ਹੈ ਤੇ ਹੁਣ ਮੈਂ ਵਾਪਸ ਪਰਤ ਆਉਣਾ ਹੈ ਤਾਂ ਉਸ ਨੂੰ ਚਿਤਾਵਨੀ ਦਿੱਤੀ ਗਈ ਕਿ ਤੂੰ ਅੱਜ ਦੀ ਰਾਤ ਸੌਣਾ ਨਹੀਂ। ਕਿਉਂ ਸੌਣਾ ਨਹੀਂ? ਕਿਉਂਕਿ ਤੂੰ ਜਰਮਨ ਤੋਂ ਗੁਪਤ ਭੇਦ ਦਿੰਦਾ ਰਿਹਾ ਹੈਂ। ਜੇ ਤੂੰ ਸੌਂ ਗਿਆ ਤੇ ਤੈਨੂੰ ਸੁਪਨੇ ਆਉਣਗੇ ਤੇ ਸੁਪਨੇ ਵਿਚ ਤੂੰ ਜਰਮਨ ਨਹੀਂ ਬੋਲਣੀ, ਤੂੰ ਰਸ਼ੀਅਨ ਵਿਚ ਹੀ ਬੁੜਬੁੜਾਵੇਂਗਾ ਤੇ ਫੜਿਆ ਜਾਵੇਂਗਾ। ਜਦੋਂ ਸਾਡਾ ਅਵਚੇਤਨ ਦਿਮਾਗ ਕੰਮ ਕਰਦਾ ਹੈ ਤਾਂ ਉਸ ਸਮੇਂ ਉਹ ਸਿੱਖੀ ਹੋਈ ਭਾਸ਼ਾ ਨਹੀਂ ਬਲਕਿ ਮਾਤਰੀ ਭਾਸ਼ਾ ਹੀ ਬੋਲਦਾ ਹੈ। ਅਸੀਂ ਆਮ ਵੇਖਦੇ ਹਾਂ ਕਿ ਕਈ ਵਾਰੀ ਲੋਕ ਪਾਗਲ ਹੋ ਜਾਂਦੇ ਹਨ ਤੇ ਉਹ ਭੁੱਲ ਜਾਂਦੇ ਹਨ ਕਿ ਸਾਡਾ ਘਰ ਕਿੱਥੇ ਹੈ। ਉਹ ਭੁੱਲ ਜਾਂਦੇ ਹਨ, ਸਾਡਾ ਮਾਂ ਪਿਓ ਕੌਣ ਹੈ, ਉਹ ਭੁੱਲ ਜਾਂਦੇ ਹਨ ਕਿ ਸਾਡਾ ਤਾਇਆ, ਚਾਚਾ ਕੌਣ ਹੈ ਪਰ ਜਦੋਂ ਵੀ ਉਹ ਇਸ ਅਵਸਥਾ ਵਿਚ ਬੁੜਬੁੜਾਉਂਦੇ ਹਨ ਤਾਂ ਆਪਣੀ ਮਾਤਰੀ ਜ਼ਬਾਨ ਵਿਚ ਹੀ ਬੁੜਬੁੜਾਉਂਦੇ ਹਨ। ਇਸ ਲਈ ਮਨੁੱਖ ਦਾ ਅਤੇ ਉਸ ਦੀ ਮਾਤ ਭਾਸ਼ਾ ਦਾ ਗਹਿਰਾ ਸੰਬੰਧ ਹੈ ਪਰ ਰਾਜ ਸਰਕਾਰਾਂ ਮਾਤਰੀ ਜ਼ਬਾਨ ਦੀ ਅਣਦੇਖੀ ਕਰਦੀਆਂ ਹਨ। ਮੇਰੀ ਬੇਨਤੀ ਹੈ ਕਿ ਰਾਜਪਾਲ ਜੀ ਦੇ ਭਾਸ਼ਣ ਵਿਚ ਪੰਜਾਬੀ ਭਾਸ਼ਾ, ਸਭਿਆਚਾਰ ਜਾਂ ਪੰਜਾਬੀ ਸਾਹਿਤ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸੈਰ ਸਪਾਟਾ ਨੂੰ ਰਾਜਪਾਲ ਜੀ ਦੇ ਭਾਸ਼ਣ ਵਿਚ ਕੋਈ ਥਾਂ ਨਹੀਂ ਦਿੱਤੀ ਗਈ। ਮੇਰਾ ਖਿਆਲ ਹੈ ਕਿ ਪੰਜਾਬ ਵਿਚ ਸੈਰ ਸਪਾਟਾ ਉਤਸ਼ਾਹਿਤ ਕਰਨ ਦੀਆਂ ਬੜੀਆਂ ਸੰਭਾਵਨਾਵਾਂ ਹਨ ਔਰ ਸਮੇਂ ਸਮੇਂ ਤੇ ਬਣਦੀਆਂ ਸਰਕਾਰਾਂ ਨੇ ਕਦੀ ਵੀ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ, ਕੋਈ ਕੋਸ਼ਿਸ਼ ਨਹੀਂ ਕੀਤੀ। ਕਿੰਨੇ ਲੋਕ ਜ਼ਿਰਾਅਤ ਕਰਨ ਵਾਸਤੇ ਮੱਕੇ ਜਾਂਦੇ ਹਨ। ਕਿੰਨੇ ਲੋਕ ਜ਼ਿਰਾਅਤ ਕਰਨ ਵਾਸਤੇ ਜਰੂਸਲਮ ਜਾਂਦੇ ਹਨ ਕਿਉਂਕਿ ਉਨ੍ਹਾਂ ਦੇ ਧਰਮ ਦਾ ਉਥੇ ਮੁੱਢ ਬੱਝਾ ਹੈ। ਸਿੱਖ ਧਰਮ ਦਾ ਮੁੱਢ ਸ੍ਰੀ ਅਨੰਦਪੁਰ ਸਾਹਿਬ ਤੋਂ ਬੱਝਾ ਹੈ। ਇਸੇ ਤਰ੍ਹਾਂ ਹਰਿਮੰਦਰ ਸਾਹਿਬ ਸਿੱਖੀ ਦੀ ਸਭ ਤੋਂ ਉਚੀ ਥਾਂ ਹੈ। ਸਾਡੇ ਬਹੁਤ ਸਾਰੇ ਸ਼ਹਿਰਾਂ ਵਿਚ ਪੁਰਾਣੇ ਕਿਲੇ ਹਨ। ਸਾਡੇ ਕੋਲ ਇਸ ਕਿਸਮ ਦੀਆਂ ਬਹੁਤ ਸਾਰੀਆਂ ਯਾਦਗਾਰਾਂ ਹਨ। ਸਾਡਾ ਇੱਕ ਲਹਿਲਹਾਉਂਦਾ ਹਰਿਆ ਭਰਿਆ ਸੂਬਾ ਹੈ। ਇਥੇ ਬੜੀਆਂ ਸੋਹਣੀਆਂ ਸੰਭਾਵਨਾਵਾਂ ਦੇਖੀਆਂ ਜਾ ਸਕਦੀਆਂ ਹਨ। ਸੈਰ-ਸਪਾਟੇ ਬਾਰੇ ਇਸ ਰਾਜਪਾਲ ਦੀ ਸਪੀਚ ਵਿਚ ਜ਼ਿਕਰ ਨਹੀਂ ਹੈ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿਚ ਜਾਂ ਜਿਸ ਮੰਤਰੀ ਨਾਲ ਸਬੰਧਤ ਇਹ ਮਹਿਕਮਾ ਹੈ,

ਉਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਸੰਭਾਵਨਾਵਾਂ ਤੋਂ ਪੂਰੇ ਫਾਇਦੇ ਉਠਾਏ ਜਾਣ।

ਇੱਕ ਪੈਰ੍ਹੇ ਵਿਚ ਰਾਜਪਾਲ ਜੀ ਨੇ ਪੰਜਾਬ ਦੇ ਲਟਕਦੇ ਮਸਲਿਆਂ ਬਾਰੇ ਜ਼ਿਕਰ ਕੀਤਾ ਹੈ। ਮੈਨੂੰ ਹੈਰਾਨੀ ਹੁੰਦੀ ਹੈ, ਸਪੀਕਰ ਸਾਹਿਬ, ਕਿ ਮੇਰੇ ਸਾਹਮਣੇ ਬੈਠੇ ਵੀਰ ਇਨ੍ਹਾਂ ਮਸਲਿਆਂ ਨੂੰ ਚੇਤੇ ਜ਼ਰੂਰ ਕਰਦੇ ਹਨ ਪਰ ਪੰਜਾਬ ਦੇ ਮਸਲਿਆਂ ਨੂੰ ਹੱਲ ਕਰਨ ਲਈ ਕਦੇ ਕੋਈ ਕਦਮ ਨਹੀਂ ਚੁੱਕਿਆ। ਮੈਨੂੰ ਯਾਦ ਹੈ, ਪਿਛਲੀ ਵਾਰ ਸੈਂਟਰ ਵਿਚ ਇਹ ਅਕਾਲੀ-ਭਾਜਪਾ ਸਰਕਾਰ ਸੀ ਅਤੇ ਪੰਜਾਬ ਵਿਚ ਵੀ ਸੀ। ਹਰਿਆਣਾ ਦੇ ਵਿਚ ਵੀ ਚੌਧਰੀ ਓਮ ਪ੍ਰਕਾਸ਼ ਚੌਟਾਲਾ ਦੀ ਸਰਕਾਰ ਸੀ। ਉਸ ਸਮੇਂ ਇਨ੍ਹਾਂ ਸਾਰੇ ਮਸਲਿਆਂ ਦਾ ਹੱਲ ਬੜੀ ਆਸਾਨੀ ਨਾਲ ਕੱਢਿਆ ਜਾ ਸਕਦਾ ਸੀ ਪਰ ਕਦੇ ਵੀ, ਜਦੋਂ ਮਸਲੇ ਦਾ ਹੱਲ ਕੱਢਣ ਦੀ ਗੱਲ ਹੋਵੇ ਤਾਂ ਇਨ੍ਹਾਂ ਨੂੰ ਯਾਦ ਨਹੀਂ ਆਉਂਦੇ। ਉਂਜ ਕਿਤਾਬਾਂ ਵਿਚ ਲਿਖਣ ਵਾਸਤੇ ਜ਼ਰੂਰ ਯਾਦ ਰੱਖਦੇ ਹਨ। ਪੰਜਾਬੀ ਬੋਲਦੇ ਇਲਾਕਿਆਂ ਦੀ ਕਿੰਨੀ ਪੁਰਾਣੀ ਗੱਲ ਹੋ ਗਈ ਹੈ ਕਿ ਪੰਜਾਬੀ ਬੋਲਦੇ ਇਲਾਕੇ ਜਿਹੜੇ ਪੰਜਾਬ ਤੋਂ ਬਾਹਰ ਰਹਿ ਗਏ ਹਨ, ਉਹ ਪੰਜਾਬ ਵਿਚ ਸ਼ਾਮਿਲ ਕਰਨ ਲਈ ਸੈਂਟਰ ਗੌਰਮਿੰਟ ਨਾਲ, ਸਬੰਧਤ ਸਰਕਾਰਾਂ ਨਾਲ ਕੋਸ਼ਿਸ਼ਾਂ ਕੀਤੀਆਂ ਜਾਣ ਜਾਂ ਸਾਡੀ ਰਾਜਧਾਨੀ ਬਾਰੇ ਕੋਸ਼ਿਸ਼ਾਂ ਕੀਤੀਆਂ ਜਾਣ ਪਰ ਇਹ ਜਮ੍ਹਾਂ ਖਰਚੀ ਜ਼ਰੂਰ ਕੀਤੀ ਜਾਂਦੀ ਹੈ, ਕੋਈ ਸਾਰਥਕ ਢੁਕਵੇਂ ਕਦਮ ਅੱਜ ਤੱਕ ਇਸ ਪਾਸੇ ਪੁੱਟਣ ਦੇ ਯਤਨ ਨਹੀਂ ਕੀਤੇ ਗਏ। ਇਸੇ ਤਰ੍ਹਾਂ ਭਾਖੜਾ ਡੈਮ ਚਾਲੂ ਹੋਏ ਨੂੰ ਬੜੇ ਸਾਲ ਹੋ ਗਏ ਹਨ ਪਰ ਕਦੇ ਪੰਜਾਬ ਸਰਕਾਰ ਦੇ ਹੱਥਾਂ ਵਿਚ ਆਵੇ ਜਾਂ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਚ ਹੈ, ਜਿਸ ਨੂੰ ਗਰਾਂਟ ਅਸੀਂ ਦਿੰਦੇ ਹਾਂ ਉਸ ਦਾ ਪ੍ਰਬੰਧ ਪੰਜਾਬ ਦੇ ਹੱਥਾਂ ਵਿਚ ਆਵੇ, ਇਹੋ ਜਿਹੇ ਮਸਲੇ ਕਦੇ ਉਠਾਏ ਨਹੀਂ ਗਏ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਗਵਾਂਢੀ ਰਾਜਾਂ ਨਾਲ ਸਬੰਧਾਂ ਦੀ ਗੱਲ ਕੀਤੀ ਗਈ ਹੈ। ਚਲੋ ਮੈਂ ਆਪਣੀ ਗੱਲ ਨੂੰ ਛੇਤੀ ਸਮਾਪਤ ਕਰਦਾ ਹਾਂ, ਇਸ ਕਰਕੇ ਇਸ ਵਿਚ ਨਹੀਂ ਜਾਵਾਂਗਾ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਮੈਂ ਸਾਡੀ ਪਿਛਲੀ ਕਾਂਗਰਸ ਗੌਰਮਿੰਟ ਦਾ ਬੜਾ ਧੰਨਵਾਦ ਕਰਦਾ ਹਾਂ, ਜਿਸ ਨੇ ਵਧੀਆ ਆਬਕਾਰੀ ਨੀਤੀ ਅਖਤਿਆਰ ਕੀਤੀ। ਇਸ ਤੋਂ ਪਹਿਲਾਂ ਅੱਤਵਾਦ ਦੇ ਸਮੇਂ ਵਿਚ ਠੇਕੇਦਾਰਾਂ ਨੂੰ ਮਾਰ ਦਿੱਤਾ ਜਾਂਦਾ ਸੀ, ਕਰਿੰਦਿਆਂ ਨੂੰ ਮਾਰ ਦਿੱਤਾ ਜਾਂਦਾ ਸੀ। ਇਸ ਕਰਕੇ ਨੀਤੀ ਬਣਾਈ ਗਈ ਸੀ। ਪਹਿਲਾਂ ਵੱਡੇ-ਵੱਡੇ ਗਰੁੱਪ ਬਣਾ ਦਿੱਤੇ ਗਏ, ਜਿਹੜੇ ਗਰੁੱਪ ਇਕੱਠੇ ਜ਼ਿਲ੍ਹਿਆਂ ਦੇ ਜ਼ਿਲ੍ਹੇ ਲੈ ਲੈਂਦੇ ਸਨ। ਸੂਬੇ ਦੇ ਸੂਬੇ ਲੈ ਲੈਂਦੇ ਸਨ। ਸਿਰਫ ਅਮੀਰਾਂ ਨੂੰ ਹੀ ਇਸ ਦਾ ਫਾਇਦਾ ਹੁੰਦਾ ਸੀ। ਅਸੀਂ ਪਹਿਲਾਂ ਜਦੋਂ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਸੀ ਤਾਂ ਉਨ੍ਹਾਂ ਨੂੰ ਸੁਝਾਅ ਦਿੱਤਾ ਸੀ ਕਿ ਇਨ੍ਹਾਂ ਨੂੰ ਇਕੱਲੀ-ਇਕੱਲੀ ਦੁਕਾਨ ਕਰਕੇ ਵੇਚੋਗੇ ਤਾਂ ਬਹੁਤ ਸਾਰੇ ਲੋਕਾਂ ਨੂੰ ਕਾਰੋਬਾਰ ਮਿਲ ਜਾਵੇਗਾ। ਇਸ ਨਾਲ ਬਹੁਤ ਸਾਰੇ ਲੋਕਾਂ ਨੂੰ ਰੋਜ਼ਗਾਰ ਮਿਲ ਜਾਵੇਗਾ ਪਰ ਸਾਡੀ ਉਹ

[ ਸਰਦਾਰ ਮੱਖਣ ਸਿੰਘ ]

ਗੱਲ ਮੰਨੀ ਨਹੀਂ ਗਈ। ਕੈਪਟਨ ਅਮਰਿੰਦਰ ਸਿੰਘ ਦੀ ਅਗਵਾਈ ਵਿਚ ਬਣੀ ਸਰਕਾਰ ਨੇ ਇਹ ਇਕੱਲੀ-ਇਕੱਲੀ ਦੁਕਾਨ ਆਕਸ਼ਨ ਕਰਕੇ ਹਜ਼ਾਰਾਂ ਲੋਕਾਂ ਨੂੰ ਰੁਜ਼ਗਾਰ ਦਿੱਤਾ। ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪਾਲਿਸੀ ਨੂੰ ਇਸੇ ਤਰ੍ਹਾਂ ਹੀ ਰਹਿਣ ਦਿਓ ਕਿਤੇ ਫਿਰ ਦੁਬਾਰਾ ਵੱਡੇ-ਵੱਡੇ ਅਮੀਰਾਂ ਦੇ ਹੱਥਾਂ ਵਿਚ ਦੇਣ ਵਾਲੀ ਪਾਲਿਸੀ ਨਾ ਬਣਾ ਦੇਣਾ। ਇਸ ਨੂੰ ਇਸੇ ਤਰ੍ਹਾਂ ਕੰਟੀਨਿਊ ਰੱਖੋ।....

**ਇੱਕ ਆਵਾਜ਼** : ਪੌਂਟੀ ਚੱਢੇ ਨੂੰ ਦੇ ਦੇਵਾਂਗੇ।

**ਸਰਦਾਰ ਮੱਖਣ ਸਿੰਘ** : ਉਸ ਨੂੰ ਆਪਾਂ ਹੀ ਲੈ ਕੇ ਆਏ ਸੀ। ਤੁਹਾਨੂੰ ਯਾਦ ਨਹੀਂ, ਆਪਾਂ ਹੀ ਉਸ ਨੂੰ ਯੂ.ਪੀ. ਵਿਚੋਂ ਲੈ ਕੇ ਆਏ ਸੀ।

ਇਸੇ ਤਰ੍ਹਾਂ ਮੈਂ ਗੱਲ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਸਾਡੀਆਂ ਲੋਕਲ ਬਾਡੀਜ਼ ਹਨ, ਲੋਕਲ ਬਾਡੀਜ਼ ਦਾ ਮਾਮਲਾ ਬੜਾ ਉਲਟਾ ਪੁਲਟਾ ਹੈ। ਇਸ ਨੂੰ ਕਿਸੇ ਵਧੀਆ ਤਰੀਕੇ ਨਾਲ ਹੱਲ ਕੀਤਾ ਜਾ ਸਕਦਾ ਹੈ। ਸ਼ਹਿਰਾਂ ਨੂੰ ਦੇਖਣ ਵਾਸਤੇ ਕਿੰਨੇ ਸਾਰੇ ਮਹਿਕਮੇ ਬਣਾਏ ਗਏ ਹਨ, ਇਸ ਨੂੰ ਦੇਖ ਕੇ ਹੈਰਾਨੀ ਹੁੰਦੀ ਹੈ। ਪਹਿਲਾਂ ਤਾਂ ਕਾਰਪੋਰੇਸ਼ਨਾਂ, ਮਿਊਂਸਪੈਲਿਟੀਆਂ ਅਤੇ ਨਗਰ ਪੰਚਾਇਤਾਂ ਆ ਜਾਂਦੀਆਂ ਹਨ। ਫਿਰ ਪੁੱਡਾ (Punjab Urban Development Authority) ਆ ਜਾਂਦਾ ਹੈ। ਫਿਰ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਆ ਜਾਂਦਾ ਹੈ। ਫਿਰ ਇੰਪਰੂਵਮੈਂਟ ਟਰਸਟ ਸ਼ਹਿਰਾਂ ਨੂੰ ਦੇਖਣ ਵਾਸਤੇ ਬਣਾਏ ਗਏ ਹਨ। ਫਿਰ ਕੰਟਰੀ ਐਂਡ ਟਾਊਨ ਪਲੈਨਿੰਗ ਆ ਜਾਂਦਾ ਹੈ। ਇੰਨੇ ਸਾਰੇ ਮਹਿਕਮੇ ਇਕੱਠੇ ਸ਼ਹਿਰਾਂ ਨੂੰ ਦੇਖਣ ਵਾਸਤੇ ਬਣਾਏ ਗਏ ਹਨ, ਮੈਂ ਸਮਝਦਾ ਹਾਂ ਕਿ ਇਹ ਬਹੁਤ ਵੱਡਾ ਬੋਝ ਹੈ ਜਿਹੜਾ ਲੋਕਲ ਬਾਡੀਜ਼ ਤੇ ਪਿਆ ਹੈ। ਇਨ੍ਹਾਂ ਵਿਚੋਂ ਕਈਆਂ ਨੂੰ ਕਾਰਪੋਰੇਸ਼ਨਾਂ ਵਿਚ ਮਰਜ ਕੀਤਾ ਜਾ ਸਕਦਾ ਹੈ। ਇਸ ਨਾਲ ਬਹੁਤ ਸਾਰੀ ਬਚਤ ਹੋ ਸਕਦੀ ਹੈ। ਇਨ੍ਹਾਂ ਮਹਿਕਮਿਆਂ ਦਾ ਆਪਸ ਵਿਚ ਕੋਈ ਤਾਲਮੇਲ ਵੀ ਨਹੀਂ ਹੈ। ਇੱਕ ਮਹਿਕਮਾ ਸੜਕ ਪੁੱਟ ਕੇ ਕੰਮ ਕਰ ਜਾਂਦਾ ਹੈ, ਫਿਰ ਦੂਜਾ ਪੁੱਟਣ ਆ ਜਾਂਦਾ ਹੈ। ਨਵੀਂ ਪੰਜਾਬ ਗੌਰਮਿੰਟ ਇਸ ਬਾਰੇ ਜ਼ਰੂਰ ਕੁਝ ਸੋਚੇ। ਕੁਝ ਸ਼ਹਿਰਾਂ ਵਿਚ ਸੀਵਰੇਜ ਸਿਸਟਮ ਨਹੀਂ ਹੈ। ਕੁਝ ਸ਼ਹਿਰਾਂ ਵਿਚ ਸਾਰੇ ਲੋਕਾਂ ਨੂੰ ਵਾਟਰ ਸਪਲਾਈ ਨਹੀਂ ਦਿੱਤੀ ਜਾ ਸਕੀ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਲੋਕਲ ਬਾਡੀਜ਼ ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕਈ ਵਾਰੀ ਪੁੱਡਾ ਵਾਲੇ ਕਿਸੇ ਇਲਾਕੇ ਨੂੰ ਅਨਬਿਲਟ ਕਰਾਰ ਦੇ ਦਿੰਦੇ ਹਨ ਪਰ ਉਹ ਵੀਹ-ਵੀਹ ਜਾਂ ਤੀਹ-ਤੀਹ ਸਾਲ ਜ਼ਮੀਨ ਨੂੰ ਐਕੁਆਇਰ ਹੀ ਨਹੀਂ ਕਰਦੇ। ਇਸ ਤਰ੍ਹਾਂ ਲੋਕ ਬਹੁਤ ਤੰਗ ਹੁੰਦੇ ਹਨ ਅਤੇ ਉਨ੍ਹਾਂ ਦੇ ਨਕਸ਼ੇ ਪਾਸ ਨਹੀਂ ਹੁੰਦੇ, ਲੋਕਾਂ ਨੇ ਘਰ ਬਣਾਉਣੇ ਹੁੰਦੇ ਹਨ। ਸੋ, ਇਹ ਮਹਿਕਮਾ ਇਸ ਤਰ੍ਹਾਂ ਸੌਂ ਨਾ ਜਾਇਆ ਕਰੇ। ਜੇਕਰ ਐਕੁਆਇਰ ਕਰਨੀ ਹੈ ਤਾਂ ਪਹਿਲਾਂ ਦਫ਼ਾ 4 ਦਾ ਨੋਟੀਫਿਕੇਸ਼ਨ ਕਰਕੇ, ਉਸ ਤੋਂ ਛੇਤੀ ਹੀ ਬਾਅਦ ਦਫ਼ਾ 6 ਜਾਂ 17 ਦੀ ਨੋਟੀਫਿਕੇਸ਼ਨ ਜਾਰੀ ਕਰਕੇ ਉਸ ਨੂੰ ਐਕੁਆਇਰ ਕਰ ਲਿਆ ਜਾਇਆ ਕਰੇ।

**ਮਾਨਯੋਗ ਸਪੀਕਰ** : ਤੁਸੀਂ ਸਮਾਪਤ ਕਰੋ।

**ਸਰਦਾਰ ਮੱਖਣ ਸਿੰਘ** : ਠੀਕ ਹੈ ਜੀ। ਅੱਗੇ ਮੈਂ ਖ਼ੁਰਾਕ ਤੇ ਸਿਵਲ ਸਪਲਾਈ ਮਹਿਕਮੇ ਦੇ ਬਾਰੇ ਵੀ ਗੱਲ ਕਰਨੀ ਚਾਹੁੰਦਾ ਹਾਂ ਕਿ ਪਤਾ ਨਹੀਂ ਕਿ ਕੀ ਕੁਦਰਤ ਕਹਿਰਵਾਨ ਹੈ ਜਾਂ ਕੀ ਗੱਲ ਹੈ। ਜਦੋਂ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਕੋਲ ਪੰਜਾਬ ਦੀ ਹਕੂਮਤ ਹੁੰਦੀ ਹੈ। ਜਿਸ ਤਰ੍ਹਾਂ ਕੱਲ੍ਹ ਵੀ ਗੜ੍ਹੇ ਪੈ ਕੇ ਹਟੇ ਹਨ, ਇਸ ਤੋਂ ਪਹਿਲਾਂ ਵੀ ਪਏ ਹਨ। ਜਦੋਂ ਕੈਪਟਨ ਅਮਰਿੰਦਰ ਸਿੰਘ ਦੀ ਪੰਜ ਸਾਲ ਸਰਕਾਰ ਰਹੀ ਹੈ ਤਾਂ ਉਦੋਂ ਪੰਜੇ ਸਾਲਾਂ ਦੇ ਵਿਚ ਦਸ ਫਸਲਾਂ ਬੜੇ ਆਰਾਮ ਦੇ ਨਾਲ ਚੁੱਕੀਆਂ ਗਈਆਂ ਹਨ (ਵਿਘਨ) ਉਸ ਤੋਂ ਪਹਿਲਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਪੰਜ ਸਾਲ ਦੇ ਸਮੇਂ ਵਿਚ ਜਿਹੜਾ ਝੋਨਾ ਸੀ ਉਹ ਗਲੀਆਂ ਦੇ ਵਿਚ ਰੁਲਦਾ ਫਿਰਿਆ ਹੈ, ਸੜਕਾਂ ਤੇ ਜਾਮ ਲੱਗੇ ਅਤੇ ਲੋਕੀਂ ਨਾਅਰੇ ਮਾਰਦੇ ਸਨ। ਸੋ, ਸਪੀਕਰ ਸਾਹਿਬ, ਮੈਂ ਇਸ ਗੱਲ ਬਾਰੇ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਿਸਾਨਾਂ ਦੀਆਂ ਫਸਲਾਂ ਚੁੱਕਣ ਵੱਲ ਪੂਰਾ ਧਿਆਨ ਦਿੱਤਾ ਜਾਵੇ। ਇਸੇ ਤਰ੍ਹਾਂ ਸਿਹਤ ਤੇ ਪਰਿਵਾਰ ਭਲਾਈ ਮਹਿਕਮੇ ਦੇ ਵਿਚ ਮੈਂ ਦੇਖਿਆ ਹੈ ਕਿ ਪਿੰਡਾਂ ਦੇ ਵਿਚ ਡਿਸਪੈਂਸਰੀਆਂ ਦੇ ਵਿਚ ਡਾਕਟਰਾਂ ਦੀ ਗੱਲ ਤਾਂ ਛੱਡੋ, ਫਾਰਮਾਸਿਸਟ ਵੀ ਨਹੀਂ ਜਾਂਦੇ। ਮੈਨੂੰ ਇੱਕ ਪਿੰਡ ਦੇ ਲੋਕ ਆ ਕੇ ਕਹਿਣ ਲੱਗੇ ਕਿ ਸਾਡਾ ਡਾਕਟਰ ਬਦਲ ਦਿੱਤਾ ਤਾਂ ਮੈਂ ਡਿਪਟੀ ਡਾਇਰੈਕਟਰ ਨੂੰ ਟੈਲੀਫੋਨ ਕੀਤਾ ਕਿ ਤੁਸੀਂ ਪਸ਼ੂ ਪ੍ਰਾਲਣ ਮਹਿਕਮੇ ਦੇ ਡਾਕਟਰ ਨੂੰ ਕਿਉਂ ਬਦਲ ਦਿੱਤਾ ਹੈ ਤਾਂ ਉਸ ਨੇ ਕਿਹਾ ਕਿ ਰਾਮਗੜ੍ਹ ਭੂੰਦੜ ਪਿੰਡ ਵਿਖੇ ਤਾਂ ਕੋਈ ਡਾਕਟਰ ਹੈ ਹੀ ਨਹੀਂ, ਉਥੇ ਤਾਂ ਕੋਈ ਫਾਰਮਾਸਿਸਟ ਵੀ ਨਹੀਂ ਹੈ, ਡਾਕਟਰ ਦੀ ਗੱਲ ਤਾਂ ਛੱਡੋ ਯਾਨੀ ਕਿ ਅੱਜ ਕਲਾਸ ਫੋਰ ਦੇ ਲੋਕਾਂ ਦੇ ਕੋਲੋਂ ਹੀ ਟੀਕੇ ਲਗਵਾ ਕੇ ਆਪਣੇ ਕੰਮ ਚਲਾ ਰਹੇ ਹਨ। (ਵਿਘਨ)। ਸੋ, ਮੇਰੀ ਬੇਨਤੀ ਹੈ ਕਿ ਕਿਸੇ ਵੀ ਸਰਕਾਰ ਦੀ ਮੁੱਖ ਪਹਿਲ ਸਿਹਤ ਸੇਵਾਵਾਂ ਦੀ ਹੋਣੀ ਚਾਹੀਦੀ ਹੈ, ਵਿੱਦਿਆ ਦੀ ਹੋਣੀ ਚਾਹੀਦੀ ਹੈ। ਕਿਸੇ ਵੀ ਸਰਕਾਰ ਦੀ ਇਨ੍ਹਾਂ ਦੋ ਮੁੱਖ ਖੇਤਰਾਂ ਤੇ ਪਹਿਲ ਹੋਣੀ ਚਾਹੀਦੀ ਹੈ ਕਿਉਂਕਿ ਅੱਜ ਦੇ ਜ਼ਮਾਨੇ ਦੇ ਵਿਚ ਇਕ ਗਰੀਬ ਆਦਮੀ ਲਈ ਆਪਣਾ ਇਲਾਜ ਕਰਵਾਉਣਾ ਬਹੁਤ ਔਖਾ ਹੋ ਗਿਆ ਹੈ। ਇਸ ਲਈ ਇਸ ਅਣਗਹਿਲੀ ਨੂੰ ਦੂਰ ਕਰਕੇ ਆਉਣ ਵਾਲੇ ਬਜਟ ਦੇ ਵਿਚ ਇਸ ਕਿਸਮ ਦੀ ਵਿਵਸਥਾ ਕੀਤੀ ਜਾਵੇ ਤਾਂ ਕਿ ਇਹ ਜਿਹੜਾ ਢਾਂਚਾ ਪਹਿਲਾਂ ਕਾਫ਼ੀ ਜ਼ਿਆਦਾ ਖਰਾਬ ਹੋ ਚੁੱਕਿਆ ਹੈ ਉਸ ਨੂੰ ਠੀਕ ਕੀਤਾ ਜਾ ਸਕੇ। ਇਸ ਤੋਂ ਅੱਗੇ ਮੈਂ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਬਾਰੇ ਥੋੜ੍ਹੀ ਜਿਹੀ ਗੱਲ ਕਹਿਣੀ ਹੈ, ਕੋਈ ਜ਼ਿਆਦਾ ਲੰਮੀ ਨਹੀਂ ਕਹਿਣੀ। ਅਸੀਂ ਇਨ੍ਹਾਂ ਨੂੰ ਉਚਾ ਚੁੱਕਣ ਦਾ ਇਲਾਜ ਕਰਦੇ ਹਾਂ, ਕਿਸ ਤਰ੍ਹਾਂ ਇਲਾਜ ਕਰਦੇ ਹਾਂ ਕਿ ਅਸੀਂ ਸ਼ਗਨ ਦੇ ਦਿਆਂਗੇ, ਅਸੀਂ ਪੈਨਸ਼ਨ ਦੇ ਦਿਆਂਗੇ ਜਾਂ ਹੋਰ ਕੋਈ ਖੈਰ ਪਾ ਦਿਆਂਗੇ। ਪਰ ਇਨ੍ਹਾਂ ਨੂੰ ਆਰਥਿਕ ਤੌਰ ਤੇ ਮਜ਼ਬੂਤ ਕਰਨ ਵਾਲੇ ਪਾਸੇ ਸਰਕਾਰ ਨੂੰ ਕਦਮ ਚੁੱਕਣੇ ਚਾਹੀਦੇ ਹਨ ਤਾਂ ਕਿ ਇਹ ਕੌਲਾ ਫੜਕੇ ਮੰਗਣ ਵਾਲੇ ਨਾ ਬਣਨ, ਆਪਣੇ ਪੈਰਾਂ ਉਤੇ ਖੜ੍ਹਾ ਹੋਣ ਵਾਲੇ ਬਣਨ। ਸੋ, ਇਸ ਤਰ੍ਹਾਂ ਕਿਸੇ ਕਿਸਮ ਦੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ

[ ਸਰਦਾਰ ਮੱਖਣ ਸਿੰਘ ]

ਦੇ ਲੋਕਾਂ ਨੂੰ ਉਚਾ ਚੁੱਕਣ ਵਾਲੇ ਕਦਮ ਚੁੱਕੇ ਜਾਣੇ ਚਾਹੀਦੇ ਹਨ। ਪਰ ਅੱਜ ਤਾਂ ਹਾਲਤ ਇਹ ਹੈ ਕਿ

"ਇਤਨਾ ਟੂਟਾ ਹੂੰ ਕਿ ਛੂਹਨੇ ਸੇ ਭੀ ਬਿਖਰ ਜਾਉਂਗਾ,
ਅਬ ਅਗਰ ਔਰ ਦੁਆ ਦੇਂਗੇ ਤੋ ਮਰ ਜਾਉਂਗਾ।" (ਥੰਪਿੰਗ)

ਇਸ ਤੋਂ ਅੱਗੇ ਸਮਾਜਿਕ ਸੁਰੱਖਿਆ ਤੇ ਮਹਿਲਾ ਵਿਕਾਸ ਦੇ ਬਾਰੇ ਆਪਣਾ ਪੰਜਾਬ ਸਰਕਾਰ ਦਾ ਕੀ ਹਾਲ ਹੈ? ਕੰਨਿਆ ਜਾਗਰਤੀ ਜੋਤੀ ਸਕੀਮ ਸੈਂਟਰਲ ਗੌਰਮਿੰਟ ਦੀ ਹੈ। ਕਿਸ਼ੋਰੀ ਸ਼ਕਤੀ ਯੋਜਨਾ ਸੈਂਟਰ ਗੌਰਮਿੰਟ ਦੀ ਹੈ, ਸਵਯਮ ਸਿਧਾ ਇਹ ਵੀ ਸੈਂਟਰ ਸਰਕਾਰ ਦੀ ਹੈ, ਬਾਲਿਕਾ ਸਮਰਿਧੀ ਯੋਜਨਾ ਇਹ ਵੀ ਸੈਂਟਰ ਸਰਕਾਰ ਦੀ ਹੈ।

**ਮਾਨਯੋਗ ਸਪੀਕਰ** : ਵਾਈਂਡ ਅੱਪ ਕਰੋ ਪਲੀਜ਼।

**ਸਰਦਾਰ ਮੱਖਣ ਸਿੰਘ** : ਆਪਣਾ ਕੀ ਹੈ, ਆਪਣਾ ਜਿਹੜਾ ਲੜਕੀਆਂ ਨੂੰ ਸਿਲਾਈ ਸਿਖਾਉਂਦੇ ਸਨ, ਉਥੇ ਪਹਿਲਾਂ ਕੱਪੜਾ ਸਰਕਾਰ ਦਿੰਦੀ ਹੈ, ਪਰ ਆਪਾਂ ਇਹ ਉਲਟਾ ਕਰ ਦਿੱਤਾ ਹੈ ਕਿ ਕੱਪੜਾ ਗੌਰਮਿੰਟ ਦੇਵੇਗੀ ਪਰ 10% ਮੁਨਾਫਾ ਲੈ ਕੇ ਦੇਵੇਗੀ। ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਇਹ ਗਰੀਬ ਘਰਾਣਿਆਂ ਦੀਆਂ ਬੱਚੀਆਂ ਜਿਹੜੀਆਂ ਕਿ ਸਿਲਾਈ ਸਿੱਖਣ ਵਾਸਤੇ ਆਉਂਦੀਆਂ ਹਨ ਇਨ੍ਹਾਂ ਨੂੰ ਜਿਸ ਤਰ੍ਹਾਂ ਪਹਿਲਾਂ ਸਿਲਾਈ ਸਿੱਖਣ ਲਈ ਫਰੀ ਕੱਪੜਾ ਦਿੱਤਾ ਜਾਂਦਾ ਸੀ ਉਹ ਫਰੀ ਦਿੱਤਾ ਜਾਣਾ ਚਾਹੀਦਾ ਹੈ।

(ਆਵਾਜ਼ਾਂ : ਇਹ ਤੁਹਾਡੇ ਪਿਛਲੇ ਸਮੇਂ ਦੇ ਵਿਚ ਹੋਇਆ ਹੈ।)

ਇਸ ਤੋਂ ਅੱਗੇ ਕਿਰਤ ਤੇ ਰੋਜ਼ਗਾਰ ਦੀ ਗੱਲ ਤੁਹਾਡੇ ਸਾਹਮਣੇ... ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ। ਬੇਰੁਜ਼ਗਾਰੀ ਦੀ ਬਹੁਤ ਜ਼ਿਆਦਾ ਗੰਭੀਰ ਸਮੱਸਿਆ ਪੈਦਾ ਹੋ ਗਈ ਹੈ ਜਿਸ ਤੇ ਸਿਧਾਂਤਕ ਰੂਪ ਵਿਚ ਜ਼ੋਰ ਦਿੱਤਾ ਗਿਆ ਹੈ। ਕਈ ਠੋਸ ਯੋਜਨਾਵਾਂ ਰਾਜਪਾਲ ਦੀ ਸਪੀਚ ਵਿਚ ਸਾਹਮਣੇ ਨਹੀਂ ਆਈਆਂ। ਮੇਰਾ ਸੁਝਾਅ ਹੈ ਕਿ ਵੈਸੇ ਬਾਦਲ ਸਾਹਿਬ ਇਸ ਤੇ ਬਹੁਤ ਜ਼ੋਰ ਦਿੰਦੇ ਹਨ, ਕਿੱਤਾਕਾਰੀ ਕੋਰਸ ਜ਼ਿਆਦਾ ਸ਼ੁਰੂ ਕੀਤੇ ਜਾਣ। ਮੈਕਾਲੇ ਵਾਲੀ ਸਿੱਖਿਆ ਪ੍ਰਣਾਲੀ ਜਿਹੜੀ ਤੁਰੀ ਹੋਈ ਹੈ, ਬੇਸ਼ੱਕ ਵਰਚੂਅਲੀ ਕਿਸੇ ਸਰਕਾਰ ਨੇ ਵੀ ਕੋਸ਼ਿਸ਼ ਨਹੀਂ ਕੀਤੀ। ਦੂਜੇ ਰਾਜਾਂ ਵਿਚ ਜਾ ਕੇ ਸਟੱਡੀ ਕੀਤੀ ਜਾਣੀ ਚਾਹੀਦੀ ਹੈ। ਉਥੇ ਰੁਜ਼ਗਾਰ ਦੇ ਨਵੇਂ ਮੌਕੇ ਪੈਦਾ ਕਰਨ ਵਾਸਤੇ ਕਿਹੋ ਜਿਹੀਆਂ ਜੁਗਤਾਂ ਕੀਤੀਆਂ ਜਾ ਰਹੀਆਂ ਹਨ, ਇਸ ਵਾਸਤੇ ਵਿਧਾਨ ਸਭਾ ਦੀ ਕਮੇਟੀ ਬਣਾਈ ਜਾ ਸਕਦੀ ਹੈ।

**ਮਾਨਯੋਗ ਸਪੀਕਰ** : ਸਮਾਪਤ ਕਰੋ। ਬਾਕੀਆਂ ਨੂੰ ਟਾਈਮ ਦੇਣਾ ਮੁਸ਼ਕਲ ਹੋ ਜਾਵੇਗਾ।

**ਸਰਦਾਰ ਮੱਖਣ ਸਿੰਘ** : ਸਮਾਪਤ ਹੀ ਕਰ ਰਿਹਾ ਹਾਂ, ਲਾਸਟ ਹੈ ਜੀ। ਵੈਸੇ ਸਾਡਾ ਕਾਫੀ ਟਾਈਮ ਹੈ, ਤਿੰਨ ਘੰਟੇ ਦਾ ਸਾਡਾ ਟਾਈਮ ਹੈ।

**ਮਾਨਯੋਗ ਸਪੀਕਰ** : ਟਾਈਮ ਮੇਰੇ ਕੋਲ ਹੈ।

**ਸਰਦਾਰ ਮੱਖਣ ਸਿੰਘ** : ਟਰਾਂਸਪੋਰਟ ਦੇ ਬਾਰੇ ਮੈਂ ਥੋੜ੍ਹੀ ਜਿਹੀ ਗੱਲ ਕਰਨੀ ਚਾਹੁੰਦਾ ਹਾਂ। ਮੇਰਾ ਸਵਾਲ ਵੀ ਲੱਗਿਆ ਹੋਇਆ ਹੈ। ਡੀ.ਟੀ.ਓ. ਦੇ ਦਫ਼ਤਰ ਜਿਹੜੇ ਹਨ ਉਹ ਰਿਸ਼ਵਤ ਦੇ ਮਹਾਂਕੇਂਦਰ ਬਣੇ ਹੋਏ ਹਨ। ਉਨ੍ਹਾਂ ਦੇ ਬਾਹਰ ਏਜੰਟ ਵੱਡੀ ਗਿਣਤੀ ਵਿਚ ਬੈਠੇ ਹੋਏ ਹਨ। ਜਿਹੜਾ ਵੀ ਕੋਈ ਕੰਮ ਕਰਾਉਣਾ ਹੈ ਉਸ ਦੀ ਏਜੰਟਾਂ ਨੂੰ ਫੀਸ ਦਿਓ। ਦਫ਼ਤਰ ਨੂੰ ਅੰਦਰੋਂ ਕੁੰਡੀਆਂ ਲਾਈਆਂ ਹੁੰਦੀਆਂ ਹਨ ਤੁਸੀਂ ਅੰਦਰ ਵੜ ਨਹੀਂ ਸਕਦੇ। ਸਪੀਕਰ ਸਾਹਿਬ, ਇਹ ਇਕ ਬੜੀ ਚਿੰਤਾ ਦਾ ਵਿਸ਼ਾ ਹੈ। ਅੱਜ ਦੇ ਅਖ਼ਬਾਰਾਂ ਵਿਚ ਪੜ੍ਹੀਏ 7-7, 8-8 ਲੋਕ ਹਰ ਰੋਜ਼ ਸੜਕ ਹਾਦਸਿਆਂ ਵਿਚ ਮਾਰੇ ਜਾ ਰਹੇ ਹਨ। ਇਸ ਵਾਸਤੇ ਬਹੁਤ ਜ਼ਿਆਦਾ ਚਿੰਤਾ ਕਰਨ ਦੀ ਲੋੜ ਹੈ। ਸੜਕਾਂ ਉਹੀ ਹਨ, ਟ੍ਰੈਫਿਕ ਵੱਧ ਗਿਆ ਹੈ, ਸਪੀਡਾਂ ਵਾਹਨਾ ਦੀਆਂ ਬਹੁਤ ਜ਼ਿਆਦਾ ਵੱਧ ਗਈਆਂ ਹਨ। ਇਨ੍ਹਾਂ ਹਾਦਸਿਆਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਕੋਈ ਉਸਾਰੂ ਕੋਸ਼ਿਸ਼ਾਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਹੁਣ ਮੈਂ ਸਾਰਾਂਸ਼ ਜੋ ਹੈ ਉਸ ਤੇ ਗੱਲ ਕਰਾਂਗਾ। ਸ਼ਾਂਤੀ, ਵਿਕਾਸ ਤੇ ਖੁਸ਼ਹਾਲੀ ਵਾਸਤੇ ਸਾਰਾਂਸ਼ ਦਿੱਤਾ ਗਿਆ ਹੈ, ਇਹ ਪੰਜਾਬ ਵਾਸਤੇ ਕਰਨਾ ਹੈ। ਵਿਰੋਧੀ ਧਿਰ ਵੱਲ ਮਿੱਤਰਤਾ ਤੇ ਸਹਿਯੋਗ ਦਾ ਹੱਥ ਵਧਾਉਣਾ ਹੈ। ਮੈਂ ਇਹੋ ਕਾਮਨਾ ਕਰਦਾ ਹਾਂ ਇਸ ਆਪਣੇ ਪੰਜਾਬ ਦੀ ਖੁਸ਼ਹਾਲੀ ਲਈ ਪਾਰਟੀਆਂ ਦੀਆਂ ਹੱਦਾਂ ਵਲਗਣਾਂ ਵਿਚੋਂ ਬਾਹਰ ਨਿਕਲ ਕੇ ਨਵੀਂ ਪ੍ਰੰਪਰਾ ਨੂੰ ਜਨਮ ਦੇਈਏ। ਗੁਰੂਆਂ, ਪੀਰਾਂ ਤੇ ਸੂਫੀਆਂ ਦੀ ਸਰਜ਼ਮੀਨ ਦੀ ਚੜ੍ਹਦੀ ਕਲਾ ਲਈ ਕਾਮਨਾ ਕਰੀਏ।

ਧੂਪ ਮੈਂ ਨਿਕਲੋ, ਘਾਟੀਓਂ ਮੇਂ ਨਹਾ ਕਰ ਦੇਖੋ
ਜ਼ਿੰਦਗੀ ਕਿਆ ਹੈ ਕਿਤਾਬੋਂ ਕੋ ਹਟਾ ਕਰ ਦੇਖੋ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ -

ਹਮ ਵਫ਼ਾ ਲਿਖਤੇ ਗਏ, ਵੁਹ ਜਫ਼ਾ ਪੜ੍ਹਤੇ ਗਏ
ਏਕ ਨੁਕਤੇ ਨੇ ਮਹਿਰਮ ਕੋ ਮੁਜ਼ਰਮ ਬਨਾ ਦਿਆ।

ਆਖਿਰ ਤੇ ਖ਼ਤਮ ਕਰਦਾ ਹਾਂ -

ਦਰਦ ਕੇ ਫੂਲ ਭੀ ਖਿਲਤੇ ਹੈਂ ਬਿਖਰ ਜਾਤੇ ਹੈਂ
ਜਖ਼ਮ ਕੈਸੇ ਭੀ ਹੋਂ ਕੁਛ ਰੋਜ਼ ਮੇਂ ਭਰ ਜਾਤੇ ਹੈਂ।

ਧੰਨਵਾਦ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ** **

**Mr. Speaker :** This is no Point of Order.

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ) :** ਮਾਨਯੋਗ ਸਪੀਕਰ ਸਾਹਿਬ, 19 ਮਾਰਚ ਨੂੰ ਜੋ ਇਸ ਮਹਾਨ ਸਦਨ ਦੇ ਵਿਚ ਰਾਜਪਾਲ ਜੀ ਨੇ ਭਾਸ਼ਨ ਦਿੱਤਾ ਹੈ ਉਸ ਦੇ ਸਬੰਧ ਵਿਚ ਸਰਦਾਰ ਗੁਰਦੀਪ ਸਿੰਘ ਭੁੱਲਰ ਸਾਹਿਬ ਨੇ ਧੰਨਵਾਦੀ ਮਤਾ ਪੇਸ਼ ਕੀਤਾ ਹੈ। ਮੈਂ ਉਸ ਦੇ ਸਬੰਧ ਵਿਚ ਉਸ ਦੀ ਪ੍ਰੋੜ੍ਹਤਾ ਵਿਚ ਬੋਲਣ ਵਾਸਤੇ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਫਰਵਰੀ ਮਹੀਨੇ ਪੰਜਾਬ ਦੀ ਜਨਤਾ ਨੇ ਆਪਣਾ ਫਤਵਾ ਦਿੱਤਾ ਅਤੇ ਫਰਵਰੀ, 2007 ਵਿਚ ਰਿਕਾਰਡ ਤੋੜ ਪੰਜਾਬ ਦੇ ਅੰਦਰ 76 ਫੀਸਦੀ ਮਤਦਾਨ ਹੋਇਆ। ਜਦ ਕਿ ਪਿਛਲੇ 55-57 ਸਾਲ੍ਹਾਂ ਵਿਚ ਇੰਨਾ ਜ਼ਿਆਦਾ ਮਤਦਾਨ ਅੱਜ ਤੱਕ ਨਹੀਂ ਹੋਇਆ। (ਥੰਪਿੰਗ) ਔਰ ਮੈਂ ਗੱਲ ਕਹਾਂਗਾ ਕਿ ਜਿੱਥੇ ਪੰਜਾਬ ਦੀ ਜਨਤਾ ਨੇ ਜਮਹੂਰੀਅਤ ਵਿਚ ਆਪਣਾ ਵਿਸ਼ਵਾਸ ਪ੍ਰਗਟ ਕੀਤਾ ਹੈ, ਜਿੱਥੇ ਪੰਜਾਬ ਦੀ ਜਨਤਾ ਨੇ ਲੋਕ ਰਾਜ ਨੂੰ ਮਜ਼ਬੂਤ ਕਰਨ ਲਈ ਆਪਣਾ ਯੋਗਦਾਨ ਤੇ ਸਹਿਯੋਗ ਦਿੱਤਾ ਹੈ, ਉਥੇ ਸਪੀਕਰ ਸਾਹਿਬ, ਪੰਜਾਬ ਦੀ ਜਨਤਾ ਨੇ ਬੜੇ ਸਪੱਸ਼ਟ ਰੂਪ ਵਿਚ ਪੰਜਾਬ ਦੀ ਕਾਂਗਰਸ ਪਾਰਟੀ ਨੂੰ ਸਿਕੱਸ਼ਤ ਦੇ ਕੇ ਸ਼੍ਰੋਮਣੀ ਅਕਾਲੀ ਦਲ ਤੇ ਬੀ.ਜੇ.ਪੀ. ਦੀ ਸਰਕਾਰ ਸਰਦਾਰ ਬਾਦਲ ਦੀ ਅਗਵਾਈ ਵਿਚ ਭਰੋਸਾ ਪ੍ਰਗਟ ਕੀਤਾ ਹੈ। (ਥੰਪਿੰਗ) ਮੇਰੇ ਖਿਆਲ ਦੇ ਅੰਦਰ ਇੰਨੀ ਬਹੁਗਿਣਤੀ ਦੇ ਵਿਚ ਜੋ ਇਹ ਸੱਤਾਧਾਰੀ ਸਰਕਾਰ ਬਣੀ ਹੈ, ਸ਼ਾਇਦ ਪਹਿਲਾਂ ਕਦੇ ਇੰਨਾ ਫਤਵਾ ਪ੍ਰਾਪਤ ਕਰਕੇ ਕਦੇ ਕੋਈ ਸਰਕਾਰ ਨਾ ਆਈ ਹੋਵੇ, (ਆਪੋਜੀਸ਼ਨ ਪਾਰਟੀ ਵਲੋਂ ਹਾਸਾ) ਜਦੋਂ ਤੁਹਾਡੀ ਵਾਰੀ ਆਈ ਤਾਂ ਤੁਸੀਂ ਬੋਲ ਲੈਣਾ, ਨਵੀਆਂ ਨਵੀਆਂ ਪੱਗਾਂ ਬਦਲਣ ਨਾਲ ਕੋਈ ਫਰਕ ਨਹੀਂ ਪੈਂਦਾ (ਆਪੋਜੀਸ਼ਨ ਪਾਰਟੀ ਵੱਲ ਇਸ਼ਾਰਾ) ਲੇਕਿਨ ਸਪੀਕਰ ਸਾਹਿਬ, ਪੰਜਾਬ ਦੀ ਜਨਤਾ ਨੇ ਸੱਤਾ ਬਦਲਾਉਣ ਲਈ ਵੋਟਿੰਗ ਕੀਤੀ ਹੈ, This is a vote for change. ਔਰ ਗੱਲ ਇਹ ਨਹੀਂ ਕਿ ਕਾਂਗਰਸੀਆਂ ਨੂੰ ਇਨ੍ਹਾਂ ਬੈਂਚਾਂ ਤੋਂ ਚੁੱਕ ਕੇ ਸਾਹਮਣੇ ਬੈਂਚਾਂ ਤੇ ਬਿਠਾ ਦਿੱਤਾ ਹੈ (ਥੰਪਿੰਗ) ਇਹ ਤਾਂ ਪੰਜਾਬ ਦੀ ਜਨਤਾ ਦੀ ਤਾਕਤ ਹੈ। ਪੰਜਾਬ ਦੀ ਜਨਤਾ ਨੇ ਇਕ ਸੁਨੇਹਾ ਦਿੱਤਾ ਹੈ, ਜਿਹੜਾ ਸੁਨੇਹਾ ਹੈ, ਇਹ ਸਪੱਸ਼ਟ ਹੈ ਕਿ ਪੰਜਾਬ ਦੀ ਜਨਤਾ ਆਪਣੇ ਰਾਜਨੀਤਿਕ ਆਗੂਆਂ ਤੋਂ ਖੁਸ਼ ਨਹੀਂ ਹੈ। ਇਹ ਵਿਅਕਤੀਗਤ ਸੋਚ ਨਹੀਂ, ਵਿਰੋਧੀ ਧਿਰ ਨੂੰ ਮਾਰਨ ਦੀ ਸੋਚ ਨਹੀਂ, ਲੋਕਾਂ ਦੇ ਹਿੱਤਾਂ ਨੂੰ ਖੋਹਣ ਦੀ ਸੋਚ ਨਹੀਂ ਬਲਕਿ ਆਪਣੇ ਰਾਜਸੀ ਪ੍ਰਭੂਆਂ ਕੋਲੋਂ ਜਨਤਾ ਦੇ ਹਿੱਤਾਂ ਦੀ ਖਾਤਰ ਕੰਮ ਕਰਾਉਣ ਔਰ ਲੋਕਾਂ ਦੀਆਂ ਸਮੱਸਿਆਵਾਂ ਹੱਲ ਕਰਾਉਣ ਲਈ ਇਹ ਸੁਨੇਹਾ ਦਿੱਤਾ ਹੈ। ਕਾਂਗਰਸ ਪਾਰਟੀ ਨੇ ਪੰਜ ਸਾਲਾਂ ਦੇ ਦੌਰਾਨ ਜਨਤਾ ਨੂੰ ਬੁਰੀ ਤਰ੍ਹਾਂ ਭੁੱਲ ਕੇ ਆਪਣਾ ਰਾਜ ਕਾਲ ਚਲਾਇਆ। ਇਹੀ ਕਾਰਨ ਹੈ ਕਿ

** Expunged as ordered by the Chair.

ਇਨ੍ਹਾਂ ਤੋਂ ਸੱਤਾ ਖੁਸੀ ਹੈ ਤੇ ਇਹ ਅੱਜ ਸੜਕਾਂ ਤੇ ਆ ਗਏ ਹਨ।

(ਵਿਰੋਧੀ ਧਿਰ ਵਲੋਂ ਕੁਝ ਆਵਾਜ਼ਾਂ : ਅਸੀਂ ਸੜਕਾਂ ਤੇ ਨਹੀਂ ਹਾਂ ਅਸੀਂ ਤਾਂ ਅਸੈਂਬਲੀ ਹਾਲ ਵਿਚ ਬੈਠੇ ਹਾਂ।)

ਸੜਕਾਂ ਤੇ ਹੀ ਆਏ ਹੋ, ਹੋਰ ਕਿੱਥੇ ਹੋ? ਹੋਰ ਖਬਰੇ ਕਿੱਥੇ-ਕਿੱਥੇ ਜਾਣਾ ਹੈ? (ਵਿਰੋਧੀ ਧਿਰ ਨੂੰ ਮੁਖਾਤਿਬ ਹੁੰਦੇ ਹੋਏ) ਲੇਕਿਨ ਸਪੀਕਰ ਸਾਹਿਬ, ਜਿਵੇਂ ਮੈਂ ਕਹਿ ਰਿਹਾ ਸੀ ਕਿ ਪੰਜਾਬ ਦੀ ਜਨਤਾ ਨੇ ਆਖਿਆ ਹੈ ਕਿ ਪੁਰਾਣੇ ਰਾਜਸੀ ਢੰਗ ਨਾਲੋਂ, ਜਿਹੜੇ ਢੰਗ ਦੇ ਨਾਲ ਕਾਂਗਰਸ ਦਾ ਰਾਜ ਚਲਦਾ ਰਿਹਾ, ਉਨ੍ਹਾਂ ਨੇ ਆਖਿਆ ਹੈ ਕਿ ਅਸੀਂ ਬੁਨਿਆਦੀ ਬਦਲਾਓ ਚਾਹੁੰਦੇ ਹਾਂ। ਸਰਕਾਰ ਦੇ ਕੰਮ ਕਾਜ ਦੇ ਢੰਗ ਤਰੀਕੇ ਬਦਲਣ ਦੇ ਵਿਚ paradigm ਸ਼ਿਫਟ ਚਾਹੁੰਦੇ ਹਾਂ। ਲੋਕ ਚਾਹੁੰਦੇ ਹਨ ਕਿ ਗਵਰਨੈਂਸ ਦਾ ਸਥਾਈ ਅਤੇ ਸਬਸਟਾਂਸ਼ੀਅਲ ਚੇਂਜ ਹੋਵੇ। ਲੋਕ ਇਹ ਵੀ ਚਾਹੁੰਦੇ ਹਨ ਕਿ ਸਰਕਾਰ ਵਿਅਕਤੀਗਤ ਨਹੀਂ ਬਲਕਿ ਲੋਕਾਂ ਦੇ ਹਿੱਤਾਂ ਦੇ ਵਿਚ ਕੰਮ ਕਰੇ। ਸਪੀਕਰ ਸਾਹਿਬ, ਜਨਤਾ ਨੇ ਜੋ ਫਤਵਾ ਦਿੱਤਾ ਹੈ ਇਸ ਫਤਵੇ ਤੇ ਅਸੀਂ ਕੰਮ ਕਰਾਂਗੇ। ਸਾਨੂੰ ਇਸ ਫਤਵੇ ਨੂੰ ਰੀਡਿਫਾਈਨ ਕਰਨ ਦੀ ਲੋੜ ਹੈ। ਦੁਬਾਰਾ ਨਵੇਂ ਸਿਰਿਓਂ ਘੜਨ ਦੀ ਲੋੜ ਹੈ ਅਤੇ ਪੰਜਾਬ ਦੀ ਜਨਤਾ ਵਿਚਕਾਰ ਔਰ ਅਫ਼ਸਰਸ਼ਾਹੀ ਦੇ ਵਿਚਕਾਰ ਜਿਹੜਾ ਰਿਲੇਸ਼ਨਸ਼ਿਪ ਹੈ, ਉਸ ਨੂੰ ਦੁਬਾਰਾ ਘੜਨ ਦੀ ਲੋੜ ਹੈ। ਅੱਜ ਅਸੀਂ ਦੇਖ ਰਹੇ ਹਾਂ ਅਤੇ ਜਿਹੜੀਆਂ ਸ਼ਿਕਾਇਤਾਂ ਅਫ਼ਸਰਸ਼ਾਹੀ ਦੇ ਸਬੰਧ ਵਿਚ ਆਉਂਦੀਆਂ ਹਨ, ਅੱਜ ਇਸ ਆਜ਼ਾਦ ਹਿੰਦੁਸਤਾਨ ਦੇ ਵਿਚ ਲੋਕ ਇਹ ਵੀ ਚਾਹੁੰਦੇ ਹਨ ਅਤੇ ਇਸ ਗੱਲ ਦਾ ਜਵਾਬ ਮੰਗਦੇ ਹਨ, ਜਿਹੜਾ ਕਿ ਅਸੀਂ ਦੇਵਾਂਗੇ। ਅਸੀਂ ਦੱਸਾਂਗੇ ਕਿ ਰਾਜ ਲੋਕਾਂ ਦਾ ਹੈ, ਨਾ ਕਿ ਰਾਜ ਅਫ਼ਸਰਸ਼ਾਹੀ ਦਾ ਹੈ, ਜਿਹੜਾ ਕਿ ਪਿਛਲੇ ਪੰਜ ਸਾਲਾਂ ਵਿਚ ਇਹ ਮੇਰੇ ਸਾਹਮਣੇ ਬੈਠੇ ਭਰਾ ਅਤੇ ਭੈਣਾਂ ਨੇ ਕੀਤਾ ਹੈ। ਇਨ੍ਹਾਂ ਨੇ ਲੋਕਾਂ ਦਾ ਰਾਜ ਸਥਾਪਤ ਨਹੀਂ ਕਰਿਆ। ਇਨ੍ਹਾਂ ਨੇ ਜਮਹੂਰੀਅਤ ਦਾ ਰਾਜ ਸਥਾਪਤ ਨਹੀਂ ਕੀਤਾ। ਇਹ ਲੋਕਾਂ ਦੀਆਂ ਮੰਗਾਂ ਨੂੰ ਭੁੱਲ ਗਏ ਸਨ। ਇਹ ਲੋਕਾਂ ਦੀਆਂ ਗੱਲਾਂ ਭੁੱਲ ਗਏ। ਇਨ੍ਹਾਂ ਨੇ ਸਭ ਕੁਝ ਆਪਣੀ ਅਫ਼ਸਰਸ਼ਾਹੀ ਦੇ ਮੋਢਿਆਂ ਤੇ ਛੱਡ ਦਿੱਤਾ, ਕਿਸੇ ਵੀ ਜਮਹੂਰੀਅਤ ਦਾ ਜਿਹੜਾ ਬੁਨਿਆਦੀ ਅਸੂਲ ਹੁੰਦਾ ਹੈ ਸਰਕਾਰ ਔਰ ਜਨਤਾ ਦਾ ਵਿਚਕਾਰਲਾ ਰਾਬਤਾ ਅੱਜ ਟੁੱਟ ਚੁੱਕਿਆ ਹੈ। ਕਿਸੇ ਵੀ ਜਮਹੂਰੀਅਤ ਦੇ ਸਿਧਾਂਤ ਹੁੰਦੇ ਹਨ। ਸਰਕਾਰ ਅਤੇ ਜਨਤਾ ਦੇ ਵਿਚਕਾਰ ਜਿਹੜਾ ਰਾਬਤਾ ਸੀ ਟੁੱਟ ਚੁਕਿਆ ਸੀ ਔਰ ਰਾਬਤਾ ਟੁੱਟ ਜਾਣ ਕਰਕੇ ਲੋਕਾਂ ਦੀਆਂ ਮੁਸ਼ਕਲਾਂ ਅਤੇ ਸਮਸਿਆਵਾਂ ਵਧਦੀਆਂ ਗਈਆਂ ਔਰ ਪੰਜਾਬ ਦੇ ਲੋਕਾਂ ਦੀ ਹਾਲਤ ਖਰਾਬ ਹੁੰਦੀ ਗਈ ਅਤੇ ਲੋਕ ਅੱਖੋਂ ਪਰੋਖੇ ਕੀਤੇ ਗਏ ਔਰ ਇਸੇ ਕਰਕੇ ਹੀ ਭ੍ਰਿਸ਼ਟਾਚਾਰ ਵਧਿਆ। ਇਹ ਕਹਿਣਗੇ ਕਿ ਭ੍ਰਿਸ਼ਟਾਚਾਰ ਖਤਮ ਨਹੀਂ ਹੋ ਸਕਦਾ? ਇਹ ਜਦ ਇਲੈਕਸ਼ਨ ਜਿੱਤ ਕੇ 2002 ਵਿਚ ਆਏ ਸੀ ਤਾਂ ਇਨ੍ਹਾਂ ਨੇ ਵਾਅਦਾ ਕੀਤਾ ਸੀ ਕਿ ਅਸੀਂ ਭ੍ਰਿਸ਼ਟਾਚਾਰ ਖਤਮ ਕਰਾਂਗੇ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਥਾਨਿਆਂ ਦੇ ਵਿਚ ਤਹਿਸੀਲਾਂ ਦੇ ਵਿਚ, ਜਿੱਥੇ ਕਿ ਇਨ੍ਹਾਂ ਦੀ ਜ਼ਿੰਮੇਵਾਰੀ ਭ੍ਰਿਸ਼ਟਾਚਾਰ ਨੂੰ ਰੋਕਣ ਦੀ ਬਣਦੀ ਸੀ, ਉਥੇ ਅਫ਼ਸਰਾਂ ਨੇ ਲੁੱਟ ਖਸੁੱਟ ਕੀਤੀ ਔਰ ਜਨਤਾ ਨੂੰ ਅਤੇ ਲੋਕਾਂ ਨੂੰ ਲੁੱਟਿਆ। ਇਹ

[ ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ ]

ਸਭ ਜਾਣਦੇ ਨੇ ਕਿ ਸਰਕਾਰ ਦੇ 3 ਲੇਅਰਜ਼ ਹੁੰਦੇ ਹਨ ਇਨ੍ਹਾਂ ਵਿਚੋਂ ਇਕ ਬਿਊਰੋਕਰੇਸੀ ਵੀ ਹੁੰਦੀ ਹੈ। ਅੱਜ ਇਸ ਗੱਲ ਨੂੰ ਡਿਫਾਈਨ ਕਰਨ ਦੀ ਲੋੜ ਹੈ ਕਿ ਬਿਊਰੋਕਰੇਸੀ ਅਤੇ ਸਰਕਾਰ ਦੀ ਕੀ ਰਿਲੇਸ਼ਨਸ਼ਿਪ ਹੋਣੀ ਚਾਹੀਦੀ ਹੈ। ਤੁਹਾਡੇ ਰਾਜ ਦੇ ਦੌਰਾਨ ਮੰਤਰੀਆਂ ਦੀ ਕੋਈ ਪੁੱਛ ਨਹੀਂ ਸੀ, ਐਮ.ਐਲ.ਏਜ਼ ਦੀ ਕੋਈ ਪੁੱਛ ਨਹੀਂ ਸੀ ਅਤੇ ਨਾ ਹੀ ਕਾਂਗਰਸੀ ਵਰਕਰਾਂ ਦੀ ਹੀ ਕੋਈ ਪੁੱਛ ਸੀ। ਕਾਂਗਰਸ ਦੇ ਹੀ ਲੀਡਰਾਂ ਨੇ ਆਪਣੇ ਉਤੇ ਤੇਲ ਪਾ ਪਾ ਕੇ ਤੁਹਾਡੇ ਰਾਜ ਵਿਚ ਆਪਣੇ ਆਪ ਨੂੰ ਸਾੜਿਆ ਔਰ ਉਹ ਵੀ ਕਿੱਥੇ ਪਟਿਆਲੇ ਸ਼ਹਿਰ ਵਿਚ, ਮੁੱਖ ਮੰਤਰੀ ਦੇ ਸ਼ਹਿਰ ਵਿਚ। ਇਹ ਤੁਹਾਡੇ ਸਾਹਮਣੇ ਮਿਸਾਲ ਹੈ। ਕਿਸੇ ਸ਼੍ਰੋਮਣੀ ਅਕਾਲੀ ਦਲ ਦੇ ਵਰਕਰ ਨੇ ਨਹੀਂ ਸਾੜਿਆ ਕਿਸੇ ਬੀ.ਜੇ.ਪੀ. ਦੇ ਵਰਕਰ ਨੇ ਨਹੀਂ ਸਾੜਿਆ ਸਗੋਂ ਤੁਹਾਡੇ ਆਪਣੇ ਕਾਂਗਰਸੀ ਵਰਕਰ ਨੇ ਆਪਣੇ ਆਪ ਨੂੰ ਸਾੜਿਆ। ਕਿਸੇ ਨੇ ਉਸਦੀ ਗੱਲ ਨਹੀਂ ਸੁਣੀ। ਅਜਿਹਾ ਵਾਤਾਵਰਣ ਸੀ ਜਿੱਥੇ ਕਿਸੇ ਵਿਅਕਤੀ, ਕਿਸੇ ਕਾਂਗਰਸੀ ਵਰਕਰ ਦੀ ਗੱਲ ਨਹੀਂ ਸੁਣੀ ਗਈ। ਮੈਂ ਕਹਾਂਗਾ ਕਿ ਇਸ ਤਰ੍ਹਾਂ ਪੰਜਾਬ ਦੇ ਲੋਕਾਂ ਦਾ ਰਾਬਤਾ ਟੁੱਟ ਗਿਆ, ਉਨ੍ਹਾਂ ਦਾ ਵਿਸ਼ਵਾਸ ਟੁੱਟ ਗਿਆ। ਇਹ ਚਾਹੀਦਾ ਹੈ ਕਿ ਸਰਕਾਰ ਦਾ ਜਿਹੜਾ ਨਵਾਂ ਰੋਲ ਹੈ ਉਹ ਡਿਫਾਈਨ ਕੀਤਾ ਜਾਵੇ। ਕਿਉਂਕਿ ਸਰਕਾਰ ਲੋਕਾਂ ਦੀ ਸੇਵਾ ਲਈ ਚੁਣੀ ਜਾਂਦੀ ਹੈ ਨਾ ਕਿ ਸਰਕਾਰ ਆਪਣੀ ਖੁਦ ਦੀ ਵਿਅਕਤੀਗਤ ਸੇਵਾ ਲਈ ਬਣਦੀ ਹੈ। ਅੱਜ ਇਸ ਗੱਲ ਦੀ ਸਖਤ ਲੋੜ ਹੈ ਕਿ ਇਨ੍ਹਾਂ ਦੋਵੇਂ ਰਿਲੇਸ਼ਨਸ਼ਿਪਸ ਨੂੰ ਨਵੇਂ ਸਿਰੇ ਤੋਂ ਡਿਫਾਈਨ ਕੀਤਾ ਜਾਵੇ ਔਰ ਇਹ ਅਸੀਂ ਆਉਣ ਵਾਲੇ ਸਮੇਂ ਵਿਚ ਕਰਨ ਜਾ ਰਹੇ ਹਾਂ। ਸਰਕਾਰ ਦੇ ਸਾਰੇ ਮਹਿਕਮਿਆਂ ਵਿਚ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਡਿਲੀਵਰੀ ਸਿਸਟਮ ਜਿਹੜਾ ਸਰਕਾਰ ਦਾ ਹੈ ਉਸ ਨੂੰ ਠੀਕ ਤਰ੍ਹਾਂ ਚਲਾਉਣ। ਇਨ੍ਹਾਂ ਸਾਰੇ ਮਹਿਕਮਿਆਂ ਦਾ ਡਿਲੀਵਰੀ ਸਿਸਟਮ ਜਨਤਾ ਦੀ ਸੇਵਾ ਦੇ ਕੰਮ ਆਉਣਾ ਚਾਹੀਦਾ ਹੈ। ਅਸੀਂ ਇਸ ਨੂੰ ਹੋਰ ਸਾਫ ਸੁਥਰਾ ਤੇ ਇੰਪਰੂਵ ਕਰਨਾ ਚਾਹੁੰਦੇ ਹਾਂ। ਅਸੀਂ ਹਾਲਾਂਕਿ ਇਤਨੇ ਪੈਸੇ ਖਰਚਦੇ ਹਾਂ ਪਰ ਤੁਸੀਂ ਦੇਖੋ ਐਜੂਕੇਸ਼ਨ ਦਾ ਡਿਲੀਵਰੀ ਸਿਸਟਮ, ਹਸਪਤਾਲ ਅਤੇ ਡਿਸਪੈਂਸਰੀਜ਼ ਦਾ ਡਿਲੀਵਰੀ ਸਿਸਟਮ ਫੇਲ੍ਹ ਹੋ ਚੁੱਕਾ ਹੈ। ਇਹ ਡਿਲੀਵਰੀ ਸਿਸਟਮ ਨਸ਼ਟ ਹੋ ਚੁੱਕਾ ਹੈ। ਇਕ ਅਜਿਹਾ ਵਾਤਾਵਰਣ ਪੈਦਾ ਹੋ ਗਿਆ ਹੈ, ਹਾਲਾਂਕਿ ਇਹ ਅੰਗਰੇਜ਼ਾਂ ਦੇ ਸਾਮਰਾਜ ਤੋਂ ਚਲਦਾ ਆ ਰਿਹਾ ਹੈ ਅਤੇ ਅਸੀਂ ਵੀ ਇਸ ਪ੍ਰਸ਼ਾਸਨ ਨੂੰ ਪਿਛਲੇ 57-58 ਸਾਲਾਂ ਤੋਂ ਚਲਾਉਂਦੇ ਆ ਰਹੇ ਹਾਂ ਅਫ਼ਸਰਸ਼ਾਹੀ ਦਾ ਰਾਜ ਹੁੰਦਾ ਸੀ। ਉਦੋਂ ਤਾਕਤਾਂ ਲੋਕਾਂ ਕੋਲ ਨਹੀਂ ਬਲਕਿ ਸਰਕਾਰਾਂ ਕੋਲ ਹੁੰਦੀਆਂ ਸਨ ਔਰ ਅਫ਼ਸਰਸ਼ਾਹੀ ਕੋਲ ਹੁੰਦੀਆਂ ਸਨ। ਅੱਜ ਪੰਜਾਬ ਦੀ ਜਨਤਾ ਨੇ ਇਹ ਵੀ ਸੁਨੇਹਾ ਦਿੱਤਾ ਹੈ ਕਿ ਰਜਵਾੜਾਸ਼ਾਹੀ ਅਤੇ ਰਾਜਾਸ਼ਾਹੀ ਪੰਜਾਬ ਵਿਚੋਂ ਬਾਹਰ ਹੋਵੇਗੀ। ਉਹ ਰਜਵਾੜਾਸ਼ਾਹੀ ਅਤੇ ਰਾਜਾਸ਼ਾਹੀ ਪੰਜਾਬ ਵਿਚ ਦੁਬਾਰਾ ਬਹਾਲ ਨਹੀਂ ਹੋਵੇਗੀ ਜਿਸ ਨੂੰ ਖਤਮ ਕਰਨ ਲਈ ਅਤੇ ਜਿਸ ਤੋਂ ਆਜ਼ਾਦੀ ਪ੍ਰਾਪਤ ਕਰਨ ਲਈ ਹਿੰਦੁਸਤਾਨ ਦੇ ਅਨੇਕਾਂ ਭੈਣਾਂ ਭਰਾਵਾਂ ਨੇ ਆਪਣੀਆਂ ਕੁਰਬਾਨੀਆਂ ਦਿੱਤੀਆਂ। ਇਸ ਹਾਊਸ ਵਿਚ ਬਹੁਤ ਸਾਰੇ ਮੇਰੇ ਸਾਥੀ ਬੈਠੇ ਹਨ ਜਿਨ੍ਹਾਂ ਦੇ ਬਜ਼ੁਰਗਾਂ ਨੇ

ਇਸ ਲੜਾਈ ਵਿਚ ਆਪਣੀਆਂ ਕੁਰਬਾਨੀਆਂ ਦਿੱਤੀਆਂ। ਉਨ੍ਹਾਂ ਨੇ ਇਹ ਕੁਰਬਾਨੀਆਂ ਕਾਹਦੇ ਵਾਸਤੇ ਦਿੱਤੀਆਂ? ਇਸ ਕਰਕੇ ਦਿੱਤੀਆਂ ਕਿ ਗੁਲਾਮੀ ਦੀਆਂ ਜੰਜੀਰਾਂ ਤੋੜੀਆਂ ਜਾਣ ਚਾਹੇ ਉਹ ਸਾਮਰਾਜ ਦੀਆਂ ਜੰਜੀਰਾਂ ਹੋਣ ਅਤੇ ਚਾਹੇ ਰਜਵਾੜਾਸ਼ਾਹੀ ਦੀਆਂ ਜੰਜੀਰਾਂ ਹੋਣ। ਉਹ ਸਿਸਟਮ ਜਿਹੜਾ ਇਨ੍ਹਾਂ ਦੇ ਰਾਜ ਵਿਚ ਮੁੜ ਸ਼ੁਰੂ ਹੋਇਆ ਸੀ, ਉਸ ਨੂੰ ਖਤਮ ਕਰਨ ਲਈ ਵੀ ਪੰਜਾਬ ਦੀ ਜਨਤਾ ਨੇ ਇਸ ਤਰ੍ਹਾਂ ਦਾ ਬਹੁਮੱਤ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀਆਂ ਪਾਰਟੀਆਂ ਨੂੰ ਦਿੱਤਾ। ਇਸ ਨਿਸ਼ਾਨੇ ਦੀ ਪੂਰਤੀ ਲਈ ਸਾਡੀ ਸਰਕਾਰ ਕੰਮ ਕਰੇਗੀ।

ਸਪੀਕਰ ਸਾਹਿਬ, ਇਥੇ ਰਾਜਪਾਲ ਜੀ ਨੇ ਆਪਣੀ ਸਰਕਾਰ ਦੀ ਪਾਲਿਸੀ ਸਟੇਟਮੈਂਟ ਦਿੱਤੀ ਹੈ। ਇਹ ਕੇਵਲ ਇਕ ਭਾਸ਼ਣ ਹੀ ਨਹੀਂ ਬਲਕਿ ਜੋ ਸਰਕਾਰ ਨੇ ਆਪਣੇ ਸਮੇਂ ਦੌਰਾਨ ਪ੍ਰਾਪਤੀਆਂ ਕਰਨੀਆਂ ਹਨ, ਉਨ੍ਹਾਂ ਪ੍ਰਾਪਤੀਆਂ ਦੀ ਇਕ ਸਟੇਟਮੈਂਟ ਹੈ ਅਤੇ ਇਸ ਦੇ ਲਈ ਸਾਡੀ ਸਰਕਾਰ ਵਚਨਬੱਧ ਹੈ। ਮੈਂ ਇਹ ਕਹਾਂਗਾ ਕਿ ਪੰਜਾਬ ਦੀ ਜਨਤਾ ਨੇ ਇਕ ਸੁਨੇਹਾ ਦਿੱਤਾ ਹੈ ਅਤੇ ਉਹ ਸੁਨੇਹਾ ਇਹ ਹੈ ਕਿ ਇਥੇ ਰਾਜ ਲੋਕਾਂ ਦਾ ਹੋਣਾ ਚਾਹੀਦਾ ਹੈ। ਰਾਜ ਕਿਸੇ ਇਕ ਵਿਅਕਤੀ ਦਾ ਨਹੀਂ ਅਤੇ ਨਾ ਹੀ ਉਸ ਦੇ ਚਹੇਤਿਆਂ ਦਾ ਹੈ ਜਿਸ ਤਰ੍ਹਾਂ ਕਿ ਇਨ੍ਹਾਂ ਦੇ ਰਾਜ ਦੌਰਾਨ ਹੁੰਦਾ ਰਿਹਾ ਹੈ। ਇਨ੍ਹਾਂ ਦੇ ਰਾਜ ਵਿਚ ਨਾ ਲੋਕਾਂ ਦੀ, ਨਾ ਐਮ.ਐਲ.ਏਜ਼ ਦੀ ਅਤੇ ਨਾ ਹੀ ਮਨਿਸਟਰਾਂ ਦੀ ਸੁਣੀ ਗਈ। ਇਹ ਵਿਅਕਤੀਗਤ ਸੋਚ ਇਨ੍ਹਾਂ ਦੇ ਰਾਜ ਵਿਚ ਜੜ੍ਹਾਂ ਜਮਾ ਗਈ। ਇਸ ਨੂੰ ਰੱਦ ਕਰਦੇ ਹੋਏ ਪੰਜਾਬ ਦੀ ਜਨਤਾ ਨੇ ਇਕ ਸੁਨੇਹਾ ਦਿੱਤਾ ਕਿ ਅਸੀਂ ਉਸ ਪਾਰਟੀ ਅਤੇ ਉਸ ਸਰਕਾਰ ਦਾ ਸਾਥ ਦਿਆਂਗੇ ਜਿਹੜੀ ਕੌਮੀ ਸੋਚ ਅਤੇ ਕੌਮੀ ਸੁਧਾਰ ਵਾਸਤੇ ਕੰਮ ਕਰੇਗੀ। ਇਸ ਤਰ੍ਹਾਂ ਦੀਆਂ ਉਮੀਦਾਂ ਜਨਤਾ ਨੇ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਸਾਹਮਣੇ ਰੱਖੀਆਂ ਹਨ ਅਤੇ ਅਸੀਂ ਇਨ੍ਹਾਂ ਉਮੀਦਾਂ ਨੂੰ ਪੂਰਾ ਕਰਨ ਵਾਸਤੇ ਵਚਨਬੱਧ ਹਾਂ। ਮੈਂ ਤਾਂ ਇਹ ਵੀ ਕਹਾਂਗਾ ਕਿ ਪੰਜਾਬ ਦੀ ਜਨਤਾ ਨੇ ਅਮਨ-ਸ਼ਾਂਤੀ ਦੀ ਕਾਇਮੀ ਲਈ ਆਪਣੀ ਵੋਟ ਦਿੱਤੀ ਹੈ। ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਿਛਲੇ ਪੰਜ ਸਾਲਾਂ ਵਿਚ ਪੰਜਾਬ ਵਿਚ ਅਮਨ ਅਤੇ ਕਾਨੂੰਨ ਦੀਆਂ ਧੱਜੀਆਂ ਉੱਡ ਗਈਆਂ। ਉਹੋ ਜਿਹੇ ਹਾਲਾਤ ਇਥੇ ਬਣ ਗਏ ਜਿਹੜੇ ਪਹਿਲਾਂ ਕਦੀ ਨਹੀਂ ਸਨ ਬਣੇ। ਇਨ੍ਹਾਂ ਦੇ ਰਾਜ ਦੌਰਾਨ ਲੋਕਾਂ ਦੀਆਂ ਧੀਆਂ ਅਤੇ ਬੱਚੇ ਉਧਾਲੇ ਗਏ। ਇਸ ਤਰ੍ਹਾਂ ਦੀਆਂ ਗੱਲਾਂ ਪਹਿਲਾਂ ਪੰਜਾਬ ਦੀ ਧਰਤੀ ਤੇ ਕਦੀ ਨਹੀਂ ਸਨ ਸੁਣੀਆਂ ਗਈਆਂ। ਕਦੀ ਸੁਣਦੇ ਸਾਂ ਕਿ ਅੰਮ੍ਰਿਤਸਰ ਤੋਂ ਬੱਚੇ ਚੁੱਕੇ ਗਏ? ਕਦੀ ਸੁਣਦੇ ਸਾਂ ਕਿ ਹੁਸ਼ਿਆਰਪੁਰ ਤੋਂ ਬੱਚੇ ਚੁੱਕੇ ਗਏ ਅਤੇ ਕਦੀ ਲੁਧਿਆਣੇ ਤੋਂ ਬੱਚੇ ਚੁੱਕੇ ਗਏ! ਇਨ੍ਹਾਂ ਦੇ ਰਾਜ ਕਾਲ ਦੌਰਾਨ ਕਈ ਬੱਚੇ ਮਾਰੇ ਗਏ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

** Expunged as ordered by the Chair.

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ ਜ਼ਰਾ ਸ਼ਾਂਤੀ ਨਾਲ ਬੈਠਣ। ਹਾਲੇ ਤਾਂ ਬਹਿਸ ਚੱਲ ਹੀ ਰਹੀ ਹੈ। ਇਨ੍ਹਾਂ ਨੂੰ ਵੀ ਬੋਲਣ ਦਾ ਪੂਰਾ ਮੌਕਾ ਮਿਲੇਗਾ। ਜਦੋਂ ਇਨ੍ਹਾਂ ਦੀ ਵਾਰੀ ਆਵੇਗੀ, ਇਹ ਵੀ ਆਪਣੀ ਗੱਲ ਆਖ ਲੈਣ। ਐਨੀ ਛੇਤੀ ਇਹ ਕਿਉਂ ਘਬਰਾ ਰਹੇ ਹਨ। ਹਾਲੇ ਤਾਂ ਮੈਂ ਹੋਰ ਵੀ ਕਈ ਕੱਚੇ ਚਿੱਠੇ ਫੋਲਣੇ ਹਨ। ਖਹਿਰਾ ਸਾਹਿਬ, ਤੁਹਾਡੀ ਵਾਰੀ ਆਵੇਗੀ ਤਾਂ ਤੁਸੀਂ ਵੀ ਖੁਲ੍ਹ ਕੇ ਬੋਲਣਾ। ਸੋ, ਮੈਂ ਕਹਿ ਰਿਹਾ ਸੀ ਕਿ ਇਸ ਤਰ੍ਹਾਂ ਦੇ ਕੰਮ ਇਨ੍ਹਾਂ ਦੇ ਰਾਜ ਦੌਰਾਨ ਹੋਏ। ਪੰਜਾਬ ਦੀ ਜਨਤਾ ਨੇ ਕਿਹਾ ਕਿ ਜੇ ਸਾਡੇ ਸਕੂਲ ਜਾਂਦੇ ਬੱਚੇ, ਜੇ ਸਾਡੀਆਂ ਕਾਲਜ ਜਾਂਦੀਆਂ ਬੱਚੀਆਂ, ਸਾਡੇ ਬੱਚੇ, ਕਾਂਗਰਸ਼ ਦੇ ਰਾਜ ਦੇ ਦੌਰਾਨ ਸੁਰੱਖਿਅਤ ਨਹੀਂ ਹਨ ਤਾਂ ਫਿਰ ਕਾਂਗਰਸ ਨੂੰ ਇਥੇ ਰਾਜ ਕਰਨ ਦਾ ਕੋਈ ਅਧਿਕਾਰ ਨਹੀਂ ਹੈ। ਲੋਕਾਂ ਨੇ ਇਨ੍ਹਾਂ ਤੋਂ ਰਾਜ ਖੋਹਿਆ ਅਤੇ ਸਾਨੂੰ ਦਿੱਤਾ। ਇਹ ਸੁਨੇਹਾ ਅੱਜ ਪੰਜਾਬ ਦੀ ਜਨਤਾ ਲਈ ਹੋਏਗਾ। ਸਪੀਕਰ ਸਾਹਿਬ, ਇਕੱਲਾ ਇਥੇ ਹੀ ਕੰਮ ਨਹੀਂ ਮੁਕਦਾ ਤੁਸੀਂ ਪਿਛਲੇ ਪੰਜ ਸਾਲਾਂ ਦੇ ਦੌਰਾਨ ਦਾ ਕੋਈ ਵੀ ਅਖਬਾਰ ਦੇਖ ਲਓ, ਚਾਹੇ ਅਜੀਤ, ਪੰਜਾਬੀ ਟ੍ਰਿਬਿਊਨ ਅਤੇ ਚਾਹੇ ਹਿੰਦੁਸਤਾਨ ਟਾਈਮਜ਼, ਕੋਈ ਅਖਬਾਰ ਦੇਖ ਲਓ ਜਾਂ ਟੀ.ਵੀ. ਦੇਖ ਲਓ, ਹਰ ਰੋਜ਼ ਇਕ ਸੁਰਖੀ ਲੱਗੀ ਹੁੰਦੀ ਸੀ ਕਿ ਫਲਾਣੇ ਸ਼ਹਿਰ ਵਿਚ ਡਕੈਤੀ ਹੋ ਗਈ, ਅੱਜ ਫਲਾਣੀ ਜਗ੍ਹਾ ਤੇ ਫਲਾਣਾ ਬੈਂਕ ਲੁਟਿਆ ਗਿਆ, ਕਿਉਂ ਲੁਟਿਆ ਗਿਆ? ਇਹ ਕੀ ਕਰਦੇ ਸਨ, ਇਹ ਕਿੱਧਰ ਸਨ? ਲੋਕਾਂ ਦੇ ਜਾਨ ਮਾਲ ਦੀ ਸੁਰੱਖਿਆ ਜੇਕਰ ਕੋਈ ਸਰਕਾਰ ਨਹੀਂ ਕਰ ਸਕਦੀ ਤਾਂ ਲੋਕਾਂ ਨੇ ਕਿਹਾ, ਜਨਤਾ ਨੇ ਫਤਵਾ ਦਿੱਤਾ ਕਿ ਉਸ ਸਰਕਾਰ ਨੂੰ, ਉਸ ਪਾਰਟੀ ਨੂੰ ਰਾਜ ਕਰਨ ਦਾ ਕੋਈ ਅਧਿਕਾਰ ਨਹੀਂ। ਇਨ੍ਹਾਂ ਤੋਂ ਲੋਕਾਂ ਨੇ ਰਾਜ ਭਾਗ ਖੋਹਿਆ ਅਤੇ ਪੰਜਾਬ ਦੀ ਜਨਤਾ ਨੇ ਸਾਨੂੰ ਅਮਨ ਅਤੇ ਸ਼ਾਂਤੀ ਦੀ ਬਹਾਲੀ ਲਈ ਦਿੱਤਾ ਔਰ, ਸਪੀਕਰ ਸਾਹਿਬ, ਇਨ੍ਹਾਂ ਨੂੰ ਬੜੇ ਵਧੀਆ ਸੁਨੇਹੇ ਦਿੱਤੇ ਹਨ। ਇਹ ਤਾਂ ਘਬਰਾ ਗਏ ਹਨ, ਇਹ ਤਾਂ ਹੁਣੇ ਹੀ ਘਬਰਾ ਗਏ ਹਨ। ਜਨਤਾ ਨੇ ਸੁਨੇਹਾ ਦਿੱਤਾ ਕਿ ਪਾਖੰਡਾਂ ਨਾਲ ਸਰਕਾਰ ਨਹੀਂ ਚਲਦੀ। ਅਖਬਾਰਾਂ ਦੇ ਵਿਚ ਕਰੋੜਾਂ ਰੁਪਏ ਖਰਚ ਕੇ, ਟੈਲੀਵੀਜ਼ਨ ਤੇ ਕਰੋੜਾਂ ਰੁਪਏ ਖਰਚ ਕੇ, ਇਸ਼ਤਿਹਾਰਬਾਜ਼ੀ ਕਰਕੇ ਲੋਕਾਂ ਨੂੰ ਗੁਮਰਾਹ ਨਹੀਂ ਕੀਤਾ ਜਾ ਸਕਦਾ। ਲੋਕ ਅੱਜ ਗੁਮਰਾਹ ਨਹੀਂ ਹੋਣਗੇ। ਇਨ੍ਹਾਂ ਨੇ ਕਿਹਾ ਕਿ ਅਸੀਂ ਇਥੇ ਇਕ ਲੱਖ ਕਰੋੜ ਰੁਪਏ ਦੀ ਇਨਵੈਸਟਮੈਂਟ ਲੈ ਕੇ ਆਏ ਹਾਂ। ਇਕ ਦਿਨ ਮੈਂ ਜਿਹੜੀ ਇਨ੍ਹਾਂ ਦੀ ਅਖਬਾਰਾਂ ਦੇ ਵਿਚ ਡੱਬੀ ਲੱਗਿਆ ਕਰਦੀ ਸੀ, ਪੱਟੀ ਜਿਸ ਨੂੰ ਕਹਿੰਦੇ ਹਨ, ਮੈਂ ਵੀ ਉਹ ਦੇਖੀ, ਤੁਸੀਂ ਵੀ ਦੇਖੀ, ਸਾਰਿਆਂ ਨੇ ਦੇਖੀ ਹੈ। ਆਪਾਂ ਸਾਰਿਆਂ ਨੇ ਪੜ੍ਹਿਆ ਹੈ ਉਥੇ ਲਿਖਿਆ ਹੈ ਕਿ ਇੱਕ ਲੱਖ ਕਰੋੜ ਰੁਪਏ ਦਾ ਪੂੰਜੀਨਿਵੇਸ਼। ਮੇਰੀ ਵੀ ਤਸੱਲੀ ਹੋਈ ਕਿ ਜੇ ਪੰਜਾਬ ਵਿਚ, ਸਪੀਕਰ ਸਾਹਿਬ, ਇੱਕ ਲੱਖ ਕਰੋੜ ਰੁਪਏ ਦਾ ਪੂੰਜੀਨਿਵੇਸ਼ ਹੋ ਗਿਆ ਤਾਂ ਪੰਜਾਬ ਦਾ ਭਵਿੱਖ ਹੀ ਬਦਲ ਜਾਵੇਗਾ। ਲਓ ਜੀ, ਮੈਂ ਪੰਜਾਬ ਦਾ ਦੌਰਾ ਕਰਨਾ ਸ਼ੁਰੂ ਕਰ ਦਿੱਤਾ। ਮੈਂ ਪਟਿਆਲੇ ਗਿਆ, ਮੈਂ ਲੁਧਿਆਣਾ ਗਿਆ, ਫਿਰੋਜ਼ਪੁਰ ਗਿਆ, ਅੰਮ੍ਰਿਤਸਰ ਗਿਆ ਤਾਂ ਕਿ ਕਿਤੇ

ਦੇਖ ਤਾਂ ਲਵਾਂ ਕਿ ਜਿਹੜਾ ਇਹ ਪੂੰਜੀਨਿਵੇਸ਼ ਕੀਤਾ ਹੈ, ਉਹ ਕਿੱਥੇ ਕੀਤਾ ਹੈ। ਸਪੀਕਰ ਸਾਹਿਬ, ਦਿਨੇ ਤਾਂ ਮੈਨੂੰ ਕੁਝ ਲੱਭਿਆ ਨਹੀਂ। ਮੈਂ ਕਿਸੇ ਨੂੰ ਕਿਹਾ ਕਿ ਮੈਨੂੰ ਇਕ ਟਾਰਚ ਚਾਹੀਦੀ ਹੈ, ਤਾਂ ਕਿ ਟਾਰਚ ਮਾਰ ਕੇ ਦੇਖ ਲਵਾਂ ਕਿ ਕਿਤੇ ਰਾਤ ਨੂੰ ਹੀ ਦਿਸ ਜਾਵੇ ਕਿਉਂਕਿ ਜ਼ਿਆਦਾ ਕੰਮ ਤਾਂ ਇਹ ਰਾਤ ਨੂੰ ਕਰਿਆ ਕਰਦੇ ਸਨ ਔਰ ਸਵੇਰੇ ਲੇਟ ਉਠਦੇ ਸਨ, ਸੁੱਤੇ ਪਏ ਰਹਿੰਦੇ ਸਨ। ਸਪੀਕਰ ਸਾਹਿਬ, ਮੈਨੂੰ ਤਾਂ ਟਾਰਚ ਨਾਲ ਵੀ ਕਿਤੇ ਕੁਝ ਨਹੀਂ ਲੱਭਿਆ ਜਿਹੜਾ ਇਨ੍ਹਾਂ ਨੇ ਪੰਜਾਬ ਦੇ ਖਜ਼ਾਨੇ ਵਿਚੋਂ ਪੰਜਾਬ ਦੀ ਜਨਤਾ ਦਾ ਟੈਕਸ, ਖ਼ੂਨ ਪਸੀਨੇ ਦਾ ਟੈਕਸ ਰਾਹੀਂ ਇਕੱਠਾ ਕੀਤਾ ਹੋਇਆ ਪੈਸਾ ਸੀ, ਉਸ ਪੈਸੇ ਨੂੰ ਇਨ੍ਹਾਂ ਨੇ ਆਪਣੇ ਝੂਠੇ ਪ੍ਰਚਾਰ ਤੇ ਹੀ ਖਰਚ ਕਰ ਦਿੱਤਾ। ਫਿਰ ਇਥੇ ਅਖਬਾਰਾਂ ਵਿਚ ਫੱਟੀਆਂ ਵਿਚ ਇਨ੍ਹਾਂ ਨੇ ਕਿਹਾ ਕਿ ਅਸੀਂ 31 ਦਸੰਬਰ, 2006 ਤੱਕ 20 ਲੱਖ ਨੌਜਵਾਨਾਂ ਨੂੰ ਨੌਕਰੀਆਂ ਦੇਵਾਂਗੇ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਜਿਹੜੀਆਂ ਨੌਕਰੀਆਂ ਮੁੰਡਿਆਂ ਨੂੰ ਮਿਲੀਆਂ ਹਨ। ਮੁੰਡੇ ਵੀ ਖੁਸ਼ ਹੋ ਗਏ। ਜਦੋਂ ਵੋਟਾਂ ਲੈਣ ਗਏ ਤਾਂ ਉਨ੍ਹਾਂ ਮੁੰਡਿਆਂ ਨੇ ਹੀ ਪੁੱਛਿਆ ਕਿ 20 ਲੱਖ ਨੌਕਰੀਆਂ ਕਿੱਥੇ ਮਿਲੀਆਂ ਹਨ, ਕਿਸ ਨੂੰ ਮਿਲੀਆਂ ਹਨ। ਇਸ ਕਰਕੇ, ਮੈਂ ਸਪੀਕਰ ਸਾਹਿਬ, ਸੰਖੇਪ ਵਿਚ ਕਹਿਣਾ ਚਾਹੁੰਦਾ ਹਾਂ ਕਿ ਪਖੰਡਾਂ ਨਾਲ, ਝੂਠੇ ਪ੍ਰਚਾਰਾਂ ਨਾਲ ਅੱਜ ਪੰਜਾਬ ਦੀ ਜਨਤਾ ਗੁਮਰਾਹ ਨਹੀਂ ਹੋਵੇਗੀ। ਅੱਜ ਜਨਤਾ ਚਾਹੁੰਦੀ ਹੈ ਕਿ ਸਰਕਾਰ ਪਰਫਾਰਮ ਕਰੇ, ਕੰਮ ਕਰੇ ਅਤੇ ਲੋਕਾਂ ਨੂੰ ਹਰ ਕੀਤੇ ਕੰਮ ਪ੍ਰਤੀ ਜਵਾਬਦੇਹ ਹੋਵੇ। ਨਹੀਂ ਤਾਂ ਆਪਾਂ ਇਸ ਸਰਕਾਰ ਨੂੰ ਵੀ ਉਹੀ ਰਾਹ ਪਾ ਦੇਵਾਂਗੇ ਜਿਸ ਰਾਹ ਅੱਜ ਪੰਜਾਬ ਦੀ ਜਨਤਾ ਨੇ ਇਨ੍ਹਾਂ ਨੂੰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਪਾਇਆ ਹੈ। Perform or perish, this is the message. ਇਹ ਉਹ ਮੈਸੇਜ ਹੈ ਜਿਹੜਾ ਫਰਵਰੀ ਦੇ ਮਹੀਨੇ ਵਿਚ ਪੰਜਾਬ ਦੀ ਜਨਤਾ ਨੇ ਕਾਂਗਰਸ ਪਾਰਟੀ ਨੂੰ ਦਿੱਤਾ ਔਰ ਇਹਦੇ ਵਿਚ ਕੋਈ ਸ਼ੱਕ ਨਹੀਂ, ਸਪੀਕਰ ਸਾਹਿਬ, ਕਿ ਇਨ੍ਹਾਂ ਨੇ ਜੋ ਕੀਤਾ ਜੋ ਕਰਵਾਇਆ ਉਸ ਦੇ ਅੱਜ ਇਹ ਸਿੱਟੇ ਭੁਗਤ ਰਹੇ ਹਨ ਔਰ ਭੁਗਤਦੇ ਰਹਿਣਗੇ ਕਿਉਂਕਿ ਇਨ੍ਹਾਂ ਨੇ ਮੌਜਾਂ ਮਾਰੀਆਂ ਹਨ ਅਤੇ ਹੁਣ ਇਨ੍ਹਾਂ ਮੌਜਾਂ ਦਾ ਇਹ ਜਵਾਬ ਦੇਣਗੇ। ਜੇਕਰ ਅੱਜ ਜਨਤਾ ਤੁਹਾਡੇ ਕੋਲੋਂ ਜਵਾਬ ਮੰਗਦੀ ਹੈ ਤਾ ਕਿਉਂ ਘਬਰਾਉਂਦੇ ਹੋ? ਜੇਕਰ ਗਲਤ ਕੰਮ ਕੀਤੇ ਹਨ ਤਾਂ ਜਨਤਾ ਨੂੰ ਜਵਾਬ ਤਾਂ ਦੇਣਾ ਹੀ ਪਵੇਗਾ। ਤੁਸੀਂ ਪੰਜਾਬ ਦੀ ਜਨਤਾ ਦਾ ਖ਼ੂਨ-ਪਸੀਨੇ ਦੀ ਕਮਾਈ ਨਾਲ ਇਕੱਠਾ ਕੀਤਾ ਹੋਇਆ ਪੈਸਾ, ਟੈਕਸਾਂ ਦੇ ਰੂਪ ਵਿਚ ਲੈ ਕੇ ਆਪਣੇ ਐਸ਼ੋ-ਅਰਾਮ ਵਾਸਤੇ ਖਰਚਿਆ ਹੈ, ਜੇਕਰ ਅੱਜ ਪੰਜਾਬ ਦੇ ਲੋਕ ਅਤੇ ਸਰਕਾਰ ਹੁਣ ਤੁਹਾਡੇ ਕੋਲੋਂ ਜਵਾਬ ਮੰਗਦੀ ਹੈ ਤਾਂ ਤੁਹਾਨੂੰ ਘਬਰਾਉਣਾ ਨਹੀਂ ਚਾਹੀਦਾ, ਤੁਸੀਂ ਜਵਾਬ ਦਿਉ। ਧਰਨਿਆਂ ਨਾਲ ਗੱਲ ਨਹੀਂ ਬਣਨੀ ਜਵਾਬਦੇਹ ਹੋਣ ਨਾਲ ਹੀ ਗੱਲ ਬਣਨੀ ਹੈ। ਤੁਸੀਂ ਜੋ ਪਿਛਲੇ ਪੰਜ ਸਾਲਾਂ ਵਿਚ ਕੀਤਾ, ਇਥੇ ਬਿਆਨ ਦਿੱਤੇ, ਇਕ ਵਾਰੀ ਨਹੀਂ ਕਈ ਵਾਰੀ ਕਾਂਗਰਸ ਦੀ ਸਰਕਾਰ ਨੇ ਲੋਕਾਂ ਨੂੰ ਕਿਹਾ ਕਿ ਅਸੀਂ ਜਨਤਾ ਤੋਂ ਆਪਣੀ ਕਾਰਗੁਜ਼ਾਰੀ ਦਾ ਫਤਵਾ ਮੰਗਦੇ ਹਾਂ। ਅਸੀਂ ਆਪਣੀ ਕਾਰਗੁਜ਼ਾਰੀ ਦੇ ਅਧਾਰ ਤੇ ਜੋ ਪੰਜਾਬ ਦੀ ਜਨਤਾ ਦਾ ਵਿਕਾਸ ਕੀਤਾ, ਜੋ ਪੰਜਾਬ ਦੀ ਸੇਵਾ ਕੀਤੀ, ਉਸ ਦਾ ਅਸੀਂ

[ ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ ]

ਫਤਵਾ ਮੰਗਦੇ ਹਾਂ। ਅੱਜ ਪੰਜਾਬ ਦੀ ਜਨਤਾ ਨੇ ਕਾਂਗਰਸ ਪਾਰਟੀ ਨੂੰ ਰੱਦ ਕਰ ਦਿੱਤਾ ਹੈ, ਪਰ ਇਨ੍ਹਾਂ ਨੇ ਪਸ਼ਚਾਤਾਪ ਕਰਨ ਦੀ ਬਜਾਏ, ਆਪਣੇ ਅੰਦਰ ਝਾਤ ਮਾਰਨ ਦੀ ਥਾਂ ਤੇ, ਆਪਣੀ ਸਵੈ-ਪੜਚੋਲ ਕਰਨ ਦੀ ਬਜਾਏ ਸੈਸ਼ਨ ਦੀ ਕਾਰਵਾਈ ਨੂੰ ਹੀ ਰੋਕਣਾ ਸ਼ੁਰੂ ਕਰ ਦਿੱਤਾ। ਇਸ ਕਾਰਵਾਈ ਵਾਸਤੇ ਮੇਰੇ ਪਾਸ ਸ਼ਬਦ ਨਹੀਂ ਹਨ ਜਿਹੜੀ ਗੱਲ ਕੱਲ੍ਹ ਸਦਨ ਵਿਚ ਹੋਈ, ਜੋ ਵਿਰੋਧੀ ਧਿਰ ਵਾਲਿਆਂ ਨੇ ਇਥੇ ਕੀਤਾ, ਸਪੀਕਰ ਸਾਹਿਬ, ਦੀ ਹੀਣਤਾ ਕੀਤੀ, ਮੇਰੇ ਪਾਸ ਇਸ ਨੂੰ ਨਿੰਦਣ ਵਾਸਤੇ ਸ਼ਬਦ ਨਹੀਂ ਹਨ। ਮੈਂ ਕਹਾਂਗਾ ਕਿ ਇਸ ਗੱਲ ਨੂੰ ਹਾਊਸ ਨੂੰ ਰਿਜੈਕਟ ਕਰਨਾ ਚਾਹੀਦਾ ਹੈ, ਰੱਦ ਕਰਨਾ ਚਾਹੀਦਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਸਪੀਕਰ ਸਾਹਿਬ, ਅੱਜ ਹੀ ਅਖਬਾਰਾਂ ਵਿਚ ਖਬਰ ਛਪੀ ਹੈ, ਮੈਂ ਉਸ ਬਾਰੇ ਇਕ ਗੱਲ ਕਹਿੰਦਾ ਹਾਂ ਕਿ ਲਗਦਾ ਹੈ ਕਿ ਸਾਰੇ ਮੈਂਬਰ ਸਾਹਿਬਾਨ ਬੀਬੀ ਜੀ ਦੇ ਕੰਟਰੋਲ ਵਿਚ ਹੀ ਨਹੀਂ ਹਨ..

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : (ਬੈਠੇ-ਬੈਠੇ) ਕੀ ਤੁਸੀਂ ਬਾਦਲ ਸਾਹਿਬ ਦੇ ਕੰਟਰੋਲ ਵਿਚ ਹੋ? (ਵਿਰੋਧੀ ਧਿਰ ਵਲੋਂ ਹਾਸਾ)।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਅਸੀਂ ਬਿਲਕੁਲ ਕੰਟਰੋਲ ਵਿਚ ਹਾਂ। ਸਾਡੀ ਹਮਦਰਦੀ ਸਾਡੀ ਭੈਣ ਨਾਲ ਹੈ। ਅਸੀਂ ਤਾਂ ਤੁਹਾਡੀ ਪੂਰੀ ਮਦਦ ਕਰਾਂਗੇ ਪਰ ਇਨ੍ਹਾਂ ਨੇ ਤੁਹਾਡੀ ਮਦਦ ਨਹੀਂ ਕਰਨੀ (ਵਿਰੋਧੀ ਧਿਰ ਦੇ ਮੈਂਬਰਾਂ ਵੱਲ ਇਸ਼ਾਰਾ) (ਸ਼ੋਰ) (ਵਿਘਨ) ਜਿਹੜੀ ਗੱਲ ਮੈਂ ਆਖੀ ਹੈ ਇਹ ਅਖਬਾਰਾਂ ਵਿਚ ਲਿਖੀ ਹੈ ਮੈਂ ਆਪਣੇ ਕੋਲੋਂ ਕੁਝ ਨਹੀਂ ਕਹਿ ਰਿਹਾ। ਮੈਂ ਤਾਂ ਚਾਹੁੰਦਾ ਹਾਂ ਕਿ ਮੇਰੀ ਭੈਣ ਦਾ ਪੂਰਾ ਸਤਿਕਾਰ ਹੋਵੇ। ਤੁਸੀਂ ਦਿਲ ਵਿਚ ਜਿਗਰਾ ਰੱਖੋ। ਇਹ ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿ ਜੋ ਸੁਨੇਹਾ ਪੰਜਾਬ ਦੀ ਜਨਤਾ ਨੇ ਦਿੱਤਾ ਹੈ ਉਸ ਵਿਚ ਇਹ ਆਖਿਆ ਹੈ ਕਿ ਕਾਂਗਰਸ ਪਾਰਟੀ ਜਨਤਾ ਨੂੰ ਜਵਾਬਦੇਹ ਨਹੀਂ ਸੀ ਰਹੀ। ਕਾਂਗਰਸ ਪਾਰਟੀ ਪਿਛਲੇ ਪੰਜ ਸਾਲਾਂ ਵਿਚ ਜਨਤਾ ਦੇ ਦੁਖ ਵਿਚ ਭਾਈਵਾਲ ਨਹੀਂ ਬਣੀ, ਜਨਤਾ ਦੀ ਦੁਖਦੀ ਰਗ ਤੇ ਇਨ੍ਹਾਂ ਨੇ ਹੱਥ ਨਹੀਂ ਰੱਖਿਆ, ਜਿਸ ਕਰਕੇ ਪੰਜਾਬ ਦੀ ਜਨਤਾ ਨੇ ਇਨ੍ਹਾਂ ਨੂੰ ਫਟਕਾਰ ਕੇ ਰੱਖ ਦਿੱਤਾ ਹੈ। ਅੱਜ ਪੰਜਾਬ ਦੀ ਜਨਤਾ ਨੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ, ਬਾਦਲ ਸਾਹਿਬ

** Expunged as ordered by the Chair.

ਦੀ ਅਗਵਾਈ ਵਾਲੀ ਸਰਕਾਰ ਵਿਚ ਉਮੀਦ ਪ੍ਰਗਟ ਕੀਤੀ ਹੈ ਅਤੇ ਭਰੋਸਾ ਪ੍ਰਗਟਾਇਆ ਹੈ। ਸਾਡੀ ਸਰਕਾਰ ਨੇ ਜੋ ਵਾਅਦਾ ਕੀਤਾ ਹੈ ਉਸ ਨੂੰ ਪੂਰਾ ਕਰੇਗੀ।

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਜੋ ਭਾਸ਼ਨ ਦਿੱਤਾ ਹੈ ਉਸ ਦੇ ਵਿਚ ਸਰਕਾਰ ਦੀ ਵਚਨਬੱਧਤਾ ਹੈ। ਸਰਕਾਰ ਵੱਲੋਂ ਇਸ ਗੱਲ ਦਾ ਇਰਾਦਾ ਹੈ ਅਤੇ ਇਸ ਗੱਲ ਦਾ ਫੈਸਲਾ ਹੈ ਕਿ ਸਰਦਾਰ ਬਾਦਲ ਜੀ ਦੀ ਅਗਵਾਈ ਵਿਚ ਆਈ ਸਰਕਾਰ ਜਨਤਾ ਨਾਲ ਕੀਤੇ ਹੋਏ ਸਾਰੇ ਵਾਅਦੇ ਪੂਰੇ ਕਰੇਗੀ। ਜਨਤਾ ਦਾ ਭਲਾ ਵੀ ਕਰੇਗੀ ਅਤੇ ਇਹ ਸਰਕਾਰ ਆਮ ਆਦਮੀ ਭਾਵ ਗਰੀਬ ਆਦਮੀ ਦੀ ਸਰਕਾਰ ਹੋਵੇਗੀ ਨਾ ਕਿ ਲੋਟੂ-ਟੋਲੇ ਦੀ ਸਰਕਾਰ ਹੋਵੇਗੀ ਜਿਸ ਤਰ੍ਹਾਂ ਕਿ ਪਹਿਲਾਂ ਵਾਲੀ ਸਰਕਾਰ ਲੋਟੂ-ਟੋਲੇ ਵਾਲੀ ਸਰਕਾਰ ਸੀ। ਮੈਂ ਪਿਛੋਕੜ ਦੀ ਗੱਲ ਕਰਦਾ ਹਾਂ.. ਅਸੀਂ ਜੋ 1997 ਵਿਚ ਵਾਇਦੇ ਕੀਤੇ ਸਨ, ਉਹ ਪੂਰੇ ਕੀਤੇ ਸਨ ਔਰ ਆਉਣ ਵਾਲੇ ਦਿਨਾਂ ਵਿਚ ਜਿਹੜੇ ਅਸੀਂ ਵਾਇਦੇ ਕੀਤੇ ਹਨ, ਉਹ ਵੀ ਪੂਰੇ ਕਰਾਂਗੇ। ਇਨ੍ਹਾਂ ਵਾਂਗ ਨਹੀਂ ਕਿ ਕਹਿ ਦਿਓ ਕੁਝ ਅਤੇ ਕਰੋ ਕੁਝ। ਸਤਾ ਲੈਣ ਲਈ ਸਭ ਕੁਝ ਕਹਿੰਦੇ ਹਨ ਅਤੇ ਸਤਾ ਪ੍ਰਾਪਤ ਕਰਨ ਤੋਂ ਬਾਅਦ ਲੋਕਾਂ ਨੂੰ ਭੁੱਲ ਜਾਓ। ਇਸੇ ਕਰਕੇ ਹੀ ਕਾਂਗਰਸ ਲੋਕਾਂ ਦੇ ਮਨਾਂ ਤੋਂ ਉਤਰ ਗਈ ਹੈ ਅਤੇ ਉਸ ਨੇ ਆਪਣਾ ਫਤਵਾ ਸਾਡੇ ਹੱਕ ਵਿਚ ਦਿੱਤਾ ਹੈ। ਸਪੀਕਰ ਸਾਹਿਬ, ਲੋਕਾਂ ਨੇ ਸਾਡੇ ਵਿਚ ਭਰੋਸਾ ਪ੍ਰਗਟ ਕੀਤਾ ਹੈ ਅਤੇ ਇਸੇ ਲਈ ਅੱਜ ਸਾਡੀ ਸਰਕਾਰ ਬਣੀ ਹੈ। ਇਨ੍ਹਾਂ ਦੇ ਪੰਜ ਸਾਲ ਦੇ ਰਾਜਕਾਲ ਦੇ ਦੌਰਾਨ ਜਿਸ ਢੰਗ ਦੇ ਨਾਲ ਆਪਣਾ ਰਾਜਕਾਲ ਚਲਾਇਆ, ਉਸਦੇ ਕਾਰਨ ਅੱਜ ਪੰਜਾਬ ਬੜੀਆਂ ਗੰਭੀਰ ਸਮੱਸਿਆਵਾਂ ਵਿਚ ਘਿਰਿਆ ਪਿਆ ਹੈ, ਬੜੀਆਂ ਗੰਭੀਰ ਸਮੱਸਿਆਵਾਂ ਸਾਡੇ ਸਾਹਮਣੇ ਹਨ। ਪੈਦਾ ਕਰਕੇ ਇਹ ਗਏ ਹਨ, ਵਿਗਾੜ ਕੇ ਇਹ ਗਏ ਹਨ, ਲੇਕਿਨ ਇਨ੍ਹਾਂ ਨੂੰ ਹੱਲ ਕਰਨ ਦੀ ਜ਼ਿੰਮੇਵਾਰੀ ਸਾਡੇ ਤੇ ਆ ਗਈ ਹੈ। ਮੈਂ ਭਰੋਸੇ ਨਾਲ ਕਹਿੰਦਾ ਹਾਂ ਕਿ ਅਸੀਂ ਇਕੱਲੀ-ਇਕੱਲੀ ਮੁਸ਼ਕਲ ਦਾ ਹੱਲ ਕਰਾਂਗੇ ਅਤੇ ਪੰਜਾਬ ਦੀ ਜਨਤਾ ਨੂੰ ਉਨ੍ਹਾਂ ਤੋਂ ਛੁਟਕਾਰਾ ਦਿਵਾਵਾਂਗੇ ਅਤੇ ਹਰ ਸਹੂਲਤ ਉਨ੍ਹਾਂ ਨੂੰ ਦਿਆਂਗੇ ਅਤੇ ਉਨ੍ਹਾਂ ਦੀ ਸੇਵਾ ਕਰਾਂਗੇ।

**ਰਾਣਾ ਗੁਰਮੀਤ ਸਿੰਘ ਸੋਢੀ :** ** ** **

**Mr. Speaker :** This is no Point of Order.

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਆਪਾਂ ਨੇ ਸਾਰਾ ਦਿਨ ਡਿਸਕਸ਼ਨ ਕਰਨੀ ਹੈ, ਤੁਸੀਂ ਫੇਰ ਜਵਾਬ ਦੇ ਦੇਣਾ। ਸਪੀਕਰ ਸਾਹਿਬ, ਮੈ ਇਹ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ ਅੱਜ ਸਵਾਲ ਇਹ ਪੈਦਾ ਹੋ ਗਿਆ ਹੈ ਕਿ ਕਿਸੇ ਵੀ ਸਿਵੇਲਾਈਜ਼ਡ ਸੁਸਾਇਟੀ ਵਿਚ ਲੋਕਾਂ ਦੀ ਜਾਨ-ਮਾਲ ਦੀ ਰਾਖੀ ਅਤੇ ਸਕਿਉਰਟੀ ਪ੍ਰੋਵਾਈਡ ਕਰਨ ਦੀ ਸਾਰੀ

** Expunged as ordered by the Chair.

[ ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ ]

ਜ਼ਿੰਮੇਂਵਾਰੀ ਪ੍ਰਸ਼ਾਸਨ ਦੀ ਹੁੰਦੀ ਹੈ ਲੇਕਿਨ ਇਨ੍ਹਾਂ ਦੇ ਰਾਜਕਾਲ ਦੌਰ੍ਹਾਨ ਜੋ ਅਮਨ ਕਾਨੂੰਨ ਦੀ ਵਿਵਸਥਾ ਦਾ ਹਾਲ ਹੋਇਆ, ਸਵਾਏ ਇਨ੍ਹਾਂ ਨੇ ਪੁਲਿਸ ਦਾ ਰਾਜਸੀਕਰਨ ਕਰਨ ਤੋਂ ਸਵਾਏ ਪੁਲਿਸ ਤੋਂ ਆਪਣੇ ਵਿਰੋਧੀਆਂ ਨੂੰ ਡਰਵਾਉਣ ਦੇ, ਉਨ੍ਹਾਂ ਨੂੰ ਕਮਜ਼ੋਰ ਕਰਨ ਦੇ, ਅਮਨ ਕਾਨੂੰਨ ਲਈ ਕੁਝ ਨਹੀਂ ਕੀਤਾ। ਇਸੇ ਕਰਕੇ ਅੱਜ ਹਾਲਾਤ ਵਿਗੜ ਗਏ ਹਨ। ਇਹ ਇਸ ਕਰਕੇ ਵਿਗੜੇ ਕਿ ਇਨ੍ਹਾਂ ਨੇ ਆਪਣੀ ਰਾਜ-ਸਤਾ ਦਾ ਲਾਭ ਉਠਾਉਂਦੇ ਹੋਏ ਪੁਲਿਸ ਦਾ ਰਾਜਸੀਕਰਨ ਕੀਤਾ ਅਤੇ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਲੀਡਰਾਂ ਅਤੇ ਵਰਕਰਾਂ ਦਾ ਸ਼ਿਕਾਰ ਕੀਤਾ। ਉਨ੍ਹਾਂ ਨੂੰ ਥਾਣੇ ਵਿਚ ਬੰਦ ਕੀਤਾ ਗਿਆ, ਉਨ੍ਹਾਂ ਦੇ ਖਿਲਾਫ ਪਰਚੇ ਦਰਜ਼ ਕਰਵਾਏ ਗਏ। ਸਪੀਕਰ ਸਾਹਿਬ, ਸ਼ਾਇਦ ਇਹ ਭੁੱਲ ਗਏ ਹਨ ਕਿ ਔਰੰਗਜ਼ੇਬ ਦਾ ਕੀ ਹਾਲ ਹੋਇਆ ਸੀ ਅਤੇ ਲੋਕਾਂ ਤੇ ਜਬਰ ਕਰਨ ਦਾ ਕੀ ਹਾਲ ਹੁੰਦਾ ਹੈ। ਜਦੋਂ ਇਹ ਠੰਢੇ ਦਿਮਾਗ ਨਾਲ ਸੋਚਣਗੇ ਇਨ੍ਹਾਂ ਨੂੰ ਪਤਾ ਲੱਗੇਗਾ। ਬਦਲਾ ਲਊ ਭਾਵਨਾ ਨਾਲ ਆਪਣੇ ਵਿਰੋਧੀਆਂ ਤੋਂ ਬਦਲਾ ਲੈਣ ਲਈ ਪੁਲਿਸ ਦੀ ਵਰਤੋਂ ਅਤੇ ਪ੍ਰਸ਼ਾਸਨ ਦੀ ਵਰਤੋਂ ਨਾਲ ਕੋਈ ਹੱਲ ਨਹੀਂ ਹੋ ਸਕਦਾ। ਲੋਕਾਂ ਦੇ ਵਿਚ ਆਪਣਾ ਈਮੇਜ਼ ਬਣਾਉਣ ਲਈ, ਉਨ੍ਹਾਂ ਦੇ ਮਨ ਜਿੱਤਣ ਲਈ, ਉਨ੍ਹਾਂ ਦੀ ਸੇਵਾ ਕਰਨੀ ਇਹ ਭੁੱਲ ਗਏ ਅਤੇ ਜਿਸ ਕਰਕੇ ਹੀ ਰਾਜਭਾਗ ਬਦਲ ਗਿਆ ਹੈ। ਇਸੇ ਲਈ ਅੱਜ ਅਮਨ ਕਾਨੂੰਨ ਦੀ ਸਮੱਸਿਆ ਬਣੀ ਹੋਈ ਹੈ ਅਤੇ ਜੋ ਰਾਜਸੀਕਰਨ ਇਨ੍ਹਾਂ ਨੇ ਪੁਲਿਸ ਦਾ ਕੀਤਾ, ਉਸ ਨੂੰ ਠੀਕ ਕਰਨ ਲਈ ਸਾਡੇ ਸਾਹਮਣੇ ਬਹੁਤ ਵੱਡਾ ਇਸ਼ੂ ਬਣ ਚੁੱਕਿਆ ਹੈ। (ਵਿਰੋਧੀ ਧਿਰ ਵਲੋਂ ਵਿਘਨ) ਤੁਸੀਂ ਤਾਂ ਕਹਿੰਦੇ ਸੀ, ਇਕ ਵੇਰ ਨਹੀਂ 50 ਵੇਰ ਕਿਹਾ ਕਿ ਅਕਾਲੀਆਂ ਨੂੰ ਲੰਮੇ ਪਾ ਦਿਆਂਗੇ, ਤੁਸੀਂ ਤਾਂ ਇਹ ਵੀ ਕਿਹਾ ਸੀ ਕਿ ਅਕਾਲੀਆਂ ਨੂੰ ਡੰਡੇ ਮਾਰ-ਮਾਰ ਕੇ ਸਿੱਧੇ ਕਰ ਦੇਵਾਂਗੇ। ਮੈਂ ਤਾਂ ਨਹੀਂ ਕਿਹਾ, ਤੁਸੀਂ ਕਿਹਾ ਕਰਦੇ ਸੀ ਇਸੇ ਕਰਕੇ ਅੱਜ ਅਸੀਂ ਮਾਲਕ ਬਣਕੇ ਬੈਠੇ ਹਾਂ। ਇਸ ਕਰਕੇ, ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਔਰ ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ 21ਵੀਂ ਸਦੀ ਵਿਚ ਜਿਹੜਾ ਸਮਾਜ, ਜਿਹੜਾ ਦੇਸ਼, ਜਿਹੜਾ ਸੂਬਾ ਆਰਥਿਕ ਪੱਖੋਂ ਮਜ਼ਬੂਤ ਹੋਵੇਗਾ, ਉਹ ਹੀ ਲੋਕਾਂ ਤੇ ਰਾਜ ਕਰੇਗਾ, ਉਹ ਹੀ ਅਗਾਂਹ ਵੱਧ ਸਕੇਗਾ ਅਤੇ ਜਿਹੜਾ ਆਰਥਿਕ ਪੱਖੋਂ ਕਮਜ਼ੋਰ ਹੋ ਜਾਵੇਗਾ, ਉਹ ਪਿਛੇ ਰਹਿ ਜਾਵੇਗਾ। ਅੱਜ ਸਪੀਕਰ ਸਾਹਿਬ, ਕੰਪੀਟੀਸ਼ਨ ਦਾ ਜ਼ਮਾਨਾ ਹੈ, ਮੁਕਾਬਲੇ ਦਾ ਜ਼ਮਾਨਾ ਹੈ, ਤਕਨਾਲੌਜੀ ਦਾ ਜ਼ਮਾਨਾ ਹੈ। ਅੰਤਰ-ਰਾਸ਼ਟਰੀ ਪੱਧਰ ਤੇ ਅੱਜ ਮੁਕਾਬਲੇ ਔਰ ਗਲੋਬਲਾਈਜ਼ੇਸ਼ਨ ਦਾ ਜ਼ਮਾਨਾ ਹੈ ਲੇਕਿਨ ਇਨ੍ਹਾਂ ਨੇ ਕੀ ਕੀਤਾ? ਇਨ੍ਹਾਂ ਨੇ ਪੰਜਾਬ ਦੀ ਆਰਥਿਕਤਾ ਨੂੰ ਡੁਬੋ ਦਿੱਤਾ, ਆਰਥਿਕਤਾ ਦਾ ਸਤਿਆਨਾਸ ਕਰ ਦਿੱਤਾ। ਕੀ ਹਾਲ ਹੋਇਆ 2002 ਵਿਚ? ਪਰ ਕੈਪਿਟਾ ਇਨਕਮ ਕਿਸੇ ਵੀ ਸਰਕਾਰ ਦੀ ਪਰਖ ਹੁੰਦੀ ਹੈ, ਕਿਸੇ ਵੀ ਵਧਦੇ ਹੋਏ ਸਮਾਜ ਦੀ ਪਰ ਕੈਪਿਟਾ ਇਨਕਮ ਲੋਕਾਂ ਦੀ ਖੁਸ਼ਹਾਲੀ ਦਾ ਪੈਰਾਮੀਟਰ ਹੁੰਦੀ ਹੈ। ਫਰਵਰੀ, 2002 ਵਿਚ ਅਸੀਂ ਪੰਜਾਬ ਨੂੰ ਪਹਿਲੇ ਨੰਬਰ ਤੇ ਛੱਡ ਕੇ ਗਏ ਸੀ ਪਰ ਸਪੀਕਰ ਸਾਹਿਬ, ਇਨ੍ਹਾਂ ਦੇ ਰਾਜਕਾਲ ਦੌਰ੍ਹਾਨ ਪੰਜਾਬ ਦੀ ਪਰ ਕੈਪਿਟਾ ਇਨਕਮ

ਪੰਜਵੇਂ ਨੰਬਰ ਤੇ ਆ ਗਈ ਹੈ। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਇਸ ਤੋਂ ਵੱਡੀ ਬਦਕਿਸਮਤੀ ਹੋਰ ਕੀ ਹੋ ਸਕਦੀ ਹੈ। ਅੱਜ ਹਰਿਆਣਾ ਕਿਉਂ ਅੱਗੇ ਲੰਘ ਰਿਹਾ ਹੈ। ਇਹ ਉਸ ਨੂੰ ਪਾਣੀ ਦੇਣ ਵਾਸਤੇ ਤਿਆਰ ਹਨ। ਹਰਿਆਣੇ ਨੂੰ ਹੋਰ ਸਹੂਲਤਾਂ ਦੇਣ ਵਾਸਤੇ ਤਿਆਰ ਹਨ ਲੇਕਿਨ ਮੈਂ ਅੱਜ ਜਵਾਬ ਮੰਗਾਂਗਾ ਕਾਂਗਰਸ ਪਾਰਟੀ ਤੋਂ.....।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** ** **

**Mr. Speaker :** This is no Point of Order.

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਸਾਰੀਆਂ ਗੱਲਾਂ ਤੇ ਆਵਾਂਗਾ। ਮੈਂ ਮੁਕਾਬਲਾ ਕਰ ਰਿਹਾ ਹਾਂ ਕਿ ਅਸੀਂ ਹਰਿਆਣੇ ਤੋਂ ਵੀ ਥੱਲੇ ਆ ਗਏ ਹਾਂ।

**ਸਰਦਾਰ ਅਵਤਾਰ ਸਿੰਘ ਬਰਾੜ :** (ਬੈਠੇ-ਬੈਠੇ) ਕਿਸ ਨੇ ਕੀਤਾ?

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਤੁਸੀਂ। ਸਪੀਕਰ ਸਾਹਿਬ, ਜਿਹੜੀ ਗੱਲ ਮੈਂ ਕਹਿ ਰਿਹਾ ਹਾਂ ਕਿ ਆਰਥਿਕਤਾ ਦਾ ਕੀ ਹਾਲ ਹੋਇਆ, ਮੈਂ ਹਾਲੇ ਸਿਰਫ ਪਰ ਕੈਪਿਟਾ ਇਨਕਮ ਦਾ ਜ਼ਿਕਰ ਕੀਤਾ ਹੈ। ਖੇਤੀਬਾੜੀ ਅਤੇ ਕਿਰਸਾਨੀ ਤੇ ਪੰਜਾਬ ਦੇ 70 ਫ਼ੀਸਦੀ ਲੋਕ ਨਿਰਭਰ ਹਨ। ਸਪੀਕਰ ਸਾਹਿਬ, ਇਨ੍ਹਾਂ ਦੇ ਰਾਜ-ਕਾਲ ਦੌਰਾਨ ਕਣਕ ਅਤੇ ਝੋਨੇ ਦੀ ਪੈਦਾਵਾਰ ਵਿਚ ਸਿੱਧੇ ਤੇ ਅਸਿੱਧੇ ਢੰਗ ਨਾਲ 20% ਦਾ ਡਿਕਲਾਈਨ ਆਇਆ, ਗਿਰਾਵਟ ਆਈ। ਪੰਜਾਬ ਦਾ ਕਿਸਾਨ ਖੁਸ਼ਹਾਲ ਹੋਣ ਦੀ ਬਜਾਏ, ਪੈਦਾਵਾਰ ਵਧਾਉਣ ਦੀ ਬਜਾਏ ਗਿਰਾਵਟ ਵਾਲੇ ਪਾਸੇ ਆਇਆ। 20% ਉਪਜ ਘਟੀ। ਮੈਂ ਨਹੀਂ ਬੋਲ ਰਿਹਾ ਬਲਕਿ ਹਿੰਦੁਸਤਾਨ ਦੀ ਸਰਕਾਰ ਦੇ ਅੰਕੜੇ ਦੱਸ ਰਹੇ ਹਨ ਕਿ 20% ਪੈਦਾਵਾਰ ਘਟੀ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ** ** **

**Mr. Speaker :** This is no Point of Order.

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਕੀ ਇਹ ਲੈਕਚਰ ਕਰਨ ਦਾ ਟਾਇਮ ਹੈ? (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ) :** ਸਪੀਕਰ ਸਾਹਿਬ, ਕੈਪਟਨ ਕੰਵਲਜੀਤ ਸਿੰਘ ਨੂੰ ਹੀ ਸਪੀਕਰ ਦਾ ਅਹੁਦਾ ਦੇ ਦਿਓ। ਡਿਕਟੇਟ ਤਾਂ ਇਨ੍ਹਾਂ ਨੇ ਹੀ ਕਰਨਾ ਹੈ।

---

** Expunged as ordered by the Chair.

**ਸਰਦਾਰ ਅਮਰਜੀਤ ਸਿੰਘ ਸਮਰਾ (ਬੈਠੇ-ਬੈਠੇ)** : ਆਪ ਹੀ ਡਾਇਰੈਕਸ਼ਨਾਂ ਦੇ ਦਿੰਦੇ ਹਨ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਬਰਾੜ ਸਾਹਿਬ, ਤੁਹਾਡੀਆਂ ਗੱਲਾਂ ਤਾਂ ਲੋਕਾਂ ਨੇ ਨਹੀਂ ਮੰਨੀਆਂ, ਸਪੀਕਰ ਸਾਹਿਬ, ਤੁਹਾਡੀ ਕੀ ਬੇਨਤੀ ਮੰਨਣਗੇ। (ਵਿਘਨ) (ਸ਼ੋਰ) ਰਿਜੈਕਟਡ। ਤਾਂ ਹੀ ਤਾਂ ਇੱਥੇ ਬੈਠੇ ਹੋ। ਤੁਹਾਨੂੰ ਸ਼ੌਕ ਲੱਗਦਾ ਹੈ। (ਵਿਘਨ) ਮੈਂ ਗੱਲ ਕਹਿ ਰਿਹਾ ਹਾਂ (ਵਿਘਨ) ਸਪੀਕਰ ਸਾਹਿਬ, ਫਿਰ ਦੇਖ ਲਓ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਸਿੱਧੂ ਸਾਹਿਬ ਤੁਹਾਡੇ ਬੇਟੇ ਨੂੰ ਹਰਾ ਕੇ ਆਏ ਹਨ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਕੋਈ ਗੱਲ ਨਹੀਂ। ਇਕੱਲੀ ਖੇਤੀਬਾੜੀ ਨਹੀਂ, ਇੰਡਸਟਰੀ ਦੇਖ ਲਓ, ਜਿਸ ਨੂੰ ਮੈਨੂਫੈਕਚਰਿੰਗ ਇੰਡਸਟਰੀ ਕਹਿੰਦੇ ਹਨ ਜਿਸ ਤੇ ਕਿਸੇ ਵੀ ਦੇਸ਼ ਦੀ, ਕਿਸੇ ਵੀ ਸਮਾਜ ਦੀ ਜਿਹੜੀ ਇੰਡਸਟਰੀਲਾਈਜ਼ੇਸ਼ਨ ਹੈ, ਉਸ ਦੀ ਡਿਵੈਲਪਮੈਂਟ ਹੁੰਦੀ ਹੈ। ਉਸ ਦਾ ਰੈਵਿਲੂਸ਼ਨ ਹੁੰਦਾ ਹੈ। ਮੈਂ ਅੰਕੜੇ ਦੱਸ ਰਿਹਾ ਹਾਂ। ਸਪੀਕਰ ਸ਼ਾਹਿਬ, ਅੰਕੜੇ ਮੇਰੇ ਨਹੀਂ ਬਲਕਿ ਉਹ ਅੰਕੜੇ ਦੱਸ ਰਿਹਾ ਹਾਂ ਜਿਹੜੇ ਇਨ੍ਹਾਂ ਨੇ ਬਤੌਰ ਮੁੱਖ ਮੰਤਰੀ ਹੁੰਦੇ ਹੋਏ, ਜੋ ਕਾਂਗਰਸ ਮੁੱਖ ਮੰਤਰੀਆਂ ਦੀ ਮੀਟਿੰਗ ਬੀਬੀ ਸੋਨੀਆ ਗਾਂਧੀ ਨੇ ਕੀਤੀ ਸੀ, ਉਸ ਵਿਚ ਪੇਸ਼ ਕੀਤੇ ਸਨ, ਮੈਂ ਉਹ ਕੋਟ ਕਰ ਰਿਹਾ ਹਾਂ। ਆਪਣੇ ਕੋਲੋਂ ਨਹੀਂ ਬੋਲ ਰਿਹਾ। ਤੁਸੀਂ ਦੇਖ ਲਓ (ਆਪੋਜ਼ੀਸ਼ਨ ਵੱਲ ਇਸ਼ਾਰਾ) ਕਦੇ ਪੜ੍ਹ ਲਿਆ ਕਰੋ। ਸ਼ਾਇਦ ਤੁਹਾਨੂੰ ਪੜ੍ਹਨ ਦੀ ਆਦਤ ਨਹੀਂ ਹੈ, ਜਿਸ ਦੇ ਸਿੱਟੇ ਵਜੋਂ ਪਿਛਲੇ ਪੰਜ ਸਾਲਾਂ ਦੇ ਅੰਦਰ ਮੈਨੂਫੈਕਚਰਿੰਗ ਇੰਡਸਟਰੀ ਦੀ ਇੱਕ ਪ੍ਰਤੀਸ਼ਤ ਗਰੋਥ ਹੋਈ ਹੈ। ਜੇ ਅਸੀਂ ਇਨਫਲੇਸ਼ਨ ਲੈ ਲਈਏ, ਜਿਹੜੀ ਰਿਕਾਰਡ ਤੋੜ ਮਹਿੰਗਾਈ ਹੋ ਰਹੀ ਹੈ, ਉਹ ਫੈਕਟਰ ਸਟੱਡੀ ਕਰ ਲਈਏ ਤਾਂ ਯਕੀਨਨ ਤੌਰ ਤੇ ਸਟੇਟ ਦੀ ਇੰਡਸਟਰੀ ਘਟੀ ਹੈ, ਕਮਜ਼ੋਰ ਹੋਈ ਹੈ, ਗਿਰਾਵਟ ਆਈ ਹੈ। ਇਹ ਕਿਉਂ ਹੋਇਆ, ਕਿਉਂਕਿ ਇਨ੍ਹਾਂ ਨੇ ਧਿਆਨ ਨਹੀਂ ਦਿੱਤਾ। ਇਨ੍ਹਾਂ ਨੇ ਲੋਕਾਂ ਕੋਲ ਜਾ ਕੇ ਗੱਲ ਨਹੀਂ ਆਖੀ ਕਿ ਪੰਜਾਬ ਵਿਚ ਇੰਡਸਟਰੀ ਲਗਾਓ। ਇਨ੍ਹਾਂ ਨੇ ਆਖਿਆ ਨਹੀਂ ਕਿ ਅਸੀਂ ਐਸਾ ਇਨਵਾਇਰਮੈਂਟ ਪੈਦਾ ਕਰਾਂਗੇ ਜਿਹੜਾ ਫਰੈਂਡਲੀ ਹੋਵੇ, ਇੰਟਰਪਰਨਿਓਰ ਹੋਵੇ। ਅਸੀਂ ਉਸ ਦੇ ਲਈ ਸਾਧਨ ਪੈਦਾ ਕਰੀਏ ਔਰ ਐਸਾ ਇਨਫਰਾਸਟ੍ਰਕਚਰ ਡਿਵੈਲਪ ਕਰੀਏ ਤਾਂ ਕਿ ਪੰਜਾਬ ਵਿਚ ਲੋਕ ਖੁਦ ਆਉਣ। ਲੇਕਿਨ ਇਨ੍ਹਾਂ ਨੇ ਉਹ ਕੁਝ ਨਹੀਂ ਕੀਤਾ, ਜਿਸ ਕਰਕੇ ਖੇਤੀਬਾੜੀ ਦਾ ਭੱਠਾ ਬੈਠਿਆ, ਇੰਡਸਟਰੀ ਦਾ ਭੱਠਾ ਬੈਠ ਗਿਆ ਅਤੇ ਨਾਲ ਦੀ ਨਾਲ ਸੁੰਗੜਦੇ ਹੋਏ ਵਿਕਾਸ ਦੇ ਵਿਚ ਇਹ ਹਾਲਤ ਹੋਈ ਕਿ ਬੇਰੁਜ਼ਗਾਰੀ ਬਹੁਤ ਵਧ ਗਈ। ਬੇਰੁਜ਼ਗਾਰੀ ਅੱਜ ਪੰਜਾਬ ਵਿਚ ਇੱਕ ਨੰਬਰ ਇਸ਼ੂ ਬਣਿਆ ਹੋਇਆ ਹੈ,

ਇਹ ਬੇਰੁਜ਼ਗਾਰੀ ਕਿਉਂ ਹੋਈ? ਇਹ ਇਸ ਕਰਕੇ ਹੋਈ ਕਿ ਇਨ੍ਹਾਂ ਨੇ ਵਿਕਾਸ ਖਤਮ ਕਰਕੇ, ਵਿਕਾਸ ਦਰ ਖਤਮ ਕਰਕੇ ਸਾਡੀ ਆਰਥਿਕਤਾ ਨੂੰ ਸੁੰਗਾੜ ਕੇ ਰੱਖ ਦਿੱਤਾ। ਇਸ ਕਰਕੇ ਸਾਡੀ ਇਕਾਨਮੀ ਵਿਚ ਰੁਜ਼ਗਾਰ ਦੇ ਸਾਧਨ ਪੈਦਾ ਨਹੀਂ ਹੋਏ। ਲੋਕਾਂ ਦੇ ਬੱਚਿਆਂ ਨੂੰ ਪੜ੍ਹਾਉਣ ਵਾਸਤੇ, ਲੋਕਾਂ ਦੇ ਬੱਚਿਆਂ ਨੂੰ ਨੌਕਰੀਆਂ ਦੇਣ ਵਾਸਤੇ ਸਾਧਨ ਪੈਦਾ ਨਾ ਹੋਏ। ਇਹ ਮੈਂ ਨਹੀਂ ਕਹਿੰਦਾ, ਇਹ ਸਰਕਾਰ ਵੱਲੋਂ ਜਿਹੜਾ ਸਾਬਕਾ ਮੁੱਖ ਮੰਤਰੀ ਨੇ ਬਿਆਨ ਦਿੱਤਾ ਹੈ, ਉਸ ਨੂੰ ਕੋਟ ਕਰ ਰਿਹਾ ਹਾਂ। ਉਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਦਾ 30 ਲੱਖ ਨੌਜਵਾਨ ਬੇਰੁਜ਼ਗਾਰ ਫਿਰਦਾ ਹੈ। ਉਨ੍ਹਾਂ ਨੂੰ ਕੌਣ ਜਵਾਬਦੇਹ ਹੋਏਗਾ। ਉਨ੍ਹਾਂ ਦੀਆਂ ਗੱਲਾਂ ਕੌਣ ਕਰੇਗਾ। ਕੀ ਉਨ੍ਹਾਂ ਲਈ ਕੋਈ ਨੀਤੀ ਘੜੀ? ਕੀ ਇਸ ਦੇ ਵਾਸਤੇ ਕੋਈ ਗੱਲ ਕਰੀ? ਇਸੇ ਕਰਕੇ ਅੱਜ ਪੰਜਾਬ ਦੀ ਜਨਤਾ ਨੇ ਕਾਂਗਰਸ ਨੂੰ ਰਿਜੈਕਟ ਕੀਤਾ ਹੈ। ਆਪਾਂ ਲੋਕ ਰਾਜ ਦੀ ਗੱਲ ਕਰਦੇ ਹਾਂ। ਸਪੀਕਰ ਸਾਹਿਬ, ਇਹ ਲੋਕਰਾਜ ਕਾਹਦਾ ਸੀ। ਇਹ ਸਰਕਾਰ ਤਾਂ ਮੈਂ ਕਹਿੰਦਾ ਹਾਂ ਕਿ this was the Govt. of the favored and few. ਜਿੰਨੇ ਸਾਧਨ ਸੀ, ਜਿੰਨੇ ਕਨਸ਼ੈਸ਼ਨ ਸੀ, ਜਿੰਨਾਂ ਸਰਮਾਇਆ ਸੀ, ਉਹ ਸਿਰਫ ਪੰਜ-ਸੱਤ ਪਰਿਵਾਰਾਂ ਨੂੰ ਛੱਡ ਦਿੱਤਾ। ਜਿਨ੍ਹਾਂ ਵਿਚੋਂ ਕਾਫੀ ਅੱਜ ਇਥੇ ਬੈਠੇ ਹਨ। ਲੋਕਾਂ ਦਾ ਭਲਾ ਨਹੀਂ ਹੋਇਆ। ਕਿਸੇ ਦਾ 18 ਕਰੋੜ ਰੁਪਿਆ ਮੁਆਫ ਕਰ ਦਿੱਤਾ, ਕਿਸੇ ਦਾ 12 ਕਰੋੜ ਰੁਪਿਆ ਮੁਆਫ ਕਰ ਦਿੱਤਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ) :** ਤੁਸੀਂ ਜੋ ਕੁਝ ਕਰਨਾ ਹੈ, ਉਹ ਦੱਸੋ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਬੀਬੀ ਜੀ, ਤੁਸੀਂ ਵੀ ਤਾਂ ਵਿਚ ਸੀ। ਇਸ ਕਰਕੇ ਇਹ ਸਰਕਾਰ ਜਿਹੜੀ ਹੈ.....

**ਰਾਣਾ ਗੁਰਮੀਤ ਸਿੰਘ ਸੋਢੀ :** ਹੁਣ ਤਾਂ ਤੁਸੀਂ ਆਪਣੀ ਗੌਰਮਿੰਟ ਬਣਾ ਲਈ। ਤੁਸੀਂ ਦੱਸੋ ਕਿ ਤੁਸੀਂ ਕੀ ਕਰਨਾ ਹੈ, ਤੁਸੀਂ ਸਾਨੂੰ ਕ੍ਰਿਟੀਸਾਈਜ਼ ਕਰ ਰਹੇ ਹੋ।

**ਸਰਦਾਰ ਜੀਤਮਹਿੰਦਰ ਸਿੰਘ ਸਿੱਧੂ :** ** ** **

**Mr. Speaker :** This is no Point of Order.

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ; ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਸਪੀਕਰ ਸਾਹਿਬ, ਇਹ ਵਿਰੋਧੀ ਧਿਰ ਦੇ ਸਾਥੀ ਭੜਕ ਗਏ ਹਨ। ਇਨ੍ਹਾਂ ਨੂੰ ਕਿਹਾ ਸੀ ਕਿ ਲੋਕਾਂ ਨੂੰ ਪਤਾ ਲੱਗ ਗਿਆ ਹੈ ਕਿ ਸਾਡਾ ਤਾਂ

** Expunged as ordered by the Chair.

[ ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ ]

ਪਹਿਲਾਂ ਹੀ ਭੱਠਾ ਬੈਠ ਗਿਆ ਹੈ। ਜੀਤਮਹਿੰਦਰ ਜੀ, ਜੋ ਅਸੀਂ ਕਰਾਂਗੇ ਮੈਂ ਉਸ ਤੇ ਵੀ ਆਵਾਂਗਾ। ਮੈਂ ਇਹ ਗੱਲ ਕਹਿਣੀ ਹੈ ਕਿ ਇਨ੍ਹਾਂ ਦੀ ਸਰਕਾਰ ਫੇਵਰਡ ਐਂਡ ਫਿਊ ਦੀ ਸਰਕਾਰ ਸੀ। ਇਹ ਜਨਤਾ ਦੀ ਸਰਕਾਰ ਨਹੀਂ ਸੀ। ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਤੁਸੀਂ ਇਨਕੁਆਇਰੀ ਕਰਵਾ ਕੇ ਦੇਖ ਲਓ, ਇਸ ਸਦਨ ਦੀ ਕਮੇਟੀ ਕੋਲੋਂ ਇਨਕੁਆਇਰੀ ਕਰਵਾ ਕੇ ਦੇਖ ਲਓ ਕਿ ਕੀ ਇਹ ਸਰਕਾਰ ਫੇਵਰਡ ਐਂਡ ਫਿਊ ਦੀ ਸਰਕਾਰ ਨਹੀਂ ਸੀ, ਜਿਨ੍ਹਾਂ ਦੀ ਗਿਣਤੀ ਤੁਛ ਸੀ। ਬਾਕੀ ਢਾਈ ਕਰੋੜ ਜਨਤਾ ਵੱਲ ਕਦੇ ਨਹੀਂ ਦੇਖਿਆ। ਇਹ ਹੱਲ ਵੀ ਹੁਣ ਕਰਨਾ ਹੈ। ਹੁਣ ਲੋਕਾਂ ਲਈ ਰਾਜ ਬਣਾਉਣਾ ਹੈ। ਦੂਸਰੀ ਗੱਲ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪਿਛਲੇ ਆਪਣੇ ਪੰਜ ਸਾਲ ਦੇ ਦੌਰਾਨ 22000 ਕਰੋੜ ਰੁਪਏ ਦਾ ਕਰਜ਼ਾ ਪੰਜਾਬ ਦੇ ਸਿਰ ਤੇ ਵਧਾਇਆ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ** ** **

**ਸਰਦਾਰ ਲਾਲ ਸਿੰਘ (ਬੈਠੇ-ਬੈਠੇ) :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਇਹ ਬਰਾੜ ਸਾਹਿਬ ਨੂੰ ਗਲਤ ਫਹਿਮੀ ਹੈ, ਇਹ ਮਹਿਕਮੇ ਵੀ ਚੇਂਜ ਹੋ ਜਾਂਦੇ ਹਨ, ਇਹ ਆਦਤ ਤੁਹਾਨੂੰ ਹੈ। ਇਹ ਮੇਰਾ ਭਰਾ ਪਟਿਆਲੇ ਵਾਲਾ ਵਿੱਤ ਮੰਤਰੀ ਬਣਿਆ ਤਾਂ ਇੱਕ ਸਾਲ ਬਾਅਦ ਹੀ ਬਦਲ ਦਿੱਤਾ। ਮੈਨੂੰ ਸਰਦਾਰ ਲਾਲ ਸਿੰਘ, ਤੁਹਾਡੇ ਨਾਲ ਕਾਫ਼ੀ ਹਮਦਰਦੀ ਹੈ....

**ਸਰਦਾਰ ਲਾਲ ਸਿੰਘ :** ** ** **

**ਮਾਨਯੋਗ ਸਪੀਕਰ :** ਜੋ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਬੋਲਿਆ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ। ਆਪਸੀ ਗੱਲਾਂ ਬਾਅਦ ਵਿਚ ਕਰ ਲੈਣਾ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਇਹ ਤੁਹਾਨੂੰ ਗਲਤ ਫਹਿਮੀ ਹੈ, ਇਹ ਵੀ ਦੂਰ ਹੋ ਜਾਵੇਗੀ। ਸਪੀਕਰ ਸਾਹਿਬ, ਬਰਾੜ ਸਾਹਿਬ ਨੇ ਕਿਹਾ ਕਿ ਅਸੀਂ 52 ਹਜ਼ਾਰ ਕਰੋੜ ਰੁਪਿਆ ਪੰਜਾਬ ਦੇ ਸਿਰ ਕਰਜ਼ਾ ਛੱਡ ਕੇ ਗਏ ਸੀ। ਇਸ ਬਾਰੇ ਇਨ੍ਹਾਂ ਨੂੰ ਸ਼ਾਇਦ ਪਤਾ ਨਹੀਂ ਹੈ, ਇਹ ਜਾ ਕੇ ਪੜ੍ਹ ਲੈਣ। ਸਪੀਕਰ ਸਾਹਿਬ, ਜਦੋਂ ਸਰਦਾਰ ਲਾਲ ਸਿੰਘ ਹੁਰਾਂ ਨੇ ਆਪਣਾ ਪਹਿਲਾ ਬਜਟ ਪੇਸ਼ ਕੀਤਾ ਸੀ ਤਾਂ ਉਦੋਂ ਦੇਖ ਲੈਣਾ ਕਿ ਕੀ ਸੀ ਅਤੇ ਜਿਹੜਾ ਅਸੀਂ ਪਰਸੋਂ ਜਾਂ ਅਗਲੇ ਮਹੀਨਿਆਂ ਦੇ ਵਿਚ.....

** Expunged/not recorded as ordered by the Chair.

**ਸਰਦਾਰ ਲਾਲ ਸਿੰਘ :** ** ** **

**ਮਾਨਯੋਗ ਸਪੀਕਰ :** ਪਰਮਿਸ਼ਨ ਤੋਂ ਬਗੈਰ ਬੋਲਿਆ ਰਿਕਾਰਡ ਨਾ ਕੀਤਾ ਜਾਵੇ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਸਪੀਕਰ ਸਾਹਿਬ, ਇਹ ਪੁਰਾਣੇ ਲੈਜਿਸਲੇਚਰ ਹਨ। ਸ਼ਾਇਦ ਇਨ੍ਹਾਂ ਨੂੰ ਪਤਾ ਨਹੀਂ ਹੈ ਕਿ ਜਦੋਂ ਗਵਰਨਰ ਐਡਰੈਸ ਤੇ ਬੋਲਦੇ ਹਾਂ ਤਾਂ ਸਾਰੇ ਮਹਿਕਮਿਆਂ ਤੇ ਬੋਲਦੇ ਹਾਂ ਅਤੇ ਸਾਰਿਆਂ ਤੇ ਡਿਸਕਸ਼ਨ ਹੁੰਦੀ ਹੈ। ਤੁਸੀਂ ਵੀ ਬੋਲ ਲੈਣਾ। ਇਨ੍ਹਾਂ ਨੂੰ ਪੁੱਛਣਾ ਕਿ ਜਦੋਂ ਇਨ੍ਹਾਂ ਨੇ ਪਹਿਲਾ ਬਜਟ ਪੇਸ਼ ਕੀਤਾ ਸੀ ਉਸ ਦਿਨ ਕਿੰਨਾ ਕਰਜ਼ਾ ਸੀ ਅਤੇ ਜਿਸ ਦਿਨ ਅਸੀਂ ਕਰਾਂਗੇ ਉਸ ਦਿਨ ਕਿੰਨਾ ਹੋਵੇਗਾ ਅਤੇ ਇਹ ਕਿਵੇਂ ਹੋਵੇਗਾ। ਸਪੀਕਰ ਸਾਹਿਬ, ਇਨ੍ਹਾਂ ਨੇ ਪੰਜਾਬ ਦੇ ਸਰਮਾਏ ਨੂੰ ਲੁਟਾਇਆ। ਸਪੀਕਰ ਸਾਹਿਬ, ਇਨ੍ਹਾਂ ਦੇ ਵੇਲੇ ਵਿੱਤੀ ਹਾਲਾਤ ਇਹ ਸੀ ਕਿ ਇਨ੍ਹਾਂ ਨੂੰ ਪਹਿਲਾਂ ਸੈਂਟਰ ਸਰਕਾਰ ਨੇ ਤਿੰਨ ਹਜ਼ਾਰ ਕਰੋੜ ਰੁਪਏ ਦੀ ਸਹਾਇਤਾ ਦਿੱਤੀ। ਇਨ੍ਹਾਂ ਨੇ ਦਾਅਵਾ ਕੀਤਾ ਕਿ ਸਾਡੇ ਵਿੱਤੀ ਹਾਲਾਤ ਸੁਧਰ ਗਏ, ਫਾਈਨਾਂਸ਼ੀਅਲ ਪੁਜ਼ੀਸ਼ਨ ਇੰਪਰੂਵ ਕਰ ਗਈ ਹੈ। ਲੇਕਿਨ ਇਹ ਜਿਸ ਦਿਨ ਬੋਲਣਗੇ ਤਾਂ ਮੇਰੀ ਗੱਲ ਦਾ ਜਵਾਬ ਦੇ ਦੇਣ ਕਿ ਜੇਕਰ ਤੁਹਾਡੀ ਵਿੱਤੀ ਹਾਲਤ ਸੁਧਰ ਗਈ ਸੀ ਤਾਂ ਤੁਸੀਂ ਪੰਜਾਬ ਦੀ ਸਾਲਾਨਾ ਯੋਜਨਾ ਨੂੰ ਚਲਾਉਣ ਦੇ ਲਈ ਪੰਜਾਬ ਦੇ ਬੈਂਕਾਂ ਦੇ ਕੋਲੋਂ ਚਾਰ-ਚਾਰ ਹਜ਼ਾਰ ਕਰੋੜ ਰੁਪਏ ਜਾਂ ਹੋਰ ਫਾਈਨਾਂਸ਼ੀਅਲ ਇੰਸਟੀਚਿਊਸ਼ਨਜ਼ ਕੋਲੋਂ ਕਰਜ਼ਾ ਕਿਉਂ ਲਿਆ? ਇਹ ਸ਼ਾਇਦ ਹਿੰਦੁਸਤਾਨ ਦੇ ਵਿਚ ਪਹਿਲੀ ਮਿਸਾਲ ਹੈ ਕਿ ਕਿਸੇ ਸਰਕਾਰ ਨੇ ਆਪਣੀ ਐਨੂਅਲ ਵਿਕਾਸ ਦੀ ਯੋਜਨਾ ਨੂੰ ਚਲਾਉਣ ਦੇ ਲਈ ਬੈਂਕਾਂ ਦੇ ਕੋਲੋਂ ਕਰਜ਼ਾ ਲੈ ਕੇ ਪੰਜਾਬ ਦੇ ਸਿਰ ਤੇ ਚੜ੍ਹਾਇਆ ਹੋਵੇ। ਜਿਹੜੀ ਸਰਕਾਰ ਦੇ ਕੋਲ ਵਿਕਾਸ ਕਰਨ ਲਈ ਪੈਸਾ ਨਹੀਂ ਅਤੇ ਬੈਂਕਾਂ ਦੇ ਕੋਲ ਜਾਂਦੀ ਹੈ, ਫਿਰ ਲੋਕਾਂ ਨੇ ਕਿਹਾ ਕਿ ਉਸ ਸਰਕਾਰ ਨੂੰ ਰਾਜ ਕਰਨ ਦਾ ਕੋਈ ਅਧਿਕਾਰ ਨਹੀਂ ਹੈ ਔਰ ਇਹ ਤਾਂ ਹੀ ਅੱਜ ਇਧਰ ਬੈਠੇ ਹਨ। ਅੱਜ ਮੈਂ ਇਹ ਵੀ ਕਹਿੰਦਾ ਹਾਂ ਕਿ ਕਿਸਾਨੀ ਸੰਕਟ, ਇਸ ਦੇ ਬਾਰੇ ਇਨ੍ਹਾਂ ਵਲੋਂ ਬੜੇ ਜ਼ਿਕਰ ਆਏ, ਬੜੇ ਐਲਾਨ ਆਏ ਕਿ ਅਸੀਂ ਕਿਸਾਨਾਂ ਦੇ ਲਈ ਇਹ ਕਰਾਂਗੇ, ਉਹ ਕਰਾਂਗੇ। ਲੇਕਿਨ ਸਪੀਕਰ ਸਾਹਿਬ, ਇਨ੍ਹਾਂ ਦੇ ਹੀ, ਮੈਂ ਉਸ ਦਾ ਨਾਮ ਨਹੀਂ ਲੈਣਾ ਚਾਹੁੰਦਾ ਕਿਉਂਕਿ ਇਸ ਸਦਨ ਦੇ ਵਿਚ ਇਹ ਉਚਿਤ ਨਹੀਂ ਹੋਵੇਗਾ। ਕੇਂਦਰ ਸਰਕਾਰ ਦੇ ਮੁੱਖੀ ਵਲੋਂ ਜੇਕਰ ਮਹਾਂਰਾਸ਼ਟਰ ਦੇ ਵਿਚ ਜਾ ਕੇ 17 ਹਜ਼ਾਰ ਕਰੋੜ ਰੁਪਿਆ ਮੁਆਫ਼ ਕੀਤਾ ਗਿਆ ਸੀ ਤਾਂ ਇਹ ਕਿਥੇ ਚਲੇ ਗਏ ਸਨ, ਇਨ੍ਹਾਂ ਦੀ ਸਰਕਾਰ ਦੀ ਕੀ ਜ਼ਿੰਮੇਵਾਰੀ ਸੀ। ਕੀ ਇਨ੍ਹਾਂ ਦੀ ਸਰਕਾਰ ਨੇ ਕਿਸਾਨ ਨੂੰ ਸੰਕਟ ਵਿਚੋਂ ਕੱਢਣ ਲਈ ਕੋਈ ਕਦਮ ਨਹੀਂ ਪੁੱਟਿਆ ਹੈ? ਸਪੀਕਰ ਸਾਹਿਬ, ਜਿਹੜੇ ਕਿਸਾਨ ਨੇ ਕੋਹਰੇ ਦੀਆਂ ਠੰਡਾਂ ਦੇ ਵਿਚ, ਰੋਹੀ ਦੀਆਂ ਧੁੱਪਾਂ ਦੇ ਵਿਚ ਅਤੇ ਸੱਪਾਂ ਦੀਆਂ ਸਿਰੀਆਂ ਨੂੰ ਮਿੱਧ ਕੇ ਸਾਰੇ ਦੇਸ਼ ਦੇ ਲੋਕਾਂ ਦਾ ਅਨਾਜ ਦੇ ਪੱਖੋਂ ਢਿੱਡ ਭਰਿਆ ਹੈ। ਇਨ੍ਹਾਂ ਦੇ ਰਾਜਕਾਲ ਦੌਰਾਨ, ਚਾਹੇ ਉਹ

** Not recorded as ordered by the Chair.

[ ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ ]

ਦਿੱਲੀ ਵਿਖੇ ਜਾਂ ਇਥੇ ਸੀ ਤਾਂ ਉਦੋਂ ਕਿਸਾਨ ਦੇ ਦੁਖ ਸੁਣਨ ਵਾਲਾ ਕੋਈ ਨਹੀਂ ਰਿਹਾ, ਕਿਸਾਨ ਡੁੱਬ ਗਿਆ। ਪਿਛਲੇ ਇੱਕ ਸਾਲ ਦੇ ਦੌਰਾਨ ਆਰਥਿਕ ਸੰਕਟ ਦੇ ਵਿਚ ਆ ਕੇ 9 ਹਜ਼ਾਰ ਕਿਸਾਨ ਖੁਦਕਸ਼ੀਆਂ ਕਰ ਗਏ। ਕਿਉਂ ਕਰ ਗਏ, ਇਹ ਮੈਂ ਨਹੀਂ ਕਹਿੰਦਾ ਅੰਕੜੇ ਬੋਲਦੇ ਹਨ, ਪੰਜਾਬ ਦਾ ਅਖ਼ਬਾਰ ਬੋਲਦਾ ਹੈ। ਅੱਜ 25 ਹਜ਼ਾਰ ਕਰੋੜ ਦਾ ਕਰਜ਼ਾ ਹੋਰ ਹੀ ਹੋ ਗਿਆ ਹੈ। ਇਹ ਕਿਉਂ ਹੋ ਗਿਆ ਹੈ? ਇਸ ਕਰਕੇ ਹੋ ਗਿਆ ਹੈ ਕਿਉਂਕਿ ਇਨ੍ਹਾਂ ਦੀਆਂ ਆਰਥਿਕ ਨੀਤੀਆਂ ਚਾਹੇ ਇਨ੍ਹਾਂ ਦੀ ਸਰਕਾਰ ਕੇਂਦਰ ਵਿਚ ਹੋਵੇ, ਚਾਹੇ ਇਨ੍ਹਾਂ ਦੀ ਸਰਕਾਰ ਪੰਜਾਬ ਵਿਚ ਹੋਵੇ, ਇਨ੍ਹਾਂ ਦੀਆਂ ਆਰਥਿਕ ਨੀਤੀਆਂ ਐਸੀਆਂ ਹਨ ਕਿ ਮਹਿੰਗਾਈ ਵਧਦੀ ਗਈ, ਖਰਚੇ ਵਧਦੇ ਗਏ, ਆਮਦਨ ਘਟਦੀ ਗਈ। ਫਿਰ ਆ ਕੇ ਗਵਰਨਰ ਸਾਹਿਬ ਨੇ ਭਾਸ਼ਨ ਵਿਚ ਜਿਕਰ ਕੀਤਾ। ਅੱਜ ਹਾਲ ਇਹ ਹੈ ਕਿ ਸਪੀਕਰ ਸਾਹਿਬ, 10 ਏਕੜ ਤੋਂ ਘੱਟ ਵਾਲਾ ਕਿਸਾਨ ਆਪਣੇ ਪਰਿਵਾਰ ਨੂੰ ਰੋਟੀ ਨਹੀਂ ਖੁਆ ਸਕਦਾ, ਆਪਣੇ ਬੱਚਿਆਂ ਨੂੰ ਸਕੂਲ ਨਹੀਂ ਭੇਜ ਸਕਦਾ। ਅੱਜ ਉਹ ਆਪਣੇ ਬੱਚਿਆਂ ਨੂੰ ਜਿਹੜਾ ਸਟੈਂਡਰਡ ਆਫ਼ ਲਿਵਿੰਗ ਦੇਣ ਦੀ ਲੋੜ ਹੈ ਉਹ ਦੇ ਨਹੀਂ ਸਕਦਾ। ਕਿਰਸਾਨੀ ਪ੍ਰਧਾਨ ਸੂਬੇ ਵਿਚ ਅਸੀਂ ਰਹਿ ਰਹੇ ਹਾਂ ਮੈਂ ਦਾਅਵਾ ਕਰਕੇ ਕਹਿ ਰਿਹਾ ਹਾਂ ਕਿ ਇਹ ਖੇਤੀ ਪ੍ਰਧਾਨ ਸੂਬਾ ਹੈ ਪਰ ਸਿਰਫ਼ ਪ੍ਰਧਾਨਗੀ ਹੀ ਰਹਿ ਗਈ ਹੈ ਬਾਕੀ ਸਭ ਕੁਝ ਖ਼ਤਮ ਹੋ ਗਿਆ ਹੈ।

**ਮਾਨਯੋਗ ਸਪੀਕਰ :** ਹੁਣ ਤੁਸੀਂ ਸਮਾਪਤ ਕਰੋ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਮੈਂ ਆਪਣੀ ਪਾਰਟੀ ਦਾ ਟਾਈਮ ਲੈ ਰਿਹਾ ਹਾਂ। 10 ਮਿੰਟ ਵਿਚ ਹੀ ਖ਼ਤਮ ਕਰ ਦਿੰਦਾ ਹਾਂ। ਇੰਡਸਟਰੀ ਅਤੇ ਵਪਾਰ ਬਾਰੇ ਗੱਲ ਕਰਾਂ। ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਐਸਾ ਕਾਨੂੰਨ ਲਿਆਂਦਾ ਜਿਸ ਬਾਰੇ ਸਾਡੇ ਵੇਲੇ ਚਰਚਾ ਹੁੰਦੀ ਸੀ ਕਿ ਦੇਸ਼ ਵਿਚ, ਪ੍ਰਾਂਤਾਂ ਵਿਚ ਵੈਟ ਲਗਾ ਦਿਓ। ਲੇਕਿਨ ਅਸੀਂ ਸ਼ਰਤ ਰੱਖੀ ਸੀ, ਹਿੰਦੁਸਤਾਨ ਪੱਧਰ ਤੇ ਰੱਖੀ ਸੀ ਕਿ ਸਭ ਤੋਂ ਪਹਿਲਾਂ ਵਪਾਰੀਆਂ ਦੇ ਨਾਲ, ਸਨਅਤਕਾਰਾਂ ਦੇ ਨਾਲ ਗੱਲ ਕਰਕੇ ਉਨ੍ਹਾਂ ਦਾ ਸੁਝਾਅ ਲੈ ਲਿਆ ਜਾਵੇ। ਕਿਉਂਕਿ ਨਵਾਂ ਕੰਮ ਸ਼ੁਰੂ ਕਰਨ ਲੱਗੇ ਹਾਂ, ਨਵੀਂ ਪ੍ਰਣਾਲੀ ਸ਼ੁਰੂ ਕਰਨ ਲੱਗੇ ਹਾਂ, ਉਨ੍ਹਾਂ ਦੇ ਸੁਝਾਅ ਤੇ ਅਧਾਰਤ ਐਕਟ ਬਣਾਇਆ ਜਾਵੇ। ਇਹ ਸਾਰਿਆਂ ਦੀ ਸਹਿਮਤੀ ਨਾਲ ਬਣਾਇਆ ਜਾਵੇ। ਫਿਰ ਇਹ ਵੈਟ, ਕਾਮਨ ਵੈਟ ਹੋਵੇ। ਪਰ ਅਫ਼ਸੋਸ, ਸਪੀਕਰ ਸਾਹਿਬ, ਇਨ੍ਹਾਂ ਨੇ ਨਾ ਕਿਸੇ ਨਾਲ ਸਲਾਹ ਕੀਤੀ, ਨਾ ਕਿਸੇ ਵਪਾਰੀ ਨੂੰ ਪੁੱਛਿਆ, ਨਾ ਕਿਸੇ ਸਨਅਤਕਾਰ ਨੂੰ ਪੁੱਛਿਆ, ਬਸ ਲਾਗੂ ਕਰ ਦਿੱਤਾ। ਜਿਸ ਬਾਰੇ ਨਾ ਟੈਕਸ ਦੇਣ ਵਾਲੇ ਨੂੰ ਪਤਾ ਸੀ ਨਾ ਲੈਣ ਵਾਲੇ ਨੂੰ ਪਤਾ ਸੀ ਕਿ ਇਹ ਕੀ ਬਲਾ ਹੈ। ਇਸ ਤਾਨਾਸ਼ਾਹੀ ਰੀਜ਼ੀਮ ਜਿਸ ਨੇ ਇੰਸਪੈਕਟਰੀ ਰਾਜ ਲਿਆਂਦਾ ਨਾ ਸਿਰਫ਼ ਵਪਾਰ ਖ਼ਤਮ ਕਰ ਦਿੱਤਾ ਬਲਕਿ ਇਹ ਹਾਲ ਹੋ ਗਿਆ ਮੈਂ ਕਹਿੰਦਾ ਹਾਂ ਕਿ ਸਾਡੀ ਸਰਕਾਰ ਤੇ ਜ਼ਿੰਮੇਵਾਰੀ ਆ ਗਈ ਕਿ ਅੱਜ ਸਾਰੀ ਟੈਕਸੇਸ਼ਨ ਪਾਲਿਸੀ ਨੂੰ ਨਵੇਂ ਸਿਰਿਓਂ ਖੜ੍ਹਾ ਕਰੀਏ। ਯੂ.ਪੀ. ਜਾਂ ਹਰਿਆਣੇ ਵਿਚ ਜਿਸ

ਚੀਜ਼ ਤੇ 4% ਟੈਕਸ ਲਗਦਾ ਹੈ ਪੰਜਾਬ ਵਿਚ ਉਹ 12% ਲਗਾ ਦਿੱਤਾ। ਮੈਂ ਇਹ ਵੀ ਕਹਿੰਦਾ ਹਾਂ ਕਿ ਦੱਸੋ, ਤੁਹਾਡੀ ਸਰਕਾਰ ਵੀ ਰਹੀ ਹੈ ਤੇ ਸਾਡੀ ਸਰਕਾਰ ਵੀ ਪਿਛਲੇ ਸਮੇਂ ਵਿਚ ਰਹੀ ਹੈ। ਸਾਡੇ ਵੇਲੇ 6% ਐਵਰੇਜ਼ ਰੇਟ ਤੇ ਟੈਕਸ ਸੀ ਤੇ ਇਨ੍ਹਾਂ ਦੇ ਵੇਲੇ ਐਵਰੇਜ਼ ਰੇਟ ਵੈਟ ਦਾ 12% ਸੀ। ਯਾਨੀ ਕਿ ਪੰਜਾਬ ਦੀ ਜਨਤਾ ਉੱਪਰ ਇਨ੍ਹਾਂ ਨੇ 6% ਫਾਲਤੂ ਟੈਕਸ ਲਗਾਇਆ, ਇਨ੍ਹਾਂ ਨੇ ਫਾਲਤੂ ਟੈਕਸ ਇਕੱਠਾ ਕੀਤਾ। ਫਿਰ ਯੋਜਨਾਵਾਂ ਲਿਆਉਣ ਲਈ ਕਰਜ਼ਾ ਵੀ ਚੁੱਕਿਆ। ਇਹ ਇਨ੍ਹਾਂ ਦੀ ਆਰਥਿਕ ਨੀਤੀ ਦਾ ਹਾਲ ਸੀ, ਜਿਸ ਦਾ ਇਹ ਜ਼ਿਕਰ ਕਰਦੇ ਹਨ। ਐਕਸਪੋਰਟ ਇਨ੍ਹਾਂ ਨੇ ਖ਼ਤਮ ਕੀਤਾ, ਕੰਪੀਟੀਸ਼ਨ ਖ਼ਤਮ ਹੋ ਗਿਆ। ਪੰਜਾਬ ਅੰਦਰ ਟੈਕਸੇਸ਼ਨ ਲਾਗੂ ਕਰ ਦਿੱਤੀ। ਸ਼ਾਇਦ ਪੰਜਾਬ ਐਸਾ ਪ੍ਰਾਂਤ ਹੈ, ਐਸਾ ਸੂਬਾ ਹੈ ਜਿਥੇ ਮਲਟੀਪਲ ਟੈਕਸੇਸ਼ਨ ਲਗਦੀ ਹੈ। ਸਪੀਕਰ ਸਾਹਿਬ, ਵੈਟ ਐਸਾ ਟੈਕਸ ਹੈ ਜਿਸ ਦੇ ਹੱਕ ਵਿਚ ਇਕ ਗੱਲ ਕਹੀ ਜਾ ਸਕਦੀ ਹੈ ਕਿ ਸਿੰਗਲ ਟੈਕਸ ਲਾਉਣਾ ਚਾਹੀਦਾ ਹੈ ਪਰ ਇਨ੍ਹਾਂ ਨੇ ਇਥੇ ਸੈਂਟਰਲ ਐਕਸਾਈਜ਼ ਟੈਕਸ ਅਤੇ ਚੁੰਗੀ ਲਗਾਈ। ਹੁਣ ਚੋਣਾਂ ਤੋਂ ਦੋ ਮਹੀਨੇ ਪਹਿਲਾਂ ਇਨ੍ਹਾਂ ਨੇ ਚੁੰਗੀ ਖ਼ਤਮ ਕਰ ਦਿੱਤੀ। ਇਨ੍ਹਾਂ ਨੇ ਚੀਚੀ ਤੇ ਬਲੇਡ ਮਾਰ ਕੇ ਕਿਹਾ ਕਿ ਹੁਣ ਸ਼ਹੀਦ ਬਣ ਜਾਓ। ਅੱਜ ਪੰਜਾਬ ਦਾ 33% ਖ਼ਪਤਕਾਰ, ਕੰਜ਼ਿਊਮਰ ਟੈਕਸ ਭਰਦਾ ਹੈ। ਮਲਟੀਪਲ ਟੈਕਸੇਸ਼ਨ ਇਨ੍ਹਾਂ ਨੇ ਲਾਗੂ ਕੀਤੀ, ਜਿਸ ਨੂੰ ਖ਼ਤਮ ਕਰਨ ਦੀ ਸਾਡੀ ਸਰਕਾਰ ਤੇ ਜ਼ਿੰਮੇਵਾਰੀ ਆਈ। ਮੈਂ ਇਹ ਵੀ ਕਹਾਂਗਾ ਕਿ ਅੱਜ ਇਸ ਗੱਲ ਦਾ ਫੈਸਲਾ ਕਰੀਏ ਕਿ ਪੰਜਾਬ ਦੇ ਅੰਦਰ ਐਗਰੀਕਲਚਰਲ ਲੈਂਡ ਐਕਟ ਸਬੰਧੀ ਰੈਜ਼ੋਲਿਊਸ਼ਨ ਲਿਆਂਦਾ ਜਾਵੇ ਤਾਂ ਕਿ ਪੰਜਾਬ ਦੀ ਆਰਥਿਕਤਾ ਨੂੰ, ਕਿਸਾਨੀ ਨੂੰ, ਸਨਅਤ ਨੂੰ, ਵਪਾਰ ਨੂੰ ਬੜ੍ਹਾਵਾ ਦੇ ਕੇ ਪੰਜਾਬ ਨੂੰ ਨਵੇਂ ਸਿਰਿਓਂ ਪੈਰਾਂ ਤੇ ਖੜ੍ਹਾ ਕਰ ਸਕੀਏ। ਅੱਜ ਦੇ ਜ਼ਮਾਨੇ ਵਿਚ ਕਿਸੇ ਵੀ ਗਰੋਇੰਗ ਇਕਾਨਮੀ ਦਾ ਕਿਸੇ ਵੀ ਵਧਦੇ ਹੋਏ ਸਮਾਜ ਦਾ, ਇਕੋ ਹੀ ਪੈਰਾਮੀਟਰ ਹੈ, ਉਹ ਹੈ ਅਵੇਲੇਬਿਲਟੀ ਆਫ਼ ਪਾਵਰ। ਸਪੀਕਰ ਸਾਹਿਬ, ਬਿਜਲੀ ਦੇ ਬਗੈਰ ਨਾ ਕੋਈ ਕਾਰਖਾਨਾ ਚਲਦਾ ਹੈ, ਨਾ ਕੋਈ ਘਰ ਚਲਦਾ ਹੈ, ਨਾ ਕੋਈ ਖੇਤ ਚਲਦਾ ਹੈ, ਨਾ ਕੋਈ ਦੁਕਾਨ ਚਲਦੀ ਹੈ। ਬਿਜਲੀ ਬਗੈਰ ਕੁਝ ਵੀ ਨਹੀਂ ਚਲਦਾ। ਸਪੀਕਰ ਸਾਹਿਬ, ਜਿਸ ਦਿਨ ਅਸੀਂ ਰਾਜਭਾਗ ਛੱਡ ਕੇ ਗਏ ਸੀ, ਉਸ ਵੇਲੇ ਜੈਨਰੇਸ਼ਨ ਕੈਪੇਸਿਟੀ 4500 ਮੈਗਾਵਾਟ ਦੇ ਲੱਗਭਗ ਸੀ ਔਰ ਅੱਜ ਅਸੀਂ ਫਿਰ ਜ਼ਿੰਮੇਵਾਰੀ ਸੰਭਾਲੀ ਹੈ, ਪੰਜ ਸਾਲਾਂ ਵਿਚ ਅੱਜ ਵੀ ਇਹ ਕਪੈਸਿਟੀ 4500 ਮੈਗਾਵਾਟ ਤੇ ਹੀ ਖੜ੍ਹੀ ਹੈ। ਇਸ ਕਰਕੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਡਿਮਾਂਡ 9000 ਮੈਗਾਵਾਟ ਬਿਜਲੀ ਦੀ ਹੈ। ਪਿਛਲੇ ਪੰਜ ਸਾਲਾਂ ਵਿਚ ਇੱਕ ਵੀ ਕਾਰਖਾਨਾ ਬਿਜਲੀ ਦਾ ਇਨ੍ਹਾਂ ਨੇ ਨਹੀਂ ਲਾਇਆ। ਇਸੇ ਕਰਕੇ ਹੀ ਆਰਥਿਕਤਾ ਤਬਾਹ ਹੋਈ ਹੈ। ਲੋਕਾਂ ਦੇ ਘਰਾਂ ਵਿਚ ਬਿਜਲੀ ਨਹੀਂ ਹੈ, ਖੇਤਾਂ ਨੂੰ ਬਿਜਲੀ ਨਹੀਂ ਮਿਲਦੀ। ਘਰਾਂ ਵਿਚ ਨਾ ਦਿਨ ਨੂੰ ਤੇ ਨਾ ਰਾਤ ਨੂੰ ਬਿਜਲੀ ਆਉਂਦੀ ਹੈ। ਇਸੇ ਕਾਰਨ ਪੰਜਾਬ ਦੇ ਲੋਕ ਘਰਾਂ ਵਿਚ ਇਨ੍ਹਾਂ ਨੂੰ ਗਾਲ੍ਹਾਂ ਕੱਢਦੇ ਹਨ। ਇਸੇ ਦਾ ਹੀ ਇਹ ਨਤੀਜਾ ਹੈ ਕਿ ਇਹ ਅੱਜ ਸਾਹਮਣੇ ਬੈਠੇ ਹਨ। ਅੱਜ ਬਿਜਲੀ ਦਾ ਖੇਤਰ ਸੰਕਟ ਵਿਚ ਖੜ੍ਹਾ ਹੈ। ਇਸ ਦੇ ਵਾਸਤੇ ਕੌਣ ਜ਼ਿੰਮੇਵਾਰ ਹੈ? ਇਹੀ ਜ਼ਿੰਮੇਵਾਰ ਹਨ, ਜੋ

[ ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ ]

ਕਿ ਸਾਹਮਣੇ ਬੈਠੇ ਹਨ। ਇਸ ਦਾ ਹੱਲ ਵੀ ਸਾਨੂੰ ਕਰਨਾ ਪਵੇਗਾ। ਮਹਿੰਗਾਈ ਦਾ ਜ਼ਿਕਰ ਮੈਂ ਕਰ ਚੁੱਕਿਆ ਹਾਂ। ਮਹਿੰਗਾਈ ਕਿਉਂ ਹੋਈ? ਮਹਿੰਗਾਈ ਕਿਉਂ ਨਹੀਂ ਦੂਰ ਹੁੰਦੀ? ਜਦੋਂ ਸਰਕਾਰ ਦੀਆਂ ਆਰਥਿਕ ਨੀਤੀਆਂ, ਸਰਕਾਰ ਦੀਆਂ ਟੈਕਸੇਸ਼ਨ ਨੀਤੀਆਂ ਤੇ ਪਾਲਿਸੀਆਂ ਗਲਤ ਹੋਣ ਤਾਂ ਮਹਿੰਗਾਈ ਪੈਦਾ ਹੁੰਦੀ ਹੈ। ਪੰਜਾਬ ਦੇ ਵਿਚ ਕਣਕ ਦਾ ਰੇਟ 640 ਰੁਪਏ ਪਰ ਕੁਇੰਟਲ ਹੈ ਪਰ ਅੱਜ ਲੋਕਾਂ ਨੂੰ ਆਟਾ 15-16 ਰੁਪਏ ਕਿਲੋ ਮਿਲ ਰਿਹਾ ਹੈ। ਇਹ ਮਿਸ-ਮੈਨੇਜਮੈਂਟ ਕਿਸ ਨੇ ਕੀਤੀ ਹੈ? ਕਿਸ ਨੇ ਇਹ ਸੰਕਟ ਪੈਦਾ ਕੀਤਾ? ਮਹਿੰਗਾਈ ਅੱਜ ਬੜਾ ਹੀ ਜ਼ਿਆਦਾ ਬਰਨਿੰਗ ਇਸ਼ੂ ਹੈ। ਕੱਲ੍ਹ ਦਿੱਲੀ ਵਿਚ ਵੀ ਇਸ ਦਾ ਜ਼ਿਕਰ ਹੋਇਆ ਹੈ। ਇਸ ਸਬੰਧੀ ਬਹਿਸ ਹੋਈ ਹੈ। ਮੈਂ ਨਾਂ ਨਹੀਂ ਲੈਣਾ ਚਾਹੁੰਦਾ। ਲੇਕਿਨ ਇੰਨਾ ਜ਼ਰੂਰ ਕਹਾਂਗਾ ਕਿ ਐਸੀ ਗਲਤ ਨੀਤੀ ਬਣਾਈ ਹੈ ਕਿ ਇਹ ਇਕ ਗਲਤਫਹਿਮੀ ਵਿਚ ਪੈ ਗਏ ਕਿ ਗਰੋਥ ਰੇਟ ਕਰੀ ਚਲੀਏ। ਇਕੱਲੇ ਗਰੋਥ ਰੇਟ ਨਾਲ ਹੀ ਸਾਰੀਆਂ ਸਮੱਸਿਆਵਾਂ ਹੱਲ ਨਹੀਂ ਹੋ ਜਾਂਦੀਆਂ। 9.3 ਪਰਸੈਂਟ ਗਰੋਥ ਰੇਟ ਹੋ ਗਿਆ ਹੈ। ਇਸੇ ਲਈ ਮੈਂ ਕਹਾਂਗਾ ਕਿ ਸਰਕਾਰ ਦੀ ਨੀਤੀ ਦੇ ਸਦਕਾ ਅੱਜ ਇੱਕ ਐਸੀ ਕਲਾਸ ਪੈਦਾ ਹੋ ਗਈ ਹੈ ਜਿਸ ਕੋਲ ਸਾਰੇ ਸਾਧਨਾਂ ਦਾ ਸਰਮਾਇਆ ਹੈ ਅਤੇ ਸਾਰੇ ਰਿਸੋਰਸਿਜ਼ ਉਚ ਕਾਲਸ ਆਪਣੇ ਹੱਥ ਵਿਚ ਕਰ ਰਹੀ ਹੈ। ਅਮੀਰ ਹੋਰ ਅਮੀਰ ਹੋ ਰਿਹਾ ਹੈ। ਗਰੀਬ ਹੋਰ ਗਰੀਬ ਹੋ ਰਿਹਾ ਹੈ, ਇਹ ਇਨ੍ਹਾਂ ਦੇ ਰਾਜ ਵਿਚ ਹੋ ਗਿਆ ਹੈ। ਸੰਵਿਧਾਨ ਦੇ ਵਿਚ ਮਾਨਯੋਗ ਭੀਮ ਰਾਓ ਅੰਬੇਦਕਰ ਜੀ ਨੇ ਜ਼ਿਕਰ ਕੀਤਾ ਸੀ ਕਿ ਸਾਡੀ ਨੀਤੀ ਸੋਸ਼ਲ ਜਸਟਿਸ ਵਾਲੀ ਹੋਵੇਗੀ, ਇਕੁਟੇਬਲ ਡਿਸਟਰੀਬਿਊਸ਼ਨ ਹੋਵੇਗੀ। ਸਾਡੀ ਨੀਤੀ ਗਰੀਬ ਨੂੰ ਉਪਰ ਚੁੱਕਣ ਵਾਲੀ ਹੋਵੇਗੀ। ਪਰ ਅੱਜ ਇਹ ਸਾਰੀਆਂ ਗੱਲਾਂ ਭੁੱਲ ਗਏ ਹਨ। ਇਹ ਲੋਕ ਅਮੀਰਾਂ ਦੇ ਹੀ ਹੋ ਗਏ ਹਨ। ਇਨ੍ਹਾਂ ਨੇ ਨਵੀਂ ਕਲਾਸ ਪੈਦਾ ਕਰ ਦਿੱਤੀ ਹੈ ਕਿ ਚੰਦ ਘਰਾਂ ਦੇ ਅੰਦਰ ਹੀ ਸਾਰਾ ਸਰਮਾਇਆ ਜਾ ਰਿਹਾ ਹੈ। ਸਪੀਕਰ ਸਾਹਿਬ, ਲੇਕਿਨ ਇਨ੍ਹਾਂ ਦੇ ਰਾਜ ਵਿਚ 40% ਜਨਤਾ ਭੁੱਖੇ ਪੇਟ ਸੌਂਦੀ ਸੀ। ਉਨ੍ਹਾਂ ਕੋਲ ਨਾ ਰਹਿਣ ਨੂੰ ਥਾਂ ਹੈ, ਨਾ ਕੱਪੜਾ ਹੈ ਅਤੇ ਨਾ ਹੀ ਖਾਣ ਨੂੰ ਰੋਟੀ ਹੈ। ਐਸੀਆਂ ਗਲਤ ਨੀਤੀਆਂ ਕਾਰਨ ਨਵੀਆਂ ਸਮੱਸਿਆਵਾਂ ਪੈਦਾ ਹੋ ਗਈਆਂ ਹਨ। ਮੈਂ ਤਾਂ ਕਹਾਂਗਾ ਕਿ ਸਾਡੇ ਸਮਾਜ ਵਿਚ ਸ਼ੋਸਲ ਟੈਨਸ਼ਨਜ਼ ਪੈਦਾ ਹੋ ਗਈਆਂ ਹਨ, ਜਿਨ੍ਹਾਂ ਕਰਕੇ ਕਦੇ ਅਸੀਂ ਨੰਦੀਗ੍ਰਾਮ ਨੂੰ ਕੋਸਦੇ ਹਾਂ, ਕਦੇ ਛਤੀਸਗੜ੍ਹ ਨੂੰ ਕੋਸਦੇ ਹਾਂ। ਇਹ ਸਾਰਾ ਕੁਝ ਕਿਉਂ ਹੋਇਆ। ਆਖਰਕਾਰ ਇਸ ਬਾਰੇ ਘੋਖ ਕਰਨੀ ਚਾਹੀਦੀ ਹੈ। ਇਹ ਕਿਸ ਦੀ ਸਰਕਾਰ ਦੇ ਦੌਰਾਨ ਪ੍ਰਾਬਲਮਜ਼ ਪੈਦਾ ਹੋਈਆਂ? ਸਾਡੇ ਲੋਕ ਭੁੱਖੇ ਪੇਟ ਕਿਉਂ ਲੜਦੇ ਹਨ? ਭੁੱਖਾ ਪੇਟ ਲੜੇਗਾ ਨਹੀਂ ਤਾਂ ਹੋਰ ਕੀ ਕਰੇਗਾ? ਕਿਉਂਕਿ ਇੱਕ ਪਾਸੇ ਤਾਂ ਮਹਿਲ ਉਸਾਰੇ ਜਾ ਰਹੇ ਹਨ, ਦੂਸਰੇ ਪਾਸੇ ਸਿਰ ਢੱਕਣ ਲਈ ਝੌਂਪੜੀ ਵੀ ਨਹੀਂ ਨਸੀਬ ਹੋ ਰਹੀ। ਇਹੋ ਜਿਹਾ ਸਮਾਜ ਕਾਂਗਰਸ ਪਾਰਟੀ ਸਿਰਜ ਰਹੀ ਹੈ ਜਿਸ ਦੇ ਕਾਰਨ ਵਿਸਫੋਟਕ ਸਥਿਤੀਆਂ ਹਿੰਦੁਸਤਾਨ ਅਤੇ ਪੰਜਾਬ ਦੇ ਵਿਚ ਪੈਦਾ ਹੋ ਰਹੀਆਂ ਹਨ। ਸਪੀਕਰ ਸਾਹਿਬ, ਅਗਰ ਅਸੀਂ ਲੋਕ ਸਦਨ ਦੇ ਵਿਚ ਤੁਹਾਡੇ ਅਧੀਨ ਇਸ ਪਾਸੇ ਵੱਲ ਆਵਾਜ਼ ਬੁਲੰਦ ਨਹੀਂ ਕਰਾਂਗੇ ਤਾਂ

ਸ਼ਾਇਦ ਹਿੰਦੁਸਤਾਨ ਦੇ ਭਵਿੱਖ ਤੇ ਵੀ ਕੁਝ ਨਾ ਕੁਝ ਸੰਕਟ ਜ਼ਰੂਰ ਪੈਦਾ ਹੋਵੇਗਾ। ਪਿਛਲੇ ਸਮੇਂ ਦੌਰਾਨ ਹੋਰ ਵੀ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਪੈਦਾ ਹੋਈਆਂ ਹਨ। ਇੱਕ ਹੋਰ ਬੜੀ ਹੀ ਗੰਭੀਰ ਸਮੱਸਿਆ ਪੈਦਾ ਹੋ ਗਈ ਹੈ ਕਿ ਅੱਜ ਕੋਈ ਐਸਾ ਪਿੰਡ, ਸ਼ਹਿਰ ਜਾਂ ਕੋਈ ਐਸੀ ਦੁਕਾਨ ਨਹੀਂ, ਕੋਈ ਐਸਾ ਸਕੂਲ ਜਾਂ ਕਾਲਜ਼ ਨਹੀਂ ਜਿਸ ਦੇ ਨਾਲ ਦਵਾਈਆਂ ਦੀਆਂ ਦੁਕਾਨਾਂ ਤੇ ਨਸ਼ੇ ਨਾ ਵਿਕਦੇ ਹੋਣ। ਕਿਤੇ ਸਮੈਕ ਵਿਕ ਰਹੀ ਹੈ, ਕਿਤੇ ਕੈਪਸੂਲ ਵਿਕ ਰਹੇ ਹਨ ਤੇ ਕਿਤੇ ਟੀਕੇ ਵਿਕ ਰਹੇਂ ਹਨ। ਅੱਜ ਪੰਜਾਬ ਦੀ ਜਵਾਨੀ ਦਾ ਘਾਣ ਹੋ ਰਿਹਾ ਹੈ। ਅਖਬਾਰਾਂ ਵਿਚ ਖਬਰਾਂ ਛਪਦੀਆਂ ਹਨ ਕਿ ਇਕੱਲੇ ਕਾਲਜ਼ ਦੇ ਜਵਾਨ ਹੀ ਨਹੀਂ, ਸਕੂਲਾਂ ਵਿਚ ਪੜ੍ਹਨ ਵਾਲੇ ਮੁੰਡੇ ਹੀ ਨਹੀਂ, ਸਗੋਂ ਅੱਜ ਸਕੂਲਾਂ ਵਿਚ ਪੜ੍ਹਨ ਵਾਲੀਆਂ ਕੁੜੀਆਂ ਵੀ ਇਸ ਡਰੱਗ ਐਬਿਊਜ਼ ਦਾ ਸ਼ਿਕਾਰ ਹੋ ਰਹੀਆਂ ਹਨ। ਸਾਡੀ ਜਵਾਨੀ, ਸਾਡੀ ਆਉਣ ਵਾਲੀ ਪੀੜ੍ਹੀ ਤਬਾਹ ਹੋ ਰਹੀ ਹੈ। ਇਨ੍ਹਾਂ ਨੇ ਆਪਣੀ ਜ਼ਿੰਮੇਵਾਰੀ ਨਹੀਂ ਨਿਭਾਈ। ਇਨ੍ਹਾਂ ਨੂੰ ਚਾਹੀਦਾ ਸੀ ਕਿ ਪ੍ਰਸ਼ਾਸਨ ਸਖਤਾਈ ਕਰਦਾ ਇਸ ਚੀਜ਼ ਨੂੰ ਰੋਕਣ ਵਾਸਤੇ ਕਾਫੀ ਕੁਝ ਹੋ ਸਕਦਾ ਸੀ। ਕੀ ਇਹ ਨਹੀਂ ਸੀ ਹੋ ਸਕਦਾ ਕਿ ਪੰਜਾਬ ਦੇ ਸਾਰੇ ਥਾਣੇਦਾਰਾਂ ਨੂੰ, ਡੀ.ਸੀਜ਼ ਨੂੰ ਪੰਜਾਬ ਦੇ ਐਸ.ਐਸ.ਪੀਜ਼ ਨੂੰ ਹਦਾਇਤਾਂ ਜਾਰੀ ਕੀਤੀਆਂ ਜਾਂਦੀਆਂ ਕਿ ਇਸ ਨਸ਼ੇ ਦੀ ਵਧਦੀ ਵਰਤੋਂ ਤੇ ਕਾਬੂ ਪਾਇਆ ਜਾਵੇ। ਇਸ ਨੂੰ ਸਖਤਾਈ ਨਾਲ ਰੋਕਣ ਵਾਸਤੇ ਇਨ੍ਹਾਂ ਨੇ ਕੋਈ ਕਦਮ ਨਹੀਂ ਚੁਕਿਆ।

**ਸਰਦਾਰ ਸੁਰਿੰਦਰਪਾਲ ਸਿੰਘ ਸੀਬੀਆ :** ** ** **

**Mr. Speaker :** This is no Point of Order.

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਸਪੀਕਰ ਸਾਹਿਬ, ਕਾਂਗਰਸ ਰਾਜ ਵਿਚ ਬੜੇ ਯੋਜਨਾ ਬੱਧ ਢੰਗ ਨਾਲ ਦਲਿਤਾਂ ਦੀਆਂ ਸਾਰੀਆਂ ਸਹੂਲਤਾਂ ਖੋਹ ਲਈਆਂ ਗਈਆਂ। ਸਭ ਤੋਂ ਜ਼ਿਆਦਾ ਨੁਕਸਾਨ ਇਨ੍ਹਾਂ ਦੇ ਰਾਜ ਵਿਚ ਦਲਿਤਾਂ ਨੂੰ ਹੋਇਆ। ਜਿਹੜੀਆਂ ਰਿਆਇਤਾਂ ਅਸੀਂ ਦਿੱਤੀਆਂ ਸਨ, ਉਹ ਵੀ ਇਨ੍ਹਾਂ ਦੀ ਪਿਛਲੀ ਸਰਕਾਰ ਨੇ ਖੋਹ ਲਈਆਂ। ਮੈਂ ਇਹ ਦਾਅਵੇ ਨਾਲ ਕਹਾਂਗਾ ਕਿ ਜੇ ਕਿਸੇ ਸਰਕਾਰ ਨੇ ਸਾਬਿਤ ਕੀਤਾ ਹੈ ਕਿ ਉਹ ਐਂਟੀ ਦਲਿਤ ਹੈ ਐਂਟੀ ਪੂਅਰ ਹੈ ਤਾਂ ਉਹ ਕਾਂਗਰਸ ਦੀ ਸਰਕਾਰ ਹੈ। ਚਾਹੇ ਪਾਣੀਆਂ ਦੀ ਗੱਲ ਕਰ ਲਓ। ਇਹ ਮੁਸ਼ਕਿਲ ਵੀ ਇਨ੍ਹਾਂ ਨੇ ਪੈਦਾ ਕੀਤੀ ਹੈ। ਚੰਡੀਗੜ੍ਹ ਵੀ ਪੰਜਾਬ ਦਾ ਹਿੱਸਾ ਇਨ੍ਹਾਂ ਕਰਕੇ ਹੀ ਨਹੀਂ ਬਣ ਸਕਿਆ। ਮੈਂ ਦੱਸਣਾ ਚਾਹੁੰਦਾ ਹਾਂ ਕਿ ਬੜੇ ਅਫਸੋਸ ਦੀ ਗੱਲ ਹੈ ਕਿ ਜਦੋਂ ਵੀ ਕੇਂਦਰ ਵਿਚ ਕਾਂਗਰਸ ਦੀ ਸਰਕਾਰ ਆਈ ਤਾਂ ਉਸ ਨੇ ਪੰਜਾਬ ਨਾਲ ਧੱਕਾ ਕੀਤਾ ਹੈ ਅਤੇ ਪੰਜਾਬ ਨਾਲ ਵਿਤਕਰਾ ਕੀਤਾ ਹੈ। ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬ ਵਾਸਤੇ ਕੁਰਬਾਨੀਆਂ ਦਿੱਤੀਆਂ, ਜੇਲ੍ਹਾਂ ਵਿਚ ਗਏ ਪਰ ਇਨ੍ਹਾਂ ਨੇ ਪੰਜਾਬ ਵਾਸਤੇ ਕੁਝ ਨਹੀਂ ਕੀਤਾ। (ਵਿਘਨ)

** Expunged as ordered by the Chair.

(ਆਪੋਜ਼ੀਸ਼ਨ ਧਿਰ ਵਲੋਂ ਕੁਝ ਆਵਾਜ਼ਾਂ ਜੋ ਕਿ ਮਾਈਕ ਬੰਦ ਹੋਣ ਕਰਕੇ ਸਾਫ ਸੁਣਾਈ ਨਹੀਂ ਦੇ ਰਹੀਆਂ ਸਨ।)

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਖਹਿਰਾ ਸਾਹਿਬ, ਤੇਰਾ ਬਾਪੂ ਵੀ ਮੇਰੇ ਨਾਲ ਸੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮਾਨਯੋਗ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਜਿਹੜਾ ਮੇਰੇ ਭਰਾ ਨੇ ਕਿਹਾ ਹੈ ਕਿ ਸੈਂਟਰ ਦੀ ਸਰਕਾਰ ਸਾਡੇ ਨਾਲ ਧੋਖਾ ਕਰਦੀ ਹੈ.....

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਸਪੀਕਰ ਸਾਹਿਬ, ਇਹ ਕੋਈ ਪੁਆਇੰਟ ਆਫ ਆਰਡਰ ਹੈ ਜੀ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇਹ ਜਿਹੜਾ ਇਨ੍ਹਾਂ ਨੇ ਪਾਣੀਆਂ ਬਾਰੇ ਕਿਹਾ ਹੈ ਜਿਹੜਾ ਪਾਣੀਆਂ ਬਾਰੇ ਕਮਿਸ਼ਨ ਭਾਰਤ ਸਰਕਾਰ ਵਲੋਂ ਬਣਾਇਆ ਗਿਆ ਸੀ ਉਸ ਸਾਹਮਣੇ ਅਕਾਲੀ ਦਲ ਵਲੋਂ ਕੋਈ ਪੇਸ਼ ਹੀ ਨਹੀਂ ਹੋਇਆ। ਤੁਸੀਂ ਸੀਨੀਅਰ ਮੰਤਰੀ ਹੋ। ਤੁਹਾਡੇ ਨਾਲ ਜੋ ਵਿਵਹਾਰ ਹੋਇਆ ਹੈ ਸਾਨੂੰ ਬੜਾ ਦੁਖ ਹੈ (ਹਾਸਾ)

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਜਿਹੜੀ ਗੱਲ ਮੈਂ ਕਹਿ ਰਿਹਾ ਸੀ, ਸਪੀਕਰ ਸਾਹਿਬ, ਇੱਕ ਬੜਾ ਹੀ ਮਹੱਤਵਪੂਰਨ ਮੁੱਦਾ ਉਠ ਖੜ੍ਹਿਆ ਹੈ। ਕੇਂਦਰ ਅਤੇ ਸੂਬਿਆਂ ਦੇ ਅਧਿਕਾਰਾਂ ਬਾਰੇ, ਇਸ ਦਾ ਵਿਕੇਂਦਰੀਕਰਨ ਹੋਣਾ ਚਾਹੀਦਾ ਹੈ। ਮੈਂ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਦਾ ਅਤੇ ਹੋਰ ਸੂਬਿਆਂ ਦਾ ਭਲਾ ਨਹੀਂ ਹੋ ਸਕਦਾ। ਸਾਰੇ ਸਾਧਨ ਕੇਂਦਰ ਦੇ ਹੱਥਾਂ ਵਿਚ ਹਨ ਜਦ ਕਿ ਵਿਕਾਸ ਦੀ ਸਾਰੀ ਜ਼ਿੰਮੇਵਾਰੀ ਸੂਬਿਆਂ ਦੇ ਕੋਲ ਹੈ। ਜਿਹੜੀ ਕੰਸਟੀਚਿਊਸ਼ਨ ਰਿਵਿਊ ਕਮੇਟੀ ਬਣੀ ਸੀ, ਸਾਡੀ ਸਰਕਾਰ ਵੇਲੇ ਅਸੀਂ ਉਸ ਕੋਲ ਇਹ ਕੇਸ ਪੇਸ਼ ਕੀਤਾ ਸੀ ਕਿ ਸੂਬਿਆਂ ਦੇ ਅਧਿਕਾਰ ਵਧਾਏ ਜਾਣ। ਖਾਸ ਕਰਕੇ ਵਿੱਤੀ ਅਧਿਕਾਰਾਂ ਵਿਚ ਪੰਜਾਬ ਅਤੇ ਦੂਸਰੇ ਸਾਰੇ ਸੂਬਿਆਂ ਨੂੰ ਅਟਾਨਮੀ ਦਿੱਤੀ ਜਾਵੇ। ਲੋਕਾਂ ਦੇ ਵਿਕਾਸ ਦੀ ਜਵਾਬਦੇਹੀ ਅਤੇ ਲੋਕਾਂ ਦੇ ਭਲੇ ਦੀ ਜਵਾਬਦੇਹੀ ਸਿੱਧੀ ਸੂਬਿਆਂ ਦੀਆਂ ਸਰਕਾਰਾਂ ਕੋਲ ਹੋਇਆ ਕਰਦੀ ਹੈ ਲੇਕਿਨ ਸਾਧਨ ਸਾਰੇ ਕੇਂਦਰ ਆਪਣੇ ਕੋਲ ਲਈ ਬੈਠਾ ਹੈ। ਇਸੇ ਦੀ ਬਦੌਲਤ ਉਹ ਜਿਸ ਨੂੰ ਚਾਹੇ ਫੇਲ੍ਹ ਕਰ ਦੇਵੇ ਅਤੇ ਜਿਸ ਨੂੰ ਚਾਹੇ ਕਾਮਯਾਬ ਕਰ ਦੇਵੇ। ਇਨ੍ਹਾਂ ਦਾ ਰਾਜ ਸੀ, ਤਿੰਨ ਹਜ਼ਾਰ ਕਰੋੜ ਰੁਪਿਆ ਇਨ੍ਹਾਂ ਦੀ ਸਰਕਾਰ ਨੇ ਅੱਜ ਤੱਕ ਨਹੀਂ ਸੀ ਵੇਖਿਆ ਲੇਕਿਨ 12ਵੇਂ ਫਾਈਨਾਂਸ ਕਮਿਸ਼ਨ ਨੇ ਸਿਫਾਰਿਸ਼ ਕੀਤੀ ਕਿ ਤਿੰਨ ਹਜ਼ਾਰ ਕਰੋੜ ਰੁਪਿਆ ਇਨ੍ਹਾਂ ਦੀ ਸਰਕਾਰ ਨੂੰ ਦਿੱਤਾ ਜਾਵੇ। ਪਤਾ ਸੀ ਕਿ ਇਨ੍ਹਾਂ ਦੀ ਸਰਕਾਰ ਨੇ ਹਾਰ ਜਾਣਾ ਹੈ, ਇਸ ਲਈ ਉਹ ਰੁਪਿਆ ਪਹਿਲੇ ਤਿੰਨਾਂ ਸਾਲਾਂ ਵਿਚ ਹੀ

ਉਨ੍ਹਾਂ ਨੇ ਇਨ੍ਹਾਂ ਨੂੰ ਦੇ ਦਿੱਤੇ। ਸਾਲ 2007-08 ਅਤੇ 2008-09 ਲਈ ਬਾਕੀ ਕੁਝ ਨਹੀਂ ਬਚਿਆ। ਇਹ ਹੈ ਉਹ ਵਿਤਕਰਾ ਜਿਸ ਦਾ ਮੈਂ ਜ਼ਿਕਰ ਕਰ ਰਿਹਾ ਹਾਂ। ਸਾਡੀ ਮੰਗ ਹੈ ਅਤੇ ਸਾਡਾ ਫੈਸਲਾ ਹੈ ਕਿ ਜਦ ਤੱਕ ਸੈਂਟਰ-ਸਟੇਟ ਰਿਲੇਸ਼ਨਜ਼ ਰੀਡਿਫਾਈਨ ਨਹੀਂ ਹੋਣਗੇ ਅਤੇ ਸੂਬਿਆਂ ਨੂੰ ਵੱਧ ਅਧਿਕਾਰ ਨਹੀਂ ਦਿੱਤੇ ਜਾਣਗੇ, ਉਦੋਂ ਤੱਕ ਸੂਬਿਆਂ ਦਾ ਭਲਾ ਨਹੀਂ ਹੋ ਸਕਦਾ। ਵਿਰੋਧੀ ਪਾਰਟੀਆਂ ਦੀਆਂ ਸਰਕਾਰਾਂ ਨੂੰ ਇਹ ਧਾਰਾ 356 ਲਾ ਕੇ ਡਿਸਮਿਸ ਕਰਦੇ ਰਹੇ ਹਨ। 3-4 ਵਾਰ ਅਸੀਂ ਵੀ ਇਸ ਦਾ ਸ਼ਿਕਾਰ ਹੋਏ ਹਾਂ। ਅੱਜ ਵੀ ਸਥਿਤੀ ਉਹੀ ਹੈ। ਅੱਜ ਫਿਰ ਇਹ ਸੈਂਟਰ ਦੇ ਕੰਨ ਵਿਚ ਕੋਈ ਫੂਕ ਮਾਰ ਸਕਦੇ ਹਨ ਅਤੇ ਸਰਕਾਰ ਤੋੜਨ ਦੀ ਕੋਸ਼ਿਸ਼ ਕਰ ਸਕਦੇ ਹਨ (ਵਿਘਨ)

(**ਇਕ ਆਵਾਜ਼** : ਨਹੀਂ ਤੋੜਾਂਗੇ)

ਹੁਣ ਤਾਂ ਤੁਸੀ ਵੈਸੇ ਵੀ ਸਰਕਾਰ ਤੋੜ ਨਹੀਂ ਸਕਦੇ ਕਿਉਂਕਿ ਅੱਜ ਤੁਸੀਂ ਸੈਂਟਰ ਵਿਚ 22 ਪਾਰਟੀਆਂ ਦੀ ਮਦਦ ਨਾਲ ਸਰਕਾਰ ਬਣਾਈ ਬੈਠੇ ਹੋ। ਯੂ.ਪੀ.ਏ. ਦੇ ਪਾਰਟਨਰ ਜਦੋਂ ਮਾੜਾ ਜਿਹਾ ਖੰਘਦੇ ਵੀ ਹਨ ਤਾਂ ਤੁਸੀਂ ਉਨ੍ਹਾਂ ਦੀਆਂ ਮਿੰਨਤਾਂ ਕਰਨ ਲੱਗ ਜਾਂਦੇ ਹੋ। ਅੱਜ ਸਰਕਾਰ ਤੋੜਨੀ ਤਾਂ ਬੜੀ ਦੂਰ ਦੀ ਗੱਲ ਹੈ, ਤੁਸੀਂ ਵੇਖੋ, ਅੱਜ ਜੰਮੂ ਕਸ਼ਮੀਰ ਵਿਚ ਕੀ ਹੋ ਰਿਹਾ ਹੈ।..... (ਵਿਘਨ) ਅਸੀਂ ਲੋਕਾਂ ਦਾ ਫਤਵਾ ਲੈ ਕੇ ਆਏ ਹਾਂ ਅਤੇ ਲੋਕ ਸਾਡੇ ਨਾਲ ਹਨ।..... (ਵਿਘਨ) ਘਬਰਾਈ ਕਿਉਂ ਜਾਂਦੇ ਹੋ। ਜਦੋਂ ਮੈਂ ਤੁਹਾਡੇ ਕੱਚੇ ਚਿੱਠੇ ਫੋਲਦਾ ਹਾਂ ਤਾਂ ਤੁਸੀਂ ਘਬਰਾਉਣ ਲੱਗ ਜਾਂਦੇ ਹੋ.... (ਵਿਘਨ) ਤੁਹਾਡੇ ਸਪੀਕਰ ਸਾਹਿਬ ਤਾਂ ਮੁੜ ਕੇ ਹੀ ਨਹੀਂ ਆਏ। ਉਹ ਤਾਂ ਮੁਕੇਰੀਆਂ ਵਿਚ ਹੀ ਰਹਿ ਗਏ ਹਨ।

(**ਇਕ ਆਵਾਜ਼** : ਉਹ ਤਾਂ ਇਲੈਕਸ਼ਨ ਲੜੇ ਹੀ ਨਹੀਂ)

ਉਨ੍ਹਾਂ ਦਾ ਬੇਟਾ ਤਾਂ ਲੜਿਆ ਹੈ। ਅੱਜ ਇਹ ਸਮੱਸਿਆਵਾਂ ਮੈਂ ਗਿਣ ਕੇ ਸੁਣਾਉਂਦਾ ਹਾਂ। ਇਹ ਇਨ੍ਹਾਂ ਦੀਆਂ ਹੀ ਪੈਦਾ ਕੀਤੀਆਂ ਹੋਈਆਂ ਹਨ। ਅੱਜ ਪੰਜਾਬ ਦੀ ਜੋ ਤਰਾਸਦੀ ਹੈ, ਪੰਜਾਬ ਦਾ ਜੋ ਬੁਰਾ ਹਾਲ ਹੈ, ਉਸ ਦੇ ਲਈ ਮੈਂ ਆਪਣੀ ਐਕਿਊਜ਼ਿੰਗ ਫਿੰਗਰ ਇਨ੍ਹਾਂ ਦੇ ਉਪਰ ਰੱਖਦਾ ਹਾਂ। ਪੰਜਾਬ ਦੀ ਜਨਤਾ ਨੇ ਆਪਣਾ ਫਤਵਾ ਦੇ ਦਿੱਤਾ ਹੈ ਲੇਕਿਨ ਹੁਣ ਉਨ੍ਹਾਂ ਦੀਆਂ ਸਮੱਸਿਆਵਾਂ ਦਾ ਹੱਲ ਅਸੀਂ ਲੱਭਣਾ ਹੈ। ਗਵਰਨਰ ਸਾਹਿਬ ਨੇ ਵੀ ਕਿਹਾ ਹੈ ਕਿ ਅਸੀਂ ਉਹ ਵਾਅਦੇ ਪੂਰੇ ਕਰਾਂਗੇ। ਸਾਡਾ ਨਿਸ਼ਚਾ ਹੈ ਕਿ ਅਸੀਂ ਇਕ ਨਵੇਂ ਪੰਜਾਬ ਨੂੰ, ਇਕ ਅਗਾਂਹ-ਵਧੂ ਪੰਜਾਬ ਨੂੰ ਸਿਰਜਣਾ ਹੈ ਅਤੇ 5 ਸਾਲ ਅਸੀਂ ਲੋਕਾਂ ਦੀ ਹਾਂ-ਪੱਖੀ ਸੇਵਾ ਕਰਕੇ ਲੋਕਾਂ ਤੋਂ ਫਿਰ ਅਗਲਾ ਰਾਜ ਅਸੀਂ ਲਵਾਂਗੇ। ਐਤਕੀਂ ਤਾਂ ਇਨ੍ਹਾਂ ਦੇ 40-42 ਮੈਂਬਰ ਆਏ ਹਨ, ਅਗਲੀ ਵਾਰੀ ਇਨ੍ਹਾਂ ਦੇ 2-4 ਮੈਂਬਰ ਹੀ ਰਹਿ ਜਾਣਗੇ। ਇਹ ਸਾਡਾ ਵਾਅਦਾ ਹੈ ਅਤੇ ਨਿਸ਼ਚਾ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਹੀ ਮੈਂ ਇਹ ਕਹਿੰਦਾ ਹੋਇਆ ਆਪਣਾ ਸਥਾਨ ਗ੍ਰਹਿਣ ਕਰਦਾ ਹਾਂ ਕਿ ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਪਾਸ ਕੀਤਾ ਜਾਵੇ।

**ਸਰਦਾਰ ਰਣਦੀਪ ਸਿੰਘ ਨਾਭਾ :** ** ** **

**Mr. Speaker :** This is no Point of Order.

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਇਹ ਤੁਹਾਡੀ ਬਦਕਿਸਮਤੀ ਹੈ ਕਿ ਤੁਸੀਂ ਇੰਨੇ ਵੀ ਇਥੇ ਜਿੱਤ ਕੇ ਆਏ ਹੋ, ਅਗਲੀ ਵਾਰੀ ਬੀ.ਜੇ.ਪੀ. ਵਾਲੇ ਵੀ 40 ਆਉਣਗੇ। ਤੁਸੀਂ ਫਿਕਰ ਨਾ ਕਰੋ। ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਤੋਂ ਪਹਿਲਾਂ ਬੋਲਣ ਵਾਲੇ ਵਿਰੋਧੀ ਧਿਰ ਦੇ ਮੈਂਬਰਾਂ ਨੇ ਕਿਹਾ ਸੀ ਇਹ ਮਹਿਜ ਇਕ ਮਜ਼ਾਕ ਹੈ। ਸਪੀਕਰ ਸਾਹਿਬ, ਅਫਸੋਸ ਹੁੰਦਾ ਹੈ ਕਿ ਇਹ ਰਾਜਪਾਲ ਜੀ ਦਾ ਭਾਸ਼ਣ ਸਾਡੇ ਲਈ ਇਕ ਇਤਿਹਾਸਿਕ ਚੀਜ਼ ਹੁੰਦੀ ਹੈ, ਹਰ ਪਾਰਟੀ ਲਈ ਇਹ ਇਕੋ ਜਿਹੀ ਚੀਜ਼ ਹੁੰਦੀ ਹੈ, ਚਾਹੇ ਉਹ ਵਿਰੋਧੀ ਧਿਰ ਵਿੱਚ ਹੋਵੇ, ਚਾਹੇ ਸਰਕਾਰ ਵਿੱਚ ਹੋਵੇ ਪਰ ਇਕ ਐਸੀ ਪ੍ਰਥਾ ਚਲ ਚੁੱਕੀ ਹੈ ਕਿ ਵਿਰੋਧੀ ਧਿਰ ਨੇ ਇਸ ਨੂੰ ਨਕਾਰਨਾ ਹੈ, ਇਸ ਨੂੰ ਮਜ਼ਾਕ ਕਹਿਣਾ ਹੈ। ਇਹਦੇ ਤੇ ਹਰ ਤਰ੍ਹਾਂ ਦੇ ਵਿਰੋਧੀ ਧਿਰ ਵੱਲੋਂ ਸਵਾਲ ਉਠਣੇ ਹਨ। ਮਗਰ ਇਹ ਇਕ ਬੋਲਦੀ ਤਸਵੀਰ ਹੁੰਦੀ ਹੈ ਜੋ ਸਰਕਾਰ ਪਕਸ਼ ਵਿਚ ਹੈ, ਉਸ ਦੇ ਕੰਮਾਂ ਦੀ ਤਸਵੀਰ ਰਾਜਪਾਲ ਜੀ ਪੇਸ਼ ਕਰਦੇ ਹਨ। ਉਸ ਤੇ ਬਹਿਸ ਕਰਨਾ ਬਹੁਤ ਜ਼ਰੂਰੀ ਹੈ। ਕੋਈ ਕੰਮ ਹੋਵੇ, ਟਿਪਣੀ ਕਰਨਾ ਬਹੁਤ ਅੱਛੀ ਗੱਲ ਹੈ। ਮਗਰ ਉਸ ਨੂੰ ਨਕਾਰਨਾ ਮੈਂ ਇਹ ਸਮਝਦਾ ਹਾਂ ਕਿ ਸਾਡੀ ਬਦਕਿਸਮਤੀ ਹੈ ਜਿਨ੍ਹਾਂ ਨੇ ਇਸ ਨੂੰ ਨਕਾਰਿਆ ਹੈ। ਗਵਰਨਰ ਸਾਹਿਬ ਦੇ ਭਾਸ਼ਣ ਤੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀਯ ਜਨਤਾ ਪਾਰਟੀ ਨੂੰ ਧੰਨਵਾਦ ਦਾ ਮਤਾ ਪੇਸ਼ ਕਰਨ ਦਾ ਮੌਕਾ ਮਿਲਿਆ ਹੈ ਕਿਉਂਕਿ ਪਿਛਲੀ ਸਰਕਾਰ ਨੇ ਆਪਣੇ ਰਾਜ ਦੇ ਸਮੇਂ ਦੌਰਾਨ ਜੋ ਪਬਲਿਕ ਔਰ ਸਰਕਾਰ ਦੇ ਵਿਚ ਫਾਸਲਾ ਹੁੰਦਾ ਹੈ ਉਸ ਨੂੰ ਬਹੁਤ ਵੱਡਾ ਬਣਾ ਦਿੱਤਾ। ਸਰਕਾਰ ਔਰ ਲੋਕਾਂ ਦੇ ਵਿਚ ਫਾਸਲੇ ਨੂੰ ਦੂਰ ਕਰਨ ਲਈ ਵਿਧਾਨ ਸਭਾ ਜਾਂ ਅਸੀਂ ਲੋਕ ਆਉਂਦੇ ਹਾਂ ਅਸੀਂ ਇਕ ਪੁਲ ਦਾ ਕੰਮ ਕਰਦੇ ਹਾਂ। ਪਿਛਲੀ ਸਰਕਾਰ ਨੇ ਉਸ ਪੁਲ ਨੂੰ ਤੋੜ ਦਿੱਤਾ ਸੀ। ਕਿਉਂਕਿ ਇਸ ਦਾ ਜ਼ਿੰਦਾ ਪਰੂਫ ਹੈ ਕਿ ਇਨ੍ਹਾਂ ਦੀ ਸਰਕਾਰ ਦਾ ਰਾਬਤਾ ਪਬਲਿਕ ਨਾਲੋਂ ਬਿਲਕੁਲ ਖਤਮ ਹੋ ਗਿਆ ਸੀ। ਲੋਕਾਂ ਦੇ ਨਾਲ ਮੁੱਖ ਮੰਤਰੀ ਦਾ ਕੋਈ ਰਾਬਤਾ ਨਹੀਂ ਰਹਿ ਗਿਆ ਸੀ। ਅਖਬਾਰਾਂ ਦੇ ਵਿਚ ਵੀ ਪੜ੍ਹਿਆ ਹੈ, ਬਟਾਲੇ ਦਾ ਐਮ.ਐਲ.ਏ. ਹੋਣ ਦੇ ਕਾਰਨ ਮੈਂ ਇਹ ਕਹਿ ਸਕਦਾ ਹਾਂ ਕਿ ਪੰਜਾਬ ਦੇ ਸਾਬਕਾ ਮੁੱਖ ਮੰਤਰੀ ਦੀ ਸ਼ਕਲ ਮੈਂ ਕੇਵਲ ਇਕ ਵਾਰ ਦੇਖੀ ਸੀ, ਉਹ ਵੀ ਉਦੋਂ ਜਦੋਂ ਉਹ ਵਿਕਾਸ ਯਾਤਰਾ ਤੇ ਜਾ ਰਹੇ ਸਨ ਅਤੇ ਵੱਡੀ ਜੀਪ ਵਿਚ ਜਾ ਰਹੇ ਸਨ ਪਰੰਤੂ ਉਨ੍ਹਾਂ ਦਾ ਲੋਕਾਂ ਦੇ ਨਾਲ ਕਿਸੇ ਪ੍ਰਕਾਰ ਦਾ ਕੋਈ ਵਾਸਤਾ ਨਹੀਂ ਪਿਆ ਸੀ, ਨਾ ਕੋਈ ਵਾਸਤਾ ਰਿਹਾ। ਲੋਕੀਂ ਸਾਰੇ ਇਥੇ ਆਉਂਦੇ ਰਹੇ ਮਗਰ ਮੈਨੂੰ ਹੈਰਾਨਗੀ ਹੁੰਦੀ ਹੈ ਕਿ ਸਾਡੇ ਵਿਚ ਵੀ ਸ਼੍ਰੀ ਰਾਜ ਕੁਮਾਰ ਖੁਰਾਨਾ ਇਨ੍ਹਾਂ ਦੇ ਹੀ ਸਾਥੀ ਰਹੇ ਹਨ, ਅੱਜ ਇਥੇ ਬੈਠੇ ਹਨ, ਮੈਂ ਉਨ੍ਹਾਂ

** Expunged as ordered by the Chair.

ਕੋਲੋਂ ਇਹ ਗੱਲਾਂ ਸੁਣ ਕੇ ਹੈਰਾਨ ਰਹਿ ਗਿਆ ਕਿ ਪੰਜ ਸਾਲਾਂ ਵਿਚ ਆਪਣੇ ਮੁੱਖ ਮੰਤਰੀ ਨੂੰ ਕੇਵਲ ਇਕ ਵਾਰ ਮਿਲਿਆ ਜਦੋਂ ਮੈਂ ਆਪਣੀ ਲੜਕੀ ਦੇ ਵਿਆਹ ਦਾ ਕਾਰਡ ਦੇਣ ਵਾਸਤੇ ਗਿਆ ਸੀ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਮੈਂ ਤੇਰੀ ਲੜਕੀ ਦੇ ਵਿਆਹ ਤੇ ਨਹੀਂ ਆ ਸਕਦਾ। ਸਪੀਕਰ ਸਾਹਿਬ, ਹੈਰਾਨਗੀ ਹੁੰਦੀ ਹੈ ਕਿ ਸਾਥੀ ਦੀ ਲੜਕੀ ਦੀ ਸ਼ਾਦੀ ਤੇ ਮੁੱਖ ਮੰਤਰੀ ਆਉਣ ਤੋਂ ਨਾਂਹ ਕਰੇ ਤਾਂ ਮੈਂ ਸਮਝਦਾ ਹਾਂ ਕਿ ਸ੍ਰੀ ਰਾਜ ਕੁਮਾਰ ਖੁਰਾਨਾ ਜੀ ਨੇ ਜੋ ਸਟੈਪ ਚੁੱਕਿਆ ਉਹ ਬਿਲਕੁਲ ਠੀਕ ਅਤੇ ਸਹੀ ਸਟੈਪ ਚੁੱਕਿਆ। ਅੱਜ ਦੇ ਸਮੇਂ ਵਿਚ.....

**ਰਾਣਾ ਗੁਰਮੀਤ ਸਿੰਘ ਸੋਢੀ :** ** ** **

**Mr. Speaker :** This is no Point of Order.

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਸ਼ਾਇਦ ਇਨ੍ਹਾਂ ਨੂੰ ਪਤਾ ਨਹੀਂ। ਮੈਂ ਗਵਰਨਰ ਸਾਹਿਬ ਦੇ ਐਡਰੈਸ ਤੇ ਕੋਈ ਪਹਿਲੀ ਵਾਰੀ ਨਹੀਂ ਬੋਲਣ ਲੱਗਾ। ਇਸ ਤੇ ਬੋਲਣ ਦੀ ਪ੍ਰਥਾ ਬਾਰੇ ਮੈਨੂੰ ਚੰਗੀ ਤਰ੍ਹਾਂ ਪਤਾ ਹੈ। ਪਿਛਲੇ ਸਮੇਂ ਦੌਰਾਨ ਮੈਂ ਕੇਵਲ ਇਕ ਵਾਰੀ ਪੰਜ ਸਾਲ ਵਾਸਤੇ ਗੈਰ ਹਾਜ਼ਰ ਰਿਹਾ ਹਾਂ। ਇਸ ਦਾ ਕੀ ਸਿਸਟਮ ਹੈ, ਕੀ ਪ੍ਰਥਾ ਹੈ, ਇਸ ਬਾਰੇ ਮੈਨੂੰ ਪੂਰੀ ਜਾਣਕਾਰੀ ਹੈ। ਸਪੀਕਰ ਸਾਹਿਬ, ਸਾਡੇ ਆਉਣ ਦੀ ਵਜ੍ਹਾ ਕੀ ਰਹੀ। ਅਸੀਂ ਕਿਉਂ ਆਏ? ਅਸੀਂ ਕੋਈ ਬਹੁਤ ਅੱਛੇ ਸਿੰਗਰ ਨਹੀਂ ਹਾਂ। ਜਨਤਾ ਜਦੋਂ ਵੀ ਸਰਕਾਰ ਨੂੰ ਨਕਾਰਦੀ ਹੈ ਤਾਂ ਪਬਲਿਕ ਲੋਕਤੰਤਰ ਵਿਚ ਚਾਹੁੰਦੀ ਹੈ ਕਿ ਦੂਸਰੇ ਬੰਦੇ ਦੀ ਬਾਂਹ ਫੜੀ ਜਾਵੇ। ਜੇਕਰ ਲੋਕਤੰਤਰੀ ਰਾਜ ਵਿਚ ਲੋਕਾਂ ਨੇ ਸੋਚਿਆ ਕਿ ਅੱਜ ਪੰਜਾਬ ਦੀ ਬਾਂਹ ਫੜਣ ਵਾਲਾ ਕੌਣ ਹੋ ਸਕਦਾ ਹੈ ਤਾਂ ਸਾਰੀ ਦੁਨੀਆਂ ਨੇ, ਪੰਜਾਬ ਦੇ ਸਾਰੇ ਲੋਕਾਂ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਬਾਂਹ ਫੜੀ ਔਰ ਇਨ੍ਹਾਂ ਦੇ ਪਿੱਛੇ ਚੱਲਣ ਦਾ ਪ੍ਰਣ ਕੀਤਾ। ਉਸ ਦਾ ਨਤੀਜਾ ਹੈ ਕਿ ਅਸੀਂ ਇਥੇ ਆਏ ਹਾਂ ਅਤੇ ਇਸੇ ਨਤੀਜੇ ਕਾਰਨ ਤੁਸੀਂ ਲੋਕ ਗਏ। ਤੁਹਾਡਾ ਕਸੂਰ ਕੋਈ ਨਹੀਂ ਸੀ। ਕਸੂਰ ਕੇਵਲ ਉਨ੍ਹਾਂ ਲੋਕਾਂ ਦਾ ਹੈ ਜਿਨ੍ਹਾਂ ਨੇ ਜਨਤਾ ਨਾਲ ਰਾਬਤਾ ਕਾਇਮ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਵਿਕਾਸ ਦੇ ਨਾਹਰੇ ਕੇਵਲ ਅਖਬਾਰਾਂ ਵਿਚ ਲਗਾਏ। ਵਿਕਾਸ ਤਾਂ ਧਰਾਤਲ ਉੱਤੇ ਹੁੰਦਾ ਹੈ, ਵਿਕਾਸ ਉਸ ਜ਼ਮੀਨ ਦਾ ਹੁੰਦਾ ਹੈ ਜਿਸ ਉੱਤੇ ਅਸੀਂ ਰਹਿੰਦੇ ਹਾਂ। ਲੇਕਿਨ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਿਛਲੀ ਸਰਕਾਰ ਨੇ ਲੱਖਾਂ-ਕਰੋੜਾਂ ਰੁਪਏ ਹੀ ਅਖਬਾਰਾਂ/ਟੈਲੀਵੀਜ਼ਨ ਤੇ ਖਰਚ ਕਰ ਦਿੱਤੇ ਮਗਰ ਜਿਹੜਾ ਇਨ੍ਹਾਂ ਨੇ ਵਿਕਾਸ ਕੀਤਾ ਉਹ ਕੇਵਲ ਪਿਛਲੇ ਤਿੰਨ ਦਿਨਾਂ ਵਿਚ ਹੀ ਧੁਲ ਗਿਆ। ਪੰਜਾਬ ਦੀਆਂ ਸੜਕਾਂ ਦਾ ਬਾਰਸ਼ਾਂ ਕਾਰਨ ਤਿੰਨ ਦਿਨਾਂ ਵਿਚ ਹੀ ਬੁਰਾ ਹਾਲ ਹੋ ਗਿਆ। ਜੇਕਰ ਜੰਮੂ ਤੋਂ ਪਠਾਨਕੋਟ ਜਾਈਏ ਜਾਂ ਬਟਾਲਾ ਜਾਈਏ ਤਾਂ ਬੁਰਾ ਹਾਲ ਹੋ ਜਾਂਦਾ ਹੈ। ਜੇਕਰ ਅੰਮ੍ਰਿਤਸਰ ਕਰਾਸ ਕਰਨਾ ਹੋਵੇ ਤਾਂ 2-3 ਘੰਟੇ ਲਗ ਜਾਂਦੇ ਹਨ। ਇਸ ਤਰ੍ਹਾਂ ਦਾ ਵਿਕਾਸ ਇਨ੍ਹਾਂ ਨੇ ਕੀਤਾ ਹੈ। ਅੱਜ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੂੰ 53,000 ਕਰੋੜ

** Expunged as ordered by the Chair.

[ ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ ]

ਰੁਪਏ ਦਾ ਘਾਟਾ ਮਿਲਿਆ ਹੈ। ਜਿਸ ਪੰਜਾਬ ਨੂੰ ਸਮਰਿਧ ਕਿਹਾ ਜਾਂਦਾ ਸੀ ਉਸ ਦਾ ਗਰੋਥ ਰੇਟ 2% ਘੱਟ ਹੈ। ਕੀ ਇਹ ਵਿਕਾਸ ਹੈ? ਅਸੀਂ ਵਾਈਟ-ਪੇਪਰ ਜਾਰੀ ਕਰਨ ਦੀ ਗੱਲ ਕਰਦੇ ਹਾਂ ਉਸ ਵਿਚ ਸਾਰਾ ਪਤਾ ਲੱਗੇਗਾ ਕਿ 16,000 ਕਰੋੜ ਰੁਪਏ ਦਾ ਕਿਹੜਾ ਵਿਕਾਸ ਹੋਇਆ ਹੈ? ਹਾਂ, ਵਿਕਾਸ ਜ਼ਰੂਰ ਹੋਇਆ ਹੈ ਪਰ ਉਨ੍ਹਾਂ ਕਾਂਗਰਸੀ ਭਰਾਵਾਂ ਦਾ ਹੋਇਆ ਹੈ ਜਿਹੜੇ ਅੱਜ ਇਸ ਸਦਨ ਵਿਚ ਨਹੀਂ ਦਿੱਸਦੇ। ਪਹਿਲਾਂ ਜਦੋਂ ਘੁਟਾਲੇ ਦੀ ਕੋਈ ਗੱਲ ਸੁਣੀਦੀ ਸੀ ਤਾਂ ਉਹ 2-4 ਕਰੋੜ ਰੁਪਏ ਜਾਂ ਵੱਧ ਤੋਂ ਵੱਧ 10-20 ਕਰੋੜ ਰੁਪਏ ਦੇ ਘੁਟਾਲੇ ਦੀ ਹੁੰਦੀ ਸੀ। ਪਰ ਇਨ੍ਹਾਂ ਨੇ ਤਾਂ ਹਜ਼ਾਰਾਂ ਕਰੋੜ ਰੁਪਏ ਦਾ ਘੁਟਾਲਾ ਕੀਤਾ ਹੈ। ਮੈਂ ਤਾਂ ਕਹਿੰਦਾ ਹਾਂ ਕਿ ਉਨ੍ਹਾਂ ਦੇ ਚਿਹਰੇ ਜ਼ਰੂਰ ਨੰਗੇ ਹੋਣੇ ਚਾਹੀਦੇ ਹਨ। ਮੈਂ ਕਿਸੇ ਦਾ ਨਾਂ ਨਹੀਂ ਲੈਂਦਾ। ਮੈਂ ਬਟਾਲਾ ਹਲਕੇ ਤੋਂ ਜਿਸ ਨੂੰ ਹਰਾ ਕੇ ਆਇਆ ਹਾਂ ਉਸ ਨੇ ਅੱਠ ਕਾਲਜ ਖੋਲ੍ਹ ਲਏ ਹਨ। ਕੋਈ ਵੀ ਡਿਗਰੀ ਕਾਲਜ ਨਹੀਂ ਛੱਡਿਆ ਜਿਹੜਾ ਨਾ ਖੋਲ੍ਹਿਆ ਹੋਵੇ ਅਤੇ ਇਹ ਖੋਲ੍ਹੇ ਇਤਨੀ ਜਗ੍ਹਾ ਵਿਚ ਹਨ, ਕੇਵਲ 4 ਕਿੱਲਿਆਂ ਵਿਚ। ਇਨ੍ਹਾਂ ਸਾਰੇ 8 ਇੰਸਟੀਚਿਊਸ਼ਨਜ਼ ਵਾਸਤੇ ਕੇਵਲ 640 ਮਰਲੇ ਥਾਂ ਹੀ ਹੈ। ਕਿਸੇ ਵੀ ਨਾਰਮਜ਼ ਦਾ ਖਿਆਲ ਨਹੀਂ ਰੱਖਿਆ ਗਿਆ, ਕੋਈ ਬਾਈ-ਲਾਜ਼ ਨਹੀਂ ਦੇਖੇ ਗਏ। ਉਸ ਸਖਸ਼ ਨੇ ਇਨ੍ਹਾਂ ਕਾਲਜਾਂ ਤੋਂ ਹੀ ਕਰੋੜਾਂ ਰੁਪਏ ਕਮਾ ਲਏ ਹਨ। ਜੇਕਰ ਕੋਈ ਮਿਊਂਸਿਪਲ ਕਮੇਟੀ ਦਾ ਕੰਮ ਆਇਆ ਤਾਂ ਵਿਕਾਸ ਦੇ ਨਾਂ ਤੇ ਕਰੋੜਾਂ ਰੁਪਏ ਦੀ ਰਿਸ਼ਵਤ ਦਿੱਤੀ ਗਈ, ਕਿਸੇ ਨੇ ਪੁੱਛਿਆ ਤੱਕ ਨਹੀਂ। ਜੇਕਰ ਅਸੀਂ ਮੁੱਖ ਮੰਤਰੀ ਜੀ ਨੂੰ ਚਿੱਠੀਆਂ ਪਾਈਆਂ ਜਾਂ ਵਿਜੀਲੈਂਸ ਵਿਭਾਗ ਨੂੰ ਚਿੱਠੀਆਂ ਲਿਖੀਆਂ ਤਾਂ ਇਕਤਰਫਾ ਨਿਆਂ ਹੀ ਹੁੰਦਾ ਰਿਹਾ। ਸਾਡੇ ਸਾਬਕਾ ਮੁੱਖ ਮੰਤਰੀ ਨੇ ਤਾਂ ਆਪਣੀ ਜੇਬ ਵਿਚ ਕਲੀਨ ਚਿੱਟਾਂ ਪਾਈਆਂ ਹੁੰਦੀਆਂ ਸਨ। ਜੇਕਰ ਕਿਸੇ ਇਨ੍ਹਾਂ ਦੇ ਬੰਦੇ ਦਾ ਨਾਂ ਆਉਂਦਾ ਤਾਂ ਝੱਟ ਹੀ ਜੇਬ ਵਿਚੋਂ ਕਲੀਨ ਚਿੱਟ ਕੱਢ ਕੇ ਦੇ ਦਿੰਦੇ ਪ੍ਰੰਤੂ ਜੇਕਰ ਕੋਈ ਸ਼੍ਰੋਮਣੀ ਅਕਾਲੀ ਦਲ ਜਾਂ ਬੀ.ਜੇ.ਪੀ. ਦਾ ਆਦਮੀ ਹੁੰਦਾ ਤਾਂ ਕਹਿੰਦੇ ਕਿ ਉਸ ਨੂੰ ਟੰਗ ਦਿਉ। ਇਹ ਇਸ ਤਰ੍ਹਾਂ ਦੇ ਵਿਕਾਸ ਦੀਆਂ ਗੱਲਾਂ ਕਰਦੇ ਰਹੇ ਹਨ। ਅੱਜ ਪੰਜਾਬ ਵਿਚ ਵਿਕਾਸ ਨਾਂ ਦੀ ਕੋਈ ਚੀਜ਼ ਨਹੀਂ ਅਤੇ ਕੋਈ ਵਿਕਾਸ ਪੰਜਾਬ ਦਾ ਨਹੀਂ ਹੋਇਆ। ਅਜ ਅਸੀਂ ਸਾਰਿਆਂ ਨੇ ਸੁਗੰਧ ਖਾਧੀ ਹੈ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਵੱਲੋਂ ਆਪਣੀਆਂ ਲੀਹਾਂ ਉਤੇ ਚਲਣ ਦਾ ਪ੍ਰਣ ਲਿਆ ਹੈ। ਅੱਜ ਜੇਕਰ ਗਰੀਬਾਂ ਨੂੰ 4 ਰੁਪਏ ਕਿਲੋ ਆਟਾ ਅਤੇ 20 ਰੁਪਏ ਕਿਲੋ ਦਾਲ ਦੀ ਗੱਲ ਕਹੀ ਹੈ ਤਾਂ ਇਹ ਕਹਿੰਦੇ ਹਨ ਕਿ ਇਹ ਹੋਣਾ ਨਹੀਂ। ਮੈਂ ਸਮਝਦਾ ਹਾਂ ਕਿ ਸਾਨੂੰ ਇਸ ਨੂੰ ਲਾਗੂ ਕਰਨ ਲਈ ਕਿਸ ਹੱਦ ਤੱਕ ਜਾਣਾ ਪੈਣਾ ਹੈ। ਕਾਂਗਰਸੀ ਕਹਿੰਦੇ ਹਨ ਕਿ ਅਕਾਲੀਕਰਨ ਹੋ ਰਿਹਾ ਹੈ, ਨੀਲੀਆਂ ਪੱਗਾਂ ਹੋ ਰਹੀਆਂ ਹਨ, ਨੀਲੇ ਕਾਰਡ ਹੋ ਰਹੇ ਹਨ, ਇਹ ਸੋਚ ਠੀਕ ਨਹੀਂ ਹੈ। ਪਹਿਲਾਂ ਪੈਨਸ਼ਨਾਂ ਦੇਣ ਦੇ ਮਾਮਲੇ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸੋਚ ਸੀ ਕਿ ਉਨ੍ਹਾਂ ਬਜ਼ੁਰਗਾਂ ਜਾਂ ਮਾਤਾਵਾਂ ਨੂੰ ਜਿਨ੍ਹਾਂ ਨੇ ਸਾਨੂੰ ਲਿਆਂਦਾ ਸੀ, ਉਨ੍ਹਾਂ ਨੂੰ ਪੂਰੀ ਸ਼ਰਧਾ ਅਤੇ ਪ੍ਰੇਮ ਨਾਲ 200 ਰੁਪਏ ਪ੍ਰਤੀ ਮਹੀਨਾ ਪੈਨਸ਼ਨ ਲਗਾਈ ਸੀ। ਪ੍ਰੰਤੂ ਪਿਛਲੀ ਸਰਕਾਰ ਨੇ ਉਸ ਦਾ ਕੀ ਹਾਲ ਕੀਤਾ ਕਿ ਸਾਰੀਆਂ

ਪੈਨਸ਼ਨਾਂ ਸਰਪੰਚਾਂ ਨੂੰ ਦੇ ਦਿੱਤੀਆਂ ਅਤੇ ਉਹ ਸਰਪੰਚ ਪਿੰਡ ਦੇ ਬਜ਼ੁਰਗਾਂ ਅਤੇ ਮਾਤਾਵਾਂ ਨੂੰ ਪੈਨਸ਼ਨਾਂ ਦੇਣ ਲਈ ਜ਼ਲੀਲ ਕਰਦੇ ਰਹੇ। ਇਨ੍ਹਾਂ ਨੇ ਸ਼ਗਨ ਸਕੀਮ ਨੂੰ 15,000 ਰੁਪਏ ਕਰਨ ਬਾਰੇ ਕਿਹਾ ਪਰ ਲੋਕਾਂ ਨੂੰ ਮਿਲੀਆਂ ਉਹੀ 5 ਜਾਂ 6 ਹਜ਼ਾਰ ਰੁਪਏ ਤੱਕ ਹੀ, ਜਿਹੜੀ ਕਿ ਪਹਿਲਾਂ ਬਾਦਲ ਸਾਹਿਬ ਨੇ 5100 ਰੁਪਏ ਵਾਲੀ ਸ਼ਗਨ ਸਕੀਮ ਚਲਾਈ ਸੀ ਤਕਰੀਬਨ ਉਤਨੀਆਂ ਹੀ ਮਿਲੀਆਂ। ਇਨ੍ਹਾਂ ਨੇ ਉਸ ਸਕੀਮ ਦਾ ਕਾਂਗਰਸੀਕਰਨ ਕੀਤਾ। ਪਰ ਅੱਜ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਕਿਹਾ ਹੈ ਕਿ ਇਨ੍ਹਾਂ ਨੇ ਰਾਜਨੀਤਕ ਸੋਚ ਨਹੀਂ ਸੀ ਰੱਖੀ। ਸਾਡੀ ਸੋਚ ਬੜੀ ਸਾਫ ਅਤੇ ਸੱਚੀ ਹੈ। ਅੱਜ ਪੰਜਾਬ ਦੀ ਜਨਤਾ ਨੇ ਜੋ ਮੈਨਡੇਟ ਸਾਨੂੰ ਦਿੱਤਾ ਹੈ ਉਸ ਦੀ ਕਦਰ ਕਰਦੇ ਹੋਏ ਮੈਂ ਮਹਾਰਾਜ ਸੱਚੇ ਪਾਤਸ਼ਾਹ ਦੇ ਚਰਨਾਂ ਵਿਚ ਪ੍ਰਾਰਥਨਾ ਕਰਦਾ ਹਾਂ ਕਿ ਅਸੀਂ ਸਾਰੇ ਪ੍ਰਣ ਲੈ ਕੇ ਆਏ ਹਾਂ ਕਿ ਲੋਕਾਂ ਦੀ ਸੇਵਾ ਕਰਨੀ ਹੈ ਨਾ ਕਿ ਉਨ੍ਹਾਂ ਨੂੰ ਲੁੱਟਣਾ ਹੈ। ਪਰ ਪਹਿਲਾਂ ਕੀ ਹੋਇਆ ਅੱਜ ਇਥੇ ਮਿਸਿਜ਼ ਰਾਣਾ ਆਏ ਹਨ ਉਨ੍ਹਾਂ ਨੂੰ ਟੈਕਸ ਕਾਹਦੇ ਲਈ ਮੁਆਫ ਕੀਤਾ ਗਿਆ ਜਿਹੜੇ ਮੈਂਬਰ ਨਹੀਂ ਸਨ, ਉਨ੍ਹਾਂ ਨੂੰ ਕਰੋੜਾਂ ਰੁਪਏ ਮੁਆਫ ਕਰ ਦਿੱਤੇ ਗਏ। ਸਪੀਕਰ ਸਾਹਿਬ, ਸਾਬਕਾ ਮੁੱਖ ਮੰਤਰੀ ਨੇ ਪੰਜਾਬ ਦੇ ਖਜ਼ਾਨੇ ਨੂੰ ਪਟਿਆਲਾ ਰਿਆਸਤ ਦਾ ਖਜ਼ਾਨਾ ਸਮਝਦੇ ਹੋਏ ਲੁਟਾਇਆ ਸੀ। ਜਿਸ ਦਾ ਹੱਕ ਬਣਦਾ ਸੀ, ਉਸ ਨੂੰ ਬਣਦਾ ਹੱਕ ਨਹੀਂ ਮਿਲਿਆ ਅਤੇ ਜਿਹੜੇ ਲੋਕ ਉਨ੍ਹਾਂ ਦੇ ਨੇੜੇ ਸਨ, ਉਨ੍ਹਾਂ ਨੂੰ ਉਹ ਲੁਟਾਉਂਦੇ ਰਹੇ। ਜਿਹੜੇ ਐਮ.ਐਲ.ਏ. ਨੂੰ ਮੈਂ ਹਰਾ ਕੇ ਆਇਆ ਹਾਂ, ਤੁਸੀਂ ਸਪੀਕਰ ਸਾਹਿਬ, ਹੈਰਾਨ ਹੋਵੋਗੇ ਕਿ ਉਸਦਾ ਲੋਨ ਮੁਆਫ ਕੀਤਾ ਗਿਆ, ਕਿਸ਼ਤਾਂ ਵੀ 20-21 ਕਰ ਦਿੱਤੀਆਂ। ਉਸਨੇ ਪੰਜਾਬ ਦੀ ਧਰਤੀ ਲਈ ਕੀ ਕੀਤਾ ਸੀ? ਇਸੇ ਤਰ੍ਹਾਂ ਸਪੀਕਰ ਸਾਹਿਬ, ਜੇ ਬੱਸਾਂ ਦੇ ਪਰਮਿਟਾਂ ਦੀ ਗੱਲ ਕਰੀਏ, ਜਿਹੜੇ ਇਹ ਕਹਿੰਦੇ ਹਨ ਕਿ ਅਸੀਂ ਬੱਸਾਂ ਦੇ ਪਰਮਿਟ ਦਿੱਤੇ ਹਨ। ਇਨ੍ਹਾਂ ਨੇ ਉਨ੍ਹਾਂ ਆਪਣੇ ਲੋਕਾਂ ਨੂੰ ਬੱਸਾਂ ਦੇ ਪਰਮਿਟ ਦਿੱਤੇ ਜਿਨ੍ਹਾਂ ਨੂੰ ਇਸ ਬਿਜ਼ਨਸ ਬਾਰੇ ਕੁਝ ਵੀ ਨਹੀਂ ਪਤਾ। ਜੇ ਜ਼ਮੀਨ ਦੀ ਗੱਲ ਕਰੀਏ ਤਾਂ ਪੁੱਡਾ ਦੇ ਮਨਿਸਟਰ ਨੇ ਆਪਣੇ ਬੱਚਿਆਂ ਨੂੰ ਪਤਾ ਨਹੀਂ ਕਿੰਨੇ ਹੀ ਲਾਇਸੈਂਸ ਦੇ ਦਿੱਤੇ। ਅੱਜ ਜੋ ਵਿਕਾਸ ਦੇ ਲਈ ਗਵਰਨਰ ਸਾਹਿਬ ਨੇ ਇਹ ਭਾਸ਼ਣ ਦਿੱਤਾ ਅਤੇ ਬਾਦਲ ਸਾਹਿਬ ਦੀ ਸਰਕਾਰ ਨੇ ਆਪਣੀ ਸੋਚ ਨੂੰ ਦੱਸਿਆ ਕਿ ਅਸੀਂ ਜਨਤਾ ਦੀ ਸੇਵਾ ਕਰਨੀ ਹੈ ਅਤੇ ਅਸੀਂ ਜਨਤਾ ਦੀ ਸੇਵਾ ਕਰਨ ਲਈ ਆਏ ਹਾਂ ਤਾਂ ਇਨ੍ਹਾਂ ਨੂੰ ਕੀ ਪ੍ਰਾਬਲਮ ਹੈ। ਪੰਜਾਬ ਵਿਚ ਅੱਜ ਕੋਈ ਬਿਜਲੀ ਨਹੀਂ, ਹਾਲਾਤ ਇਹ ਹਨ ਕਿ ਨਾ ਦਿਨੇ ਲਾਈਟ ਆਉਂਦੀ ਹੈ ਅਤੇ ਨਾ ਹੀ ਰਾਤ ਨੂੰ। ਬੱਚੇ ਰੋਂਦੇ ਰਹਿੰਦੇ ਹਨ। ਸਾਡੀ ਸਰਕਾਰ ਦਾ ਇਹ ਇਰਾਦਾ ਹੈ ਕਿ 24 ਘੰਟੇ ਬਿਜਲੀ ਮਿਲੇਗੀ। ਅਸੀਂ ਕਹਿੰਦੇ ਹਾਂ ਕਿ ਸਾਡੀ ਸਰਕਾਰ ਇੰਡਸਟਰੀ ਨੂੰ ਮੁੜ ਸੁਰਜੀਤ ਕਰੇਗੀ। ਸਪੀਕਰ ਸਾਹਿਬ, ਪੰਜਾਬ ਵਿਚ ਇੰਡਸਟਰੀ ਦੀ ਬਹੁਤ ਮਾੜੀ ਹਾਲਤ ਹੈ ਅਤੇ ਕਾਫੀ ਯੂਨਿਟ ਬੰਦ ਹੋ ਚੁੱਕੇ ਹਨ ਅਤੇ ਬਹੁਤ ਸਾਰੇ ਇੰਡਸਟਰੀਲਿਸਟ ਪੰਜਾਬ ਛੱਡ ਕੇ ਜਾ ਚੁੱਕੇ ਹਨ, ਪਰ ਬਾਦਲ ਸਾਹਿਬ ਨੇ ਉਨ੍ਹਾਂ ਨੂੰ ਮੁੜ ਲਿਆਉਣ ਦਾ ਉਪਰਾਲਾ ਕੀਤਾ ਹੈ ਅਤੇ ਉਨ੍ਹਾਂ ਨੂੰ ਇਹ ਭਰੋਸਾ ਦਿੱਤਾ ਹੈ ਕਿ ਅਸੀਂ ਇਕ ਬੋਰਡ ਬਣਾਵਾਂਗੇ ਜਿਸ ਦੇ ਵਿਚ

[ ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ ]

ਇੰਡਸਟਰੀਲਿਸਟ ਮੈਂਬਰ ਹੋਣਗੇ। ਜਿਹੜਾ ਬੰਦਾ ਕੰਮ ਕਰਦਾ ਹੈ, ਉਸ ਨੂੰ ਪਤਾ ਹੁੰਦਾ ਹੈ ਕਿ ਇਸ ਦੇ ਵਿਚ ਕੀ ਪ੍ਰਾਬਲਮਜ਼ ਆਉਂਦੀਆਂ ਹਨ, ਇਸ ਲਈ ਉਨ੍ਹਾਂ ਨੂੰ ਇਸ ਬੋਰਡ ਵਿਚ ਮੈਂਬਰ ਬਣਾਉਣਾ ਕੋਈ ਮਾੜੀ ਗੱਲ ਨਹੀਂ। ਵੈਟ ਦੀ ਗੱਲ ਸੁਣ ਲਓ, ਸਪੀਕਰ ਸਾਹਿਬ, ਸਾਡੀ ਸਰਕਾਰ ਦਾ ਪ੍ਰਣ ਹੈ ਕਿ ਇਸ ਨੂੰ ਸਰਲ ਬਣਾਵਾਂਗੇ, ਕਿਉਂ ਸਰਲ ਬਣਾਵਾਂਗੇ ਕਿਉਂਕਿ ਵੈਟ ਦੇ ਨਾਮ ਤੇ ਸਪੀਕਰ ਸਾਹਿਬ, ਮੇਰੀ ਗੱਲ ਜ਼ਰਾ ਧਿਆਨ ਨਾਲ ਸੁਣਨਾ, ਸਾਬਕਾ ਐਮ.ਐਲ.ਏ. ਜਿਹੜਾ ਕਿ ਬਟਾਲੇ ਤੋਂ ਜਿੱਤਿਆ ਸੀ, ਉਸ ਨੇ ਵੈਟ ਬਿਨਾ ਦਿੱਤੇ ਹੀ ਤਕਰੀਬਨ 1 ਕਰੋੜ 70 ਲੱਖ ਰੁਪਏ ਦਾ ਵੈਟ ਦਾ ਰੀਫੰਡ ਬਣਾ ਲਿਆ ਅਤੇ ਇਕ ਕਰੋੜ ਰੁਪਿਆ ਚਲਾ ਵੀ ਗਿਆ ਪਰ 70 ਲੱਖ ਰੁਪਏ ਉਸ ਅਫਸਰ ਨੇ ਦੇਣ ਤੋਂ ਇਨਕਾਰ ਕਰ ਦਿੱਤਾ। ਉਸ ਇਮਾਨਦਾਰ ਅਫਸਰ ਨੂੰ ਕੀ ਮਿਲਿਆ। ਇਹ ਕਹਿੰਦੇ ਕਿ ਅਸੀਂ ਇਮਾਨਦਾਰੀ ਨਾਲ ਕੰਮ ਕੀਤਾ, ਸਪੀਕਰ ਸਾਹਿਬ, ਉਸ ਅਫਸਰ ਨੂੰ ਸਸਪੈਂਡ ਕਰ ਦਿੱਤਾ ਗਿਆ। ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਦੀ ਇਨਕੁਆਰੀ ਕਰਾ ਕੇ ਦੋਸ਼ੀ ਨੂੰ ਸਜ਼ਾ ਮਿਲਣੀ ਚਾਹੀਦੀ ਹੈ। ਇਹ ਕਹਿੰਦੇ ਕਿ ਸਾਡੇ ਤੇ ਪਰਚੇ ਦਰਜ ਹੋ ਰਹੇ ਹਨ, ਸਾਨੂੰ ਪੁੱਛੋ ਕਿ ਪਿਛਲੇ 5 ਸਾਲ ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਲੀਡਰਾਂ ਅਤੇ ਵਰਕਰਾਂ ਤੇ ਕਿਵੇਂ ਪਰਚੇ ਦਰਜ ਹੁੰਦੇ ਰਹੇ ਹਨ, 307 ਦੇ ਪਰਚੇ ਦਰਜ ਹੁੰਦੇ ਰਹੇ ਹਨ ਅਤੇ 452 ਦਾ ਤਾਂ ਰੋਜ਼ ਦਾ ਹੀ ਕੰਮ ਸੀ। ਸਵੇਰੇ ਘਰ ਸੁੱਤੇ ਹੁੰਦੇ ਸੀ ਤੇ 452 ਲਗ ਜਾਂਦੀ ਸੀ ਅਤੇ ਪੁਲਿਸ ਵਾਲੇ ਆਉਂਦੇ ਸੀ ਕਿ ਆਓ ਜੀ 452 ਦਾ ਪਰਚਾ ਦਰਜ ਹੋ ਗਿਆ ਹੈ। ਸਾਡੇ ਬਹੁਤੇ ਦਿਨ ਤਾਂ ਜ਼ਮਾਨਤਾਂ ਲਈ ਹੀ ਗੁਜ਼ਰਦੇ ਰਹੇ ਹਨ। ਇਹ ਹੁਣ ਕਹਿੰਦੇ ਕਿ ਸਾਡੇ ਤੇ ਪਰਚਾ ਦਰਜ ਹੋ ਗਿਆ ਹੈ ਅਜੇ ਤਾਂ ਇਨ੍ਹਾਂ ਨੇ ਕੁਝ ਨਹੀਂ ਦੇਖਿਆ ਅਸੀਂ ਤਾਂ ਉਹ ਹਵਾਵਾਂ ਝੱਲ ਕੇ ਆਏ ਹਾਂ। ਜੇ ਬਾਦਲ ਸਾਹਿਬ ਨੇ ਸੋਚਿਆ ਹੈ ਕਿ ਨੌਜਵਾਨਾਂ ਬੱਚਿਆਂ ਨੂੰ ਖੇਡਾਂ ਦਾ ਸਾਮਾਨ ਦੇਣਾ ਚਾਹੀਦਾ ਹੈ ਅਤੇ ਇਸ ਦੇ ਲਈ ਬੋਰਡ ਬਣਾਉਣਾ ਹੈ ਤਾਂ ਇਸ ਦੇ ਵਿਚ ਕੀ ਗਲਤ ਗੱਲ ਹੋ ਗਈ ਹੈ। ਮੈਨੂੰ ਯਾਦ ਹੈ ਕਿ 1997 ਵਿਚ ਬਾਦਲ ਸਾਹਿਬ ਨੇ ਐਲਾਨ ਕੀਤਾ ਸੀ ਕਿ ਅਸੀਂ ਬਿਜਲੀ ਫਰੀ ਦਿਆਂਗੇ ਤਾਂ ਇਨ੍ਹਾਂ ਨੇ ਬੜਾ ਮਜ਼ਾਕ ਉਡਾਇਆ ਸੀ ਕਿ ਬਿਜਲੀ ਕਿਵੇਂ ਫਰੀ ਹੋ ਸਕਦੀ ਹੈ, ਇਹ ਨਹੀਂ ਹੋ ਸਕਦਾ। ਇਨ੍ਹਾਂ ਲੋਕਾਂ ਨੇ ਤਾਹਨੇ ਦੇ ਦਿੱਤੇ ਕਿ ਸਾਡੀਆਂ ਫੈਕਟਰੀਆਂ ਬੰਦ ਹੋ ਗਈਆਂ ਹਨ। ਹੁਣ ਵਰਲਡ ਬੈਂਕ ਲੋਨ ਨਹੀਂ ਦੇਵੇਗਾ, ਹਿੰਦੁਸਤਾਨ ਦੀ ਸਰਕਾਰ ਲੋਨ ਨਹੀਂ ਦੇਵੇਗੀ, ਹਿੰਦੁਸਤਾਨ ਦੀ ਸਰਕਾਰ ਮਦਦ ਨਹੀਂ ਕਰੇਗੀ। ਹੋਇਆ ਕੀ? ਸਭ ਕੁਝ ਹੋਇਆ। ਜੋ ਮਰਜ਼ੀ ਘਾਟਾ ਖਾਧਾ ਪਰ ਬਾਦਲ ਸਾਹਿਬ ਨੇ ਜ਼ਿਮੀਂਦਾਰਾਂ ਨੂੰ ਬਿਜਲੀ ਫਰੀ ਦਿੱਤੀ ਔਰ ਫਸਲਾਂ ਨੂੰ ਵਿਗੜਨ ਨਹੀਂ ਦਿੱਤਾ। ਇਨ੍ਹਾਂ ਨੇ ਕਿਹਾ ਕਿ ਅਸੀਂ ਫਸਲਾਂ ਇਨ-ਟਾਈਮ ਖਰੀਦੀਆਂ ਪਰ ਮੇਰੇ ਤੋਂ ਪਹਿਲਾਂ ਬੋਲਦੇ ਹੋਏ ਕੈਪਟਨ ਸਾਹਿਬ ਨੇ ਕਿਹਾ ਸੀ ਕਿ ਸਾਡੀਆਂ ਫਸਲਾਂ ਵਿਚੋਂ ਜੀਰੀ ਦੀ ਉਪਜ ਘੱਟ ਗਈ ਔਰ ਇਹ 20 ਪ੍ਰਤੀਸ਼ਤ ਘੱਟ ਗਈ ਪਰ ਕੋਈ ਪ੍ਰਵਾਹ ਨਹੀਂ। ਪੁਰਾਣੀ ਕਹਾਵਤ ਹੈ : "ਰੋਮ ਜਲਤਾ ਰਹਾ ਔਰ ਨੀਰੋ ਬੰਸੀ ਬਜਾਤਾ ਰਹਾ।" ਇਸੀ ਤਰ੍ਹਾਂ ਪੰਜਾਬ ਦਾ ਬੁਰਾ ਹਾਲ ਹੁੰਦਾ ਰਿਹਾ ਤੇ ਕੈਪਟਨ ਸਾਹਿਬ

ਆਪਣੇ ਘਰ ਬੈਠੇ ਰਹੇ। ਉਨ੍ਹਾਂ ਨੂੰ ਇਹ ਸ਼ੇਰੇ-ਪੰਜਾਬ ਕਹਿੰਦੇ ਹਨ ਪਰ ਉਹ ਸ਼ੇਰੇ ਸ਼ਬਾਬ ਔਰ ਸ਼ਰਾਬ ਹੈ। ਉਸ ਨੂੰ ਸ਼ੇਰੇ ਪੰਜਾਬ ਨਹੀਂ ਕਿਹਾ ਜਾ ਸਕਦਾ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਉਨ੍ਹਾਂ ਨੇ ਪੰਜਾਬ ਲਈ ਕੁਝ ਨਹੀਂ ਸੋਚਿਆ। ਮੇਰੇ ਤੋਂ ਪਹਿਲਾਂ ਬੋਲਦੇ ਹੋਏ ਸੱਜਣਾਂ ਨੇ ਕਿਹਾ ਕਿ ਅੱਜ ਲੋਕਾਂ ਨੂੰ ਲੀਹ ਤੇ ਪਾਇਆ। ਕੈਪਟਨ ਸਾਹਿਬ ਨੇ ਬੜੀ ਸੁੰਦਰ ਲੀਹ ਦਿਖਾਈ ਪਰ ਉਹ ਸੁੰਦਰ ਲੀਹ ਸ਼ਰਾਬ ਔਰ ਸ਼ਬਾਬ ਦੀ ਦਿਖਾਈ। (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ** ** **

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਸਪੀਕਰ ਸਾਹਿਬ, ਬਿਲਕੁਲ ਐਕਸਪੰਜ ਨਹੀਂ ਹੋਣੇ ਚਾਹੀਦੇ (ਵਿਘਨ)

**Mr. Speaker :** This is no Point of Order.

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਮੈਂ ਬਿਲਕੁਲ ਗਲਤ ਨਹੀਂ ਕਿਹਾ। ਮੈਂ ਡਟ ਕੇ ਕਹਿੰਦਾ ਹਾਂ ਕਿ ਸਾਬਕਾ ਮੁੱਖ ਮੰਤਰੀ ਸਾਹਿਬ ਸ਼ਰਾਬ ਔਰ ਸ਼ਬਾਬ ਵਿਚ ਡੁੱਬੇ ਰਹਿੰਦੇ ਹਨ। ਅੱਜ ਉਹ ਲੰਡਨ ਕੀ ਲੈਣ ਗਏ ਹਨ? ਪੰਜਾਬ ਦਾ ਸਦਨ ਚੱਲ ਰਿਹਾ ਹੈ, ਸਦਨ ਵਿਚ ਗੱਲ ਕਹਿਣ। ਸਦਨ ਵਿਚ ਜਵਾਬ ਦੇਣ। ਉਨ੍ਹਾਂ ਦਾ ਫਰਜ਼ ਬਣਦਾ ਸੀ ਕਿ ਸਦਨ ਵਿਚ ਆ ਕੇ ਜਵਾਬ ਦਿੰਦੇ ਕਿ ਅਸੀਂ ਗਲਤ ਕੰਮ ਕੀਤੇ ਹਨ। ਉਹ ਕਿਉਂ ਦੌੜ ਗਏ ਹਨ। ਉਨ੍ਹਾਂ ਨੂੰ ਅਫਸੋਸ ਕਰਨਾ ਪਵੇਗਾ ਕਿ ਪਿਛਲੇ ਪੰਜ ਸਾਲਾਂ ਵਿਚ ਜੋ ਗੁੰਡਾਗਰਦੀ ਕੀਤੀ ਹੈ ਅਤੇ ਪੰਜਾਬ ਪਿਛਲੇ ਪੰਜ ਸਾਲ ਪੁਲਿਸ ਦਾ ਰਾਜ ਰਿਹਾ ਹੈ। ਇਨ੍ਹਾਂ ਗੱਲਾਂ ਦਾ ਜਵਾਬ ਉਨ੍ਹਾਂ ਨੂੰ ਦੇਣਾ ਪਵੇਗਾ ਜਿਨ੍ਹਾਂ ਦੇ ਹੁਕਮ ਨਾਲ ਇਹ ਸਾਰਾ ਕੁਝ ਹੋਇਆ ਹੈ। ਉਹ ਅੱਜ ਮੈਦਾਨ ਛੱਡ ਗਏ ਹਨ ਤੇ ਚਲੇ ਗਏ ਹਨ। ਇਹ ਗਲਤ ਕੰਮ ਕੀਤਾ ਹੈ। ਜੋ ਕੈਪਟਨ ਸਾਹਿਬ ਨੇ ਪੰਜਾਬ ਵਿਚ ਕੀਤਾ, ਪੰਜਾਬ ਦਾ ਬੱਚਾ-ਬੱਚਾ ਜਾਣਦਾ ਹੈ। (ਵਿਘਨ) (ਸ਼ੋਰ)

**ਰਾਣਾ ਰਾਜਬੰਸ ਕੌਰ** : ** ** **

**Mr. Speaker :** This is no Point of Order please.

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਸਪੀਕਰ ਸਾਹਿਬ, ਗੱਲ ਬਿਲਕੁਲ ਠੀਕ ਹੈ। ਜਿਸ ਤਨ ਲਾਗੇ ਵਹੀ ਤਨ ਜਾਨੇ। ਮੇਰੀ ਛੋਟੀ ਭੈਣ ਨੇ ਬਿਲਕੁਲ ਠੀਕ ਕਿਹਾ ਹੈ। ਇਨਸੈਂਟਿਵ ਰਾਣਾ ਸਾਹਿਬ ਨੂੰ ਮਿਲੇ। ਹੋਰ ਵੀ ਵੱਡੀਆਂ ਇੰਡਸਟਰੀਆਂ ਵਾਲਿਆਂ ਨੂੰ ਮਿਲੇ। ਅਸ਼ਵਨੀ ਸੇਖੜੀ ਨੂੰ ਮਿਲੇ, ਰਾਣਾ ਸਾਹਿਬ ਨੂੰ ਮਿਲੇ ਕਿਉਂਕਿ ਇਹ ਸਾਰੇ ਕੈਪਟਨ ਸਾਹਿਬ ਦੀ ਸ਼ਰਾਬ ਦੀ ਕੈਬਨਿਟ ਦੇ ਸਾਥੀ ਸਨ (ਵਿਘਨ) (ਸ਼ੋਰ)

**Sardar Sukhpal Singh Khaira :** ** ** **

---

** Expunged as ordered by the Chair.

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਸਾਨੂੰ ਕਿਉਂ ਨਹੀਂ ਰਿਆਇਤਾਂ ਮਿਲ ਗਈਆਂ? (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**Mr. Speaker :** This is no Point of Order.

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ ਆਪਣੀ ਸੀਟ ਤੇ ਖੜ੍ਹੇ ਸਨ।)

ਆਪੋਜ਼ੀਸ਼ਨ ਦੇ ਲੀਡਰ ਖੜ੍ਹੇ ਹਨ। (ਸ਼ੋਰ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਡੈਕੋਰਮ ਨੂੰ ਧਿਆਨ ਵਿਚ ਰੱਖਿਆ ਜਾਵੇ। ਜੇ ਸਾਡਾ ਗੁਨਾਹ ਹੈ ਤਾਂ ਅਸੀਂ ਇੱਥੇ ਬੈਠੇ ਹਾਂ। ਇਹ ਵਾਰ-ਵਾਰ ਕਹੀ ਜਾ ਰਹੇ ਹਨ ਕਿ ਫਲਾਣਾ ਭੱਜ ਗਿਆ। ਕੋਈ ਬਿਮਾਰ ਵੀ ਹੋ ਸਕਦਾ ਹੈ। ਮੇਰੀ ਬੇਨਤੀ ਹੈ ਕਿ ਜਿਹੜਾ ਮੈਂਬਰ ਹਾਊਸ ਵਿਚ ਨਹੀਂ, ਉਸ ਦਾ ਨਾਂ ਨਹੀਂ ਲੈਣਾ ਚਾਹੀਦਾ। ਰਾਣਾ ਗੁਰਜੀਤ ਸਿੰਘ ਹਾਊਸ ਦੇ ਮੈਂਬਰ ਨਹੀਂ। ਜੇ ਕੋਈ ਇੰਸੈਂਟਿਵ ਦਿੱਤਾ ਹੈ, ਸਾਨੂੰ ਕੋਈ ਇਤਰਾਜ਼ ਨਹੀਂ ਭਾਵੇਂ ਇਨਕੁਆਰੀ ਕਰਵਾ ਲਓ। ਅਸੀਂ ਤਿਆਰ ਬੈਠੇ ਹਾਂ। ਜੇ ਕੋਈ ਗਲਤ ਗੱਲ ਹੋਈ ਹੈ ਤਾਂ ਕਰੋ ਪਰ ਅਨਨਸੈਸਰਲੀ ਇਸ ਤਰ੍ਹਾਂ ਨਾ ਕਰੋ। ਜਿਹੜਾ ਮੈਂਬਰ ਹਾਊਸ ਵਿਚ ਹੈ, ਉਸ ਦਾ ਨਾਮ ਲਵੋ। ਬਾਕੀਆਂ ਦਾ ਨਾਮ ਨਾ ਲਿਆ ਜਾਵੇ। ਮੇਰੀ ਬਾਰ-ਬਾਰ ਇਹ ਬੇਨਤੀ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਮੈਂ ਭੈਣ ਜੀ ਦੀ ਗੱਲ ਦਾ ਇਤਰਾਮ ਕਰਦਾ ਹਾਂ। ਮੈਂ ਜਿਹੜੀ ਗੱਲ ਕੀਤੀ ਹੈ, ਮੈਂ ਰਾਣਾ ਸਾਹਿਬ ਦੀ ਮਿਸਿਜ਼ ਕਿਹਾ ਹੈ, ਰਾਣਾ ਸਾਹਿਬ ਦਾ ਨਾਮ ਨਹੀਂ ਲਿਆ। ਜਿਹੜੀ ਗੱਲ ਮੈਂ ਕਹੀ ਹੈ, ਅੱਜ ਜੇ ਸਦਨ ਲੱਗਿਆ ਹੈ ਤਾਂ ਸਦਨ ਵਿਚ ਹਰ ਮੈਂਬਰ ਦਾ ਹੋਣਾ ਜ਼ਰੂਰੀ ਹੈ। ਜੇ ਮੈਂਬਰ ਨਹੀਂ ਆਏਗਾ ਤਾਂ ਉਸ ਦਾ ਹਵਾਲਾ ਦੇਣ ਲਈ ਨਾਮ ਪ੍ਰਯੋਗ ਕਰਨਾ ਪੈਣਾ ਹੈ। ਉਹ ਸਦਨ ਦੇ ਮੈਂਬਰ ਹਨ। ਜੇਕਰ ਉਹ ਅੱਜ ਸਦਨ ਵਿਚ ਨਹੀਂ ਹਨ ਤਾਂ ਉਨ੍ਹਾਂ ਨੇ ਹੋਣਾ ਕਦੇ ਵੀ ਨਹੀਂ, ਜਦ ਤੱਕ ਸੈੱਸ਼ਨ ਲੱਗਣਾ ਹੈ, ਉਨ੍ਹਾਂ ਨੇ ਨਹੀਂ ਹੋਣਾ, ਇਹ ਸਾਨੂੰ ਪਤਾ ਹੈ। ਭੈਣ ਜੀ, ਤੁਹਾਡੇ ਤੇ ਸਾਨੂੰ ਕੋਈ ਇਤਰਾਜ਼ ਨਹੀਂ। ਤੁਹਾਡੇ ਬਾਰੇ ਹੁਣ ਤੱਕ ਬੋਲਦੇ ਹਾਂ, ਮੇਰਾ ਖਿਆਲ ਹੈ.....

**ਸਰਦਾਰ ਤੇਜ ਪ੍ਰਕਾਸ਼ ਸਿੰਘ** : ** ** **

**Mr. Speaker :** This is no Point of Order please.

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਸਪੀਕਰ ਸਾਹਿਬ, ਜੋ ਇਨ੍ਹਾਂ

** Expunged as ordered by the Chair.

ਨੇ ਬੇਨਤੀ ਕੀਤੀ ਹੈ, ਜੇ ਉਹ ਪਾਲਿਸੀ ਹੈ ਤਾਂ ਸਾਨੂੰ ਦੱਸ ਦੇਣ। ਪੰਜਾਬ ਦੀਆਂ ਕਿਉਂ ਅੱਠ-ਨੌਂ ਫਰਮਾਂ ਨੂੰ ਇਹ ਸਹੂਲਤਾਂ ਮਿਲੀਆਂ ਹਨ। ਜਿਹੜਾ ਕਾਨੂੰਨ ਹੈ ਇਹ ਬਿਲਕੁੱਲ ਗਲਤ ਹੈ। ਮੈਂ ਇਹ ਛਾਤੀ ਠੋਕ ਕੇ ਕਹਾਂਗਾ ਕਿ ਇਹ ਜਿਹੜੇ ਸਾਬਕਾ ਮੁੱਖ ਮੰਤਰੀ ਦੇ ਕਿਚਨ ਕੈਬਨਿਟ ਦੇ ਮੈਂਬਰ ਸਨ, ਉਨ੍ਹਾਂ ਨੂੰ ਖਾਸ ਤੌਰ ਤੇ ਸਹੂਲਤਾਂ ਮਿਲੀਆਂ ਹਨ, ਹੋਰ ਪੰਜਾਬ ਦੇ ਨਾਗਰਿਕਾਂ ਨੂੰ ਨਹੀਂ ਮਿਲੀਆਂ। ਜਦੋਂ ਪੰਜਾਬ ਸਰਕਾਰ ਜਾਂ ਜੋ ਵੀ ਸਰਕਾਰ ਬਣਦੀ ਹੈ ਤਾਂ ਉਹ ਲੋਕਾਂ ਦੀ ਸਰਕਾਰ ਲੋਕਾਂ ਲਈ ਹੁੰਦੀ ਹੈ ਨਾ ਕਿ ਲੋਕਾਂ ਦੀ ਚੁਣੀ ਹੋਈ ਸਰਕਾਰ, ਚੰਦ ਲੋਕਾਂ ਲਈ ਹੁੰਦੀ ਹੈ। ਜਦੋਂ ਤੱਕ ਚੰਦ ਲੋਕਾਂ ਦੀ ਸਰਕਾਰ ਹੁੰਦੀ ਹੈ ਤਾਂ ਇਹੋ ਜਿਹੀਆਂ ਚੀਜ਼ਾਂ ਪੈਦਾ ਹੁੰਦੀਆਂ ਹਨ। ਅੱਜ ਇਸ ਕਰਕੇ ਬੋਲਣਾ ਪੈ ਰਿਹਾ ਹੈ ਕਿ ਚੰਦ ਬੰਦਿਆਂ ਨੂੰ ਚੁਣ ਕੇ, ਪਿੰਨ ਪੁਆਇੰਟ ਕਰਕੇ ਇਹ ਸਹੂਲਤਾਂ ਦਿੱਤੀਆਂ ਗਈਆਂ ਹਨ। ਭੈਣ ਜੀ, ਤੁਸੀਂ ਇਕ ਦੱਸ ਦਿਓ, ਤੁਸੀਂ ਟੈਕਨੀਕਲ ਐਜੂਕੇਸ਼ਨ ਦੇ ਮੰਤਰੀ ਰਹੇ ਹੋ। ਮੈਨੂੰ, ਸਪੀਕਰ ਸਾਹਿਬ, ਦੱਸਿਆ ਜਾਵੇ ਕਿ ਇੱਕ ਬੰਦੇ ਨੂੰ ਇਕ ਦਿਨ ਵਿਚ ਅੱਠ ਕਾਲਜ ਮਿਲ ਜਾਣ, ਅੱਠ ਕਾਲਜਾਂ ਦੇ ਲਾਇਸੰਸ ਮਿਲ ਜਾਣ ਜਦੋਂ ਕਿ ਉਸ ਕੋਲ ਚਾਰ ਕਿੱਲੇ ਟੋਟਲ ਪੈਲੀ ਹੋਵੇ ਤਾਂ ਥੱਲੇ ਕੀ ਇਨਸਾਫ ਜਾਏਗਾ। ਇੱਕ ਬੀ.ਐਡ. ਕਾਲਜ ਦੇ ਲਈ ਮਿਨੀਮਮ ਚਾਰ ਏਕੜ ਜ਼ਮੀਨ ਚਾਹੀਦੀ ਹੈ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਸ਼ਾਇਦ ਹੀ ਪੰਜਾਬ ਦਾ ਕੋਈ ਕਾਲਜ ਹੋਵੇਗਾ, ਜਿਸ ਕੋਲ ਪੂਰਾ ਸਟਾਫ ਹੋਏਗਾ। ਸਟਾਫ ਚੈਕ ਨਹੀਂ ਕੀਤਾ ਗਿਆ। ਮਿਨੀਮਮ ਦਸ ਏਕੜ ਨਰਸਿੰਗ ਕਾਲਜ ਲਈ ਚਾਹੀਦੀ ਹੈ। ਇਕ ਨਰਸਿੰਗ ਦੇ ਕਾਲਜ ਵਿਚ ਸਾਰੇ ਕੋਰਸ ਸ਼ੁਰੂ ਕੀਤੇ ਗਏ ਪਰ ਉਸ ਦੇ ਵਿਚ ਪੈਟਰੋਲ ਪੰਪ ਵੀ ਲੱਗਾ ਹੈ। ਫੈਕਟਰੀ ਦੇ ਸ਼ੈਡ ਨੂੰ ਚੇਂਜ ਕਰਕੇ.....

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮਾਨਯੋਗ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਹਾਂ ਜੀ, ਬੋਲੋ ਜੀ। (ਹਾਸਾ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** ** **

**Mr. Speaker :** This is no Point of Order please.

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਇਨ੍ਹਾਂ ਨੂੰ ਛੇੜੋ ਨਾ, ਇਹ ਭਾਵੇਂ ਚੂੰਢੀ ਵੱਢ ਜਾਣ। ਅਸੀਂ ਪੰਜਾਬ ਦੀ ਜਨਤਾ ਨੂੰ ਦੱਸਣਾ ਹੈ ਕਿ ਪਿਛਲੀ ਸਰਕਾਰ ਕੀ ਕਰਕੇ ਗਈ ਹੈ। ਜਨਤਾ ਦਾ ਕੀ ਲੁੱਟ ਕੇ ਲੈ ਗਈ ਹੈ। ਜੇ ਜਨਤਾ ਨੇ ਸਾਨੂੰ ਲਿਆਂਦਾ ਹੈ ਤਾਂ ਅਸੀਂ ਜਨਤਾ ਦੇ ਜਵਾਬਦੇਹ ਹਾਂ। ਅਸੀਂ ਦੱਸਾਂਗੇ ਕਿ ਪਿਛਲੀ ਸਰਕਾਰ ਨੇ ਇਹ ਕੀਤਾ ਹੈ। ਅਸੀਂ ਪ੍ਰਣ ਕਰਦੇ ਹਾਂ ਕਿ ਤੁਸੀਂ ਜਿਸ ਖੂਹ ਵਿਚ ਡਿੱਗੇ ਹੋ, ਅਸੀਂ ਉਸ ਖੂਹ ਵਿਚ ਨਹੀਂ ਡਿਗਾਂਗੇ। ਅਸੀਂ ਸਿੱਧੇ ਹੋ ਕੇ ਚੱਲਾਂਗੇ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਅਕਾਉਂਟੇਬਿਲਟੀ

** Expunged as ordered by the Chair.

[ ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ ]

ਜਿਸ ਚੀਜ਼ ਦਾ ਨਾਂ ਹੈ, ਅਕਾਊਂਟੇਬਿਲਟੀ ਹੋਣੀ ਚਾਹੀਦੀ ਹੈ। ਤੁਸੀਂ ਤਾਂ ਅਕਾਊਂਟੇਬਿਲਟੀ ਬਾਰੇ ਕਦੇ ਸੋਚਿਆ ਨਹੀਂ ਕਿ ਇਹ ਹੁੰਦੀ ਕੀ ਹੈ। ਤੁਹਾਡੇ ਵੇਲੇ ਤਾਂ ਰਾਜਾਸ਼ਾਹੀ ਚਲਦੀ ਸੀ, ਜਿਸ ਨੂੰ ਮਰਜ਼ੀ ਫੜ੍ਹ ਲਓ, ਕਿਸੇ ਨੂੰ ਅੰਦਰ ਕਰ ਦਿਓ। ਤੁਹਾਡੇ ਇਕ ਪਾਂਡੇ ਸਾਹਿਬ ਹੁੰਦੇ ਸੀ। ਸਵੇਰੇ ਉਸ ਨੂੰ ਨਾਮ ਦੱਸੋ ਅਤੇ ਸ਼ਾਮ ਨੂੰ ਬੰਦਾ ਚੁੱਕਿਆ ਜਾਂਦਾ ਸੀ। ਅੱਜ ਤੁਸੀਂ ਕਹਿ ਦਿਓ ਕਿ ਇਹ ਨਹੀਂ ਹੋਇਆ, ਇਸ ਦੀ ਦੁਨੀਆਂ ਗਵਾਹ ਹੈ। ਪਿਛਲੀ ਸਰਕਾਰ ਨੇ ਤਿੰਨ ਕੰਮ ਰਖੇ ਸਨ ਬਾਦਲ, ਬਦਲਾ ਅਤੇ ਬਦਲੀ, ਚੌਥਾ ਕੰਮ ਕੋਈ ਨਹੀਂ ਹੋਇਆ। ਕੋਈ ਵਿਕਾਸ ਨਹੀਂ ਹੋਇਆ ਅਤੇ ਜੇਕਰ 2% ਵਿਕਾਸ ਦੀ ਦਰ ਘਟੀ ਹੈ ਤਾਂ ਇਹ ਕਿਉਂ ਘਟੀ ਹੈ, ਇਸ ਦੀ ਵੀ ਵਜ੍ਹਾ ਹੈ ਪਰ ਉਸ ਨੂੰ ਚੁੱਕਣ ਦੀ ਕਿਸੇ ਨੇ ਕੋਸ਼ਿਸ਼ ਨਹੀਂ ਕੀਤੀ। ਜੇਕਰ ਅੱਜ ਬਾਦਲ ਸਾਹਿਬ ਸੰਗਤ ਦਰਸ਼ਨ ਕਰਨ ਚਲੇ ਜਾਂਦੇ ਹਨ ਤਾਂ ਇਸ ਦਾ ਇਹ ਮਤਲਬ ਨਹੀਂ ਹੈ ਕਿ ਉਹ ਕਿਸੇ ਨੂੰ ਕਹਿਣ ਲਈ ਗਏ ਹਨ ਕਿ ਤੁਸੀਂ ਸ਼੍ਰੋਮਣੀ ਅਕਾਲੀ ਦਲ ਜਾਂ ਭਾਰਤੀ ਜਨਤਾ ਪਾਰਟੀ ਦੇ ਵਿਚ ਸ਼ਾਮਲ ਹੋ ਜਾਓ। ਅੱਜ ਬਾਦਲ ਸਾਹਿਬ ਚਾਹੁੰਦੇ ਹਨ ਕਿ ਮੇਰਾ ਜਨਤਾ ਦੇ ਨਾਲ ਸਿੱਧਾ ਰਾਬਤਾ ਕਾਇਮ ਹੋਵੇ। ਸਪੀਕਰ ਸਾਹਿਬ, ਅੱਜ ਗਰੀਬ ਆਦਮੀ ਜੋ ਹੈ ਜੇਕਰ ਉਹ ਮੁੱਖ ਮੰਤਰੀ ਦੇ ਨਾਲ ਹੱਥ ਮਿਲਾ ਕੇ ਆਉਂਦਾ ਹੈ ਤਾਂ ਉਹ ਪੰਜ ਪੰਜ ਦਿਨ ਆਪਦੇ ਹੱਥ ਨਹੀਂ ਧੋਂਦਾ ਤੇ ਕਹਿੰਦਾ ਹੈ ਕਿ ਮੈਂ ਮੁੱਖ ਮੰਤਰੀ ਨਾਲ ਹੱਥ ਮਿਲਾ ਕੇ ਆਇਆ ਹਾਂ। ਇਥੇ ਤਾਂ ਪਹਿਲਾਂ ਮੁੱਖ ਮੰਤਰੀ ਕਿਸੇ ਨੂੰ ਦਿੱਸਿਆ ਹੀ ਨਹੀਂ, ਪਤਾ ਨਹੀਂ ਉਤੋਂ ਦੀ ਗਿਆ ਜਾਂ ਥੱਲਿਉਂ ਦੀ ਗਿਆ, ਪਤਾ ਹੀ ਨਹੀਂ ਸੀ ਲਗਦਾ ਕਿ ਕਿਥੋਂ ਆਇਆ ਤੇ ਕਿਥੋਂ ਚਲਿਆ ਗਿਆ। ਇਹ ਹਾਲਤ ਜਿਸ ਮੁਲਕ ਦੇ ਵਿਚ ਹੋਵੇ ਜਾਂ ਜਿਸ ਸੂਬੇ ਦੇ ਵਿਚ ਹੋਵੇ ਤਾਂ ਉਹ ਸੂਬਾ ਕੀ ਤਰੱਕੀ ਕਰ ਸਕਦਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਰਾਜਪਾਲ ਜੀ ਨੇ ਭਾਸ਼ਣ ਵਿਚ ਦੱਸਿਆ ਹੈ, ਉਸ ਵਿਚ ਹਰ ਪੱਖ ਨੂੰ ਦਰਸਾਇਆ ਗਿਆ ਹੈ। ਆਉਣ ਵਾਲੀ ਪਾਲਿਸੀਜ਼ ਨੂੰ ਦੱਸਿਆ ਹੈ, ਜਨਤਾ ਦੀਆਂ ਜੋ ਇੱਛਾਵਾਂ ਹਨ ਉਨ੍ਹਾਂ ਦੀਆਂ ਇਛਾਵਾਂ ਨੂੰ ਅੱਗੇ ਰੱਖ ਕੇ ਮੱਥਾ ਟੇਕਦੇ ਅੱਗੇ ਚੱਲਾਂਗੇ, ਇਹ ਸਾਡਾ ਪ੍ਰਣ ਹੈ। ਸਾਨੂੰ ਮੀਟਿੰਗ ਕਰਦਿਆਂ ਕਿਹਾ ਗਿਆ ਹੈ ਕਿ ਜੋ ਕੁਝ ਲੈਣਾ ਹੈ ਤੁਸੀਂ ਆਪਣੇ ਲਈ ਨਹੀਂ ਲੈਣਾ, ਜਨਤਾ ਦੇ ਲਈ ਲੈਣਾ ਹੈ। ਅੱਜ ਦੀ ਰੂਲਿੰਗ ਸਰਕਾਰ ਜਨਤਾ ਨੂੰ ਸਮਰਪਿਤ ਹੈ, ਜਨਤਾ ਨੂੰ ਸਹੂਲਤਾਂ ਦੇਣ ਲਈ ਹੈ। ਸਪੀਕਰ ਸਾਹਿਬ, ਇਕ ਐਮ.ਐਲ.ਏ., ਜਿਹੜਾ ਕਿ ਹਾਰ ਗਿਆ ਹੈ, ਉਸ ਦਾ ਨਾਮ ਨਹੀਂ ਲੈਣਾ ਕਿਉਂਕਿ ਜੇਕਰ ਮੈਂ ਨਾਮ ਲੈ ਦਿੱਤਾ ਤਾਂ ਇਹ ਚੀਕ ਪੈਣਗੇ। ਉਸ ਐਮ.ਐਲ.ਏ. ਨੇ 60 ਪਰਮਿਟ ਆਪਣੇ ਨਾਮ ਤੇ ਲੈ ਕੇ ਵੇਚ ਦਿੱਤੇ, ਆਪਣੀ ਕੋਈ ਬੱਸ ਨਹੀਂ ਚਲਦੀ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਜਲੰਧਰ-ਅੰਮ੍ਰਿਤਸਰ ਰੂਟ ਉਤੋਂ ਸਰਕਾਰੀ ਬੱਸਾਂ ਨੂੰ ਪਰ੍ਹੇ ਕਰਕੇ ਆਪਣੀਆਂ ਬੱਸਾਂ ਨੂੰ ਚਲਾ ਦ੍ਰਿੱਤਾ ਗਿਆ ਕਿਉਂਕਿ ਉਸ ਦੀਆਂ 40 ਟਾਈਮ ਬੱਸਾਂ ਚਲਦੀਆਂ ਸਨ। ਮੈਂ ਇਸ ਦੇ ਬਾਰੇ ਬਾਦਲ ਸਾਹਿਬ ਅਤੇ ਮਾਸਟਰ ਮੋਹਨ ਲਾਲ ਜੀ ਨੂੰ ਬੇਨਤੀ ਕਰਾਂਗਾ...

**ਮਾਨਯੋਗ ਸਪੀਕਰ** : ਤੁਸੀਂ ਸਮਾਪਤ ਕ੍ਰਨ ਦੀ ਕੋਸ਼ਿਸ਼ ਕਰੋ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਇਹ ਇਸ ਚੀਜ਼ ਨੂੰ ਚੈਕ ਕਰਵਾਉਣ ਕਿ ਕਿੰਨਾ ਟੈਕਸ ਜੋ ਹੈ ਉਹ ਖਜ਼ਾਨੇ ਦੇ ਵਿਚ ਨਹੀਂ ਗਿਆ। ਇਹ ਤਕਰੀਬਨ 8-9 ਕਰੋੜ ਰੁਪਿਆ ਪਿਛਲੇ ਪੰਜ ਸਾਲਾਂ ਦੇ ਵਿਚ ਬਣਦਾ ਹੈ, ਇਹ ਉਸ ਇਨਸਾਨ ਨੇ ਖਾਧਾ ਹੈ ਔਰ ਉਸ ਦੇ ਹਿੱਸੇ ਵਿਚੋਂ ਨਿਕਲਦਾ ਹੈ। ਕੈਪਟਨ ਸਾਹਿਬ ਦੇ ਵੇਲੇ ਜਿਸ ਬੰਦੇ ਨੂੰ ਜਿਥੇ ਵੀ ਲਗਾਇਆ ਉਹ ਉਥੇ ਹੀ ਖਾਣ ਲੱਗ ਪਿਆ। ਕੋਈ ਅਜਿਹਾ ਮੰਤਰੀ ਨਹੀਂ ਹੈ, ਸ਼ਾਇਦ ਹੀ ਕੋਈ ਮੰਤਰੀ ਸੁੱਚਾ ਬਚਿਆ ਹੋਵੇ ਨਹੀਂ ਤਾਂ 99.99% ਮੰਤਰੀ ਅਜਿਹੇ ਹੀ ਸਨ ਜਿਹੜੇ ਕਿ ਅੱਜ ਵੀ ਦੋ ਜਾਂ ਢਾਈ ਹਜ਼ਾਰ ਕਰੋੜ ਰੁਪਏ ਦੇ ਹਨ। ਜਿਸ ਦੀ ਇਸ ਸਦਨ ਦੇ ਵਿਚ ਆਉਣ ਵੇਲੇ ਆਪਣੀ ਵਜੂਦ 200 ਰੁਪਏ ਦੀ ਨਹੀਂ ਸੀ, ਉਹ 200-250 ਕਰੋੜ ਰੁਪਏ ਦੀ ਹੋ ਗਈ ਹੈ। ਇਨ੍ਹਾਂ ਨੇ ਕੋਈ ਜ਼ਮੀਨ ਨਹੀਂ ਛੱਡੀ, ਹਰ ਜ਼ਮੀਨ ਵਿਕੀ ਹੈ, ਕਬਜ਼ੇ ਕੀਤੇ ਹਨ। ਮਗਰ ਆਉਣ ਵਾਲੀ ਸਰਕਾਰ ਦੇ ਸਬੰਧ ਵਿਚ ਮੈਂ ਬੇਨਤੀ ਕਰਨੀ ਹੈ ਕਿ ਜੋ ਰਾਜਪਾਲ ਜੀ ਨੇ ਕਿਹਾ ਹੈ ਕਿ ਉਸ ਦੇ ਉਤੇ ਮੱਥਾ ਟੇਕਦੇ ਹੋਏ, ਅਸੀਂ ਆਪਣੀ ਪ੍ਰਤਿਗਿਆ, ਜੋ ਬਾਦਲ ਸਾਹਿਬ ਨੇ ਜਨਤਾ ਨਾਲ ਵਾਅਦੇ ਕੀਤੇ ਹਨ ਉਨ੍ਹਾਂ ਨੂੰ ਪੂਰਾ ਕਰਨ ਦਾ ਪ੍ਰਣ ਲਿਆ ਹੈ ਔਰ ਉਨ੍ਹਾਂ ਨੂੰ ਪੂਰਾ ਕਰਨ ਦੀ ਅਸੀਂ ਕੋਸ਼ਿਸ਼ ਕਰਾਂਗੇ। ਮੈਂ ਇਨ੍ਹਾਂ ਸ਼ਬਦਾਂ ਦੇ ਨਾਲ ਤੁਹਾਡਾ ਧੰਨਵਾਦ ਕਰਦਾ ਹਾਂ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ)।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਪੰਜਾਬ ਦੇ ਮਾਨਯੋਗ ਰਾਜਪਾਲ ਜੀ ਨੇ ਜੋ ਭਾਸ਼ਣ ਦਿੱਤਾ ਹੈ, ਮੈਂ ਉਸ ਦੇ ਪੱਖ ਵਿਚ ਖੜ੍ਹਾ ਹੋਇਆ ਹਾਂ। ਮੇਰੇ ਸਤਿਕਾਰਯੋਗ ਕਾਂਗਰਸੀ ਵੀਰ ਮੇਰੇ ਖੜ੍ਹੇ ਹੋਣ ਤੇ ਕਹਿ ਰਹੇ ਹਨ ਕਿ ਸਾਡਾ ਹੀ ਬੰਦਾ ਹੈ। ਮੈਂ ਸਿਰਫ ਇੰਨਾ ਹੀ ਕਹਿਣਾ ਹੈ ਕਿ "ਆਤੇ ਆਤੇ ਆਏਗਾ ਦਿਲ ਕੋ ਕਰਾਰ, ਜਾਤੇ ਜਾਤੇ ਬੇਕਰਾਰੀ ਜਾਏਗੀ।" ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਗਵਰਨਰ ਸਾਹਿਬ ਨੇ ਜਿਥੇ ਵੱਖ ਵੱਖ ਮਹਿਕਮਿਆਂ ਦੇ ਸਬੰਧ ਵਿਚ ਸਰਕਾਰ ਦੀਆਂ ਵਿਚਾਰਧਾਰਾਵਾਂ ਨੂੰ ਦੱਸਿਆ ਹੈ, ਉਥੇ ਇਕ ਬਹੁਤ ਹੀ ਸ਼ਲਾਘਾਯੋਗ ਗੱਲ ਕੀਤੀ ਹੈ ਕਿ ਮੌਜੂਦਾ ਸਰਕਾਰ ਦਾ ਮੰਤਵ ਹੈ ਕਿ ਰਾਜ ਦੇ ਮਾਮਲਿਆਂ ਵਿਚ ਨਿੱਜੀ ਅਤੇ ਸਿਆਸੀ ਕੁੜੱਤਣ ਨੂੰ ਖਤਮ ਕਰਨਾ ਹੈ, ਮੈਂ ਇਸ ਦਾ ਸਵਾਗਤ ਕਰਦਾ ਹਾਂ। (ਰੂਲਿੰਗ ਪਾਰਟੀ ਵੱਲੋਂ ਥੰਪਿੰਗ)। ਇਹ ਇੱਕ ਬਹੁਤ ਵੱਡੀ ਪਿਰਤ ਪਾਈ ਹੈ। ਇਸ ਦੇ ਨਾਲ ਜਿਥੇ ਸਦਨ ਦਾ ਉਥੇ ਪੰਜਾਬ ਦਾ ਮਾਹੌਲ ਚੰਗਾ ਹੋਵੇਗਾ ਅਤੇ ਆਉਣ ਵਾਲੇ ਦਿਨਾਂ ਦੇ ਵਿਚ ਜਿਹੜੀ ਅਸੀਂ ਇਕ ਚੰਗੀ ਸੋਚ, ਵਿਕਾਸਸ਼ੀਲ ਸੋਚ ਲੈ ਕੇ ਆਏ ਹਾਂ ਉਸ ਦੇ ਉਤੇ ਇਹ ਸਰਕਾਰ ਪਹਿਰਾ ਦੇਵੇਗੀ। ਇਸ ਲਈ ਮੈਂ ਇਸ ਦਾ ਸਵਾਗਤ ਕਰਦਾ ਹਾਂ। ਮਾਨਯੋਗ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਇਸ ਕਰਕੇ ਵੀ ਆਸ ਹੈ ਕਿਉਂਕਿ ਪੰਜਾਬ ਦੇ ਰਾਜ ਦੀ ਵਾਗਡੋਰ ਇਕ ਅਜਿਹੇ ਤਜਰਬੇਕਾਰ ਆਗੂ ਦੇ ਹੱਥ ਵਿਚ ਹੈ ਜਿਸ ਨੇ ਆਪਣਾ ਰਾਜਸੀ ਸਫ਼ਰ ਇਕ ਪਿੰਡ ਦੇ ਸਰਪੰਚ ਤੋਂ ਸ਼ੁਰੂ ਕਰਕੇ ਮੁੱਖ ਮੰਤਰੀ ਦੇ ਅਹੁਦੇ ਤੱਕ ਕੀਤਾ ਹੈ। ਉਨ੍ਹਾਂ ਨੂੰ ਹਰ ਵਰਗ ਦੀਆਂ ਸਮੱਸਿਆਵਾਂ ਤੇ ਮਜ਼ਬੂਰੀਆਂ ਬਾਰੇ ਪਤਾ ਹੈ। ਮੈਂ ਸਦਨ ਵਿਚ ਆਜ਼ਾਦਾਨਾ ਤੌਰ ਤੇ ਜਿੱਤ ਕੇ ਆਇਆ ਹਾਂ। ਇਸ ਲਈ ਮੈਂ ਇਸ ਗੱਲ ਨੂੰ ਦੇਖਦੇ ਹੋਏ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਆਪਣੇ ਹਲਕੇ ਚਮਕੌਰ ਸਾਹਿਬ ਅਤੇ ਸਮੁੱਚੇ ਪੰਜਾਬ ਦੇ ਵਿਕਾਸ ਲਈ ਪੂਰਾ ਸੋਚ ਵਿਚਾਰ ਕਰਕੇ, ਇਸ ਸਰਕਾਰ ਨੂੰ ਸਮਰਥਨ ਦਿੱਤਾ ਤਾਂ ਕਿ ਜਿਹੜੇ ਯੋਗ ਤੇ ਕਾਰਜਸ਼ੀਲ ਮੁੱਖ ਮੰਤਰੀ ਦੀ ਅਗਵਾਈ ਵਿਚ ਸਰਕਾਰ ਬਣੀ ਹੈ, ਇਹ ਆਉਣ ਵਾਲੇ ਦਿਨਾਂ ਵਿਚ ਵੱਧ ਤੋਂ ਵੱਧ ਪੰਜਾਬ ਦਾ ਵਿਕਾਸ ਕਰ ਸਕੇ। ਮਾਨਯੋਗ ਸਪੀਕਰ ਸਾਹਿਬ, ਸਰਕਾਰ ਦੀ ਆਟਾ ਤੇ ਦਾਲ ਵਾਜਬ ਰੇਟ ਤੇ ਦੇਣ ਦੀ ਜਿਹੜੀ ਵਚਨਬੱਧਤਾ ਸੀ ਉਸ ਨੂੰ ਰਾਜਪਾਲ ਜੀ ਨੇ ਦੁਹਰਾਇਆ ਹੈ, ਮੈਂ ਇਸ ਦਾ ਸਵਾਗਤ ਕਰਦਾ ਹਾਂ। ਆਉਣ ਵਾਲੇ ਦਿਨਾਂ ਵਿਚ ਇਹ ਇਕ ਬਹੁਤ ਵੱਡੀ ਆਮ ਅਤੇ ਗਰੀਬ ਆਦਮੀ ਲਈ ਰਾਹਤ ਹੋਵੇਗੀ। ਮਾਨਯੋਗ ਸਪੀਕਰ ਸਾਹਿਬ, ਸ਼ਗਨ ਸਕੀਮ, ਕਮਜ਼ੋਰ ਵਰਗਾਂ ਲਈ ਬਿਜਲੀ, ਬੁਢਾਪਾ ਪੈਨਸ਼ਨ, ਨੌਜਵਾਨਾਂ ਲਈ ਰੁਜ਼ਗਾਰ ਪੈਦਾ ਕਰਨ ਦੇ ਵੱਖਰੇ ਵੱਖਰੇ ਢੰਗ ਅਤੇ ਸਰਕਾਰੀ ਵਿਭਾਗਾਂ ਵਿਚ ਖਾਲੀ ਪਈਆਂ ਅਸਾਮੀਆਂ ਤੇ ਭਰਤੀ ਆਦਿ ਗੱਲਾਂ ਕੀਤੀਆਂ ਗਈਆਂ ਹਨ, ਇਹ ਸਭ ਵਿਕਾਸ ਦੀ ਨਿਸ਼ਾਨੀ ਹੈ। ਇਸ ਨਾਲ ਪੰਜਾਬ ਦਾ ਵਿਕਾਸ ਮਣਾਂ-ਮੂੰਹੀ ਹੋਵੇਗਾ। ਇਸ ਤੋਂ ਇਲਾਵਾ ਵੱਡੇ ਤੇ ਛੋਟੇ ਉਦਯੋਗ ਨੂੰ ਉਤਸ਼ਾਹਿਤ ਕਰਨ ਬਾਰੇ ਕਿਹਾ ਗਿਆ ਹੈ। ਇਸ ਦੇ ਨਾਲ ਹੀ ਨੌਜਵਾਨਾਂ ਲਈ ਨਵੀਆਂ ਨੌਕਰੀਆਂ ਨਿਕਲਣ ਦੀ ਸੰਭਾਵਨਾ ਬਣੀ ਹੈ। ਅੱਜ ਪੰਜਾਬ ਦੇ ਨੌਜਵਾਨਾਂ ਲਈ ਆਉਣ ਵਾਲੇ ਦਿਨਾਂ ਵਿਚ ਨਵੀਆਂ ਨੌਕਰੀਆਂ ਮਿਲਣ ਦੀ ਆਸ ਪੈਦਾ ਹੋਈ ਹੈ। ਮਾਨਯੋਗ ਰਾਜਪਾਲ ਜੀ ਨੇ ਆਪਣੇ ਭਾਸ਼ਣ ਵਿਚ ਪੰਜ ਹਜ਼ਾਰ ਮੈਗਾਵਾਟ ਬਿਜਲੀ ਦਾ ਉਤਪਾਦਨ ਕਰਨ ਦੀ ਗੱਲ ਕੀਤੀ ਹੈ। ਇਸ ਦੀ ਬਹੁਤ ਜ਼ਿਆਦਾ ਜ਼ਰੂਰਤ ਹੈ।

*12.08 ਵਜੇ ਬਾਅਦ ਦੁਪਹਿਰ

(ਇਸ *ਸਮੇਂ ਸਰਦਾਰ ਸੀਤਲ ਸਿੰਘ, ਮੈਂਬਰ, ਪੈਨਲ ਆਫ਼ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਹਲਕਾ ਚਮਕੌਰ ਸਾਹਿਬ ਵਿਚ ਪਿੰਡ ਬਹਿਰਾਮਪੁਰ ਬੇਤ ਹੈ ਜਿਸ ਵਿਚ ਪੰਜ ਸਾਲਾਂ ਵਿਚ ਇਕ ਗਰਿੱਡ ਸਟੇਸ਼ਨ ਲੱਗਣਾ ਸੀ ਜਿਸ ਵਾਸਤੇ ਪਿੰਡ ਦੀ ਪੰਚਾਇਤ ਨੇ ਤਿੰਨ ਏਕੜ ਜ਼ਮੀਨ ਬਿਜਲੀ ਬੋਰਡ ਨੂੰ ਦਿੱਤੀ ਸੀ। ਉਨ੍ਹਾਂ ਨੇ ਇਸ ਦੀ ਚਾਰ ਦੀਵਾਰੀ ਕਰ ਲਈ ਲੇਕਿਨ ਪਿਛਲੀ ਸਰਕਾਰ ਨੇ ਇਸ ਬਾਰੇ ਕੁਝ ਨਹੀਂ ਸੋਚਿਆ। ਅੱਜ ਉਹ 50 ਪਿੰਡ ਜਿਥੇ 8,000 ਕੁਨੈਕਸ਼ਨ ਲੱਗਣੇ ਸੀ, ਉਹ ਜ਼ਮੀਨ ਖਾਲੀ ਪਈ ਹੈ। ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਸਬੰਧੀ ਪਿਛਲੀ ਸਰਕਾਰ ਨੇ ਕੁਝ ਨਹੀਂ ਕੀਤਾ ਉਹ ਗਰਿੱਡ ਸਟੇਸ਼ਨ ਬਣਾਉਣ ਦੀ ਕ੍ਰਿਪਾਲਤਾ ਕੀਤੀ ਜਾਵੇ। ਇਸ ਦੇ ਨਾਲ ਹੀ ਚਮਕੌਰ ਸਾਹਿਬ ਦੇ 1720 ਲੋਕਾਂ ਨੇ ਟਿਊਬਵੈਲ ਕੁਨੈਕਸ਼ਨ ਲੈਣ ਲਈ ਦਰਖਾਸਤਾਂ ਦਿੱਤੀਆਂ ਸਨ ਜੋ ਕਿ ਦਫਤਰਾਂ ਵਿਚ ਰੁਲ ਰਹੀਆਂ ਹਨ। ਪਿਛਲੀ ਸਰਕਾਰ ਵੇਲੇ ਸਿਵਾਏ ਦਫ਼ਤਰਾਂ ਵਿਚ ਘੁੰਮਣ ਦੇ, ਉਨ੍ਹਾਂ ਨੂੰ ਕੋਈ ਕੁਨੈਕਸ਼ਨ ਨਹੀਂ ਮਿਲਿਆ। ਗਰੀਬ ਕਿਸਾਨਾਂ ਨੂੰ ਟਿਊਬਵੈਲਾਂ ਦੇ ਕੁਨੈਕਸ਼ਨ ਪਹਿਲ ਦੇ ਆਧਾਰ ਤੇ ਦਿੱਤੇ ਜਾਣ ਸਬੰਧੀ ਰਾਜਪਾਲ ਜੀ ਨੇ ਜੋ ਗੱਲ ਕੀਤੀ ਹੈ, ਮੈਂ ਉਸ ਦਾ ਸਵਾਗਤ ਕਰਦਾ ਹਾਂ। ਇਸ ਦੀ ਬੜੀ ਜ਼ਰੂਰਤ ਹੈ। ਇਸੇ ਤਰ੍ਹਾਂ ਚਮਕੌਰ ਸਾਹਿਬ ਹਲਕੇ ਵਿਚ ਸੁਰਤਾਪੁਰ ਦਾ

ਏਰੀਆ ਹੈ ਜਿਥੇ ਸਿਰਫ਼ ਤਿੰਨ ਘੰਟੇ ਬਿਜਲੀ ਆਉਂਦੀ ਹੈ। ਪੰਜਾਬ ਵਿਚ 24 ਘੰਟੇ ਬਿਜਲੀ ਦੇਣ ਦੀਆਂ ਗੱਲਾਂ ਹੋ ਰਹੀਆਂ ਹਨ ਪਰ ਮੇਰੇ ਹਲਕੇ ਵਿਚ ਸੁਰਤਾਪੁਰ ਵਿਚ ਸਿਰਫ਼ 3 ਘੰਟੇ ਬਿਜਲੀ ਮਿਲਦੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਪਿਛੇ ਹੋਇਆ ਉਸ ਨੂੰ ਛੱਡ ਕੇ, ਮੈਨੂੰ ਪੂਰਨ ਆਸ ਹੈ ਕਿ ਆਉਣ ਵਾਲੇ ਦਿਨਾਂ ਵਿਚ ਬਿਜਲੀ ਦਾ ਜੋ ਸੰਕਟ ਹੈ, ਇਸ ਨੂੰ ਸਰਕਾਰ ਜ਼ਰੂਰ ਦੂਰ ਕਰੇਗੀ। ਮਾਨਯੋਗ ਰਾਜਪਾਲ ਜੀ ਦੇ ਭਾਸ਼ਣ ਦੇ ਵਿਚ ਸਥਾਨਕ ਸਰਕਾਰ ਵਿਭਾਗ ਵਲੋਂ ਸ਼ਹਿਰਾਂ ਵਿਚ ਚੁੰਗੀਆਂ ਮੁਆਫ ਕਰਨ ਦਾ ਜੋ ਫੈਸਲਾ ਹੈ, ਉਸ ਨੂੰ ਬਰਕਰਾਰ ਰੱਖਣ ਲਈ ਵਚਨਬੱਧਤਾ ਦੁਹਰਾਈ ਗਈ ਹੈ। ਮੈਂ ਇਸ ਗੱਲ ਦਾ ਵੀ ਸਵਾਗਤ ਕਰਦਾ ਹਾਂ ਕਿਉਂਕਿ ਪਿਛਲੀ ਸਰਕਾਰ ਤਾਂ ਪਹਿਲੇ ਪੰਜ ਸਾਲ ਸ਼ਹਿਰੀ ਚੁੰਗੀ ਬੰਦ ਕਰਨ ਦਾ ਸਿਰਫ ਢੌਂਗ ਰਚਦੀ ਰਹੀ, ਸਿਰਫ ਅਖੀਰ ਵਿਚ ਜਾ ਕੇ ਹੀ ਚੁੰਗੀ ਮੁਆਫ ਕੀਤੀ। ਲੇਕਿਨ ਅੱਜ ਮੈਨੂੰ ਪੂਰੀ ਆਸ ਹੈ ਕਿ ਮੌਜੂਦਾ ਸਰਕਾਰ ਆਉਣ ਵਾਲੇ ਦਿਨਾਂ ਵਿਚ ਸਾਡੇ ਵਪਾਰਕ ਅਦਾਰੇ ਨੂੰ ਚੁੰਗੀ ਬੰਦ ਕਰਨ ਦਾ ਪੂਰਾ ਫਾਇਦਾ ਪਹੁੰਚਾਵੇਗੀ। ਚੇਅਰਮੈਨ ਸਾਹਿਬ, ਖਰੜ ਮਿਊਂਸਿਪਲ ਕੌਂਸਲ ਦਾ ਮੈਂ ਪ੍ਰਧਾਨ ਬਣਿਆ ਹਾਂ, ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਜੋ ਸ਼ਹਿਰ ਹਨ, ਇਨ੍ਹਾਂ ਦੀ ਜੋ ਗਰੋਥ ਹੋ ਰਹੀ ਹੈ, ਉਹ ਬੇਤਰਤੀਬੀ ਹੋ ਰਹੀ ਹੈ, ਪਲਾਨਡ ਤਰੀਕੇ ਨਾਲ ਨਹੀਂ ਹੋ ਰਹੀ। ਹਰ ਕੋਈ ਪ੍ਰਾਪਰਟੀ ਡੀਲਰ ਬਣ ਗਿਆ ਹੈ। ਪ੍ਰਾਪਰਟੀ ਡੀਲਰ ਆਉਂਦਾ ਹੈ, ਦੋ ਚਾਰ ਏਕੜ ਜ਼ਮੀਨ ਖਰੀਦਦਾ ਹੈ ਅਤੇ 10-10 ਫੁੱਟ ਦੀਆਂ ਗਲੀਆਂ ਕੱਢ ਕੇ ਚਲਿਆ ਜਾਂਦਾ ਹੈ। ਬਾਅਦ ਵਿਚ ਨਕਸ਼ਾ ਪਾਸ ਹੁੰਦਾ ਹੈ। ਇਸ ਸਬੰਧੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੂਰੇ ਪੰਜਾਬ ਦੇ ਸ਼ਹਿਰਾਂ ਦਾ, ਹਰ ਸ਼ਹਿਰ ਦਾ ਮਾਸਟਰ ਪਲਾਨ ਜਿਹੜਾ ਹੈ, ਉਹ ਪਹਿਲਾਂ ਹੀ ਤਿਆਰ ਕਰ ਲਿਆ ਜਾਵੇ ਔਰ ਫਿਰ ਉਸ ਦੇ ਮੁਤਾਬਿਕ ਸ਼ਹਿਰ ਦੀ ਗਰੋਥ ਹੋਵੇ ਤਾਂ ਕਿ ਆਉਣ ਵਾਲੇ ਸਮੇਂ ਵਿਚ ਪੰਜਾਬ ਦੇ ਸ਼ਹਿਰ ਬਹੁਤ ਵਧੀਆ ਤੇ ਯੋਜਨਾਬੱਧ ਤਰੀਕੇ ਦੇ ਨਾਲ ਬਣ ਸਕਣ। ਚੇਅਰਮੈਨ ਸਾਹਿਬ, ਮੈਂ ਕਸਬਾ ਚਮਕੌਰ ਸਾਹਿਬ ਦੇ ਬਾਰੇ ਬੇਨਤੀ ਕਰਨੀ ਚਾਹੁੰਦਾ ਹਾਂ। ਇਸ ਜਗ੍ਹਾ ਬਾਰੇ ਅੱਲ੍ਹਾ ਯਾਰ ਖਾਂ ਜੋਗੀ ਜੀ ਨੇ ਕਿੰਨੇ ਖੂਬਸੂਰਤ ਲਫਜ਼ਾਂ ਵਿਚ ਕਿਹਾ ਹੈ :

> "ਅਗਰ ਏਕ ਹਿੰਦ ਮੇਂ ਤੀਰਥ ਹੈ ਯਾਤਰਾ ਕੇ ਲਿਯੇ,
> ਕਟਾਏ ਬਾਪ ਨੇ ਬੇਟੇ ਯਹਾਂ ਧਰਮ ਕੇ ਲਿਯੇ।"

ਚਮਕੌਰ ਸਾਹਿਬ ਦੀ ਧਾਰਮਿਕ ਤੇ ਇਤਿਹਾਸਕ ਮਹੱਤਤਾ ਨੂੰ ਇੱਥੇ ਕੌਣ ਨਹੀਂ ਜਾਣਦਾ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਵੇਲੇ ਸਾਡੇ ਮਾਨਯੋਗ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਚਮਕੌਰ ਸਾਹਿਬ ਬਾਰੇ ਚਮਕੌਰ ਸਾਹਿਬ ਡਿਵੈਲਪਮੈਂਟ ਬੋਰਡ ਬਣਾਇਆ ਸੀ। ਉਨ੍ਹਾਂ ਦੀ ਰਹਿਨੁਮਾਈ ਥੱਲੇ ਇਹ ਬੋਰਡ ਬਣਿਆ ਸੀ ਪਰ ਅਗਲੀ ਸਰਕਾਰ ਨੇ ਇਸ ਨੂੰ ਗੌਲਿਆ ਹੀ ਨਹੀਂ ਅਤੇ ਪਿਛਲੇ ਪੰਜ ਸਾਲਾਂ ਵਿਚ ਸਾਡੇ ਚਮਕੌਰ ਸਾਹਿਬ ਦੀ ਕੋਈ ਡਿਵੈਲਪਮੈਂਟ ਨਹੀਂ ਹੋਈ ਕਿਉਂਕਿ ਕਾਂਗਰਸ ਪਾਰਟੀ ਨੇ ਇਸ ਨੂੰ ਹਮੇਸ਼ਾਂ ਹੀ ਆਪਣੀ ਹਾਰੀ ਹੋਈ ਸੀਟ ਸਮਝਿਆ ਹੈ। ਇਸ ਲਈ ਕਦੇ ਵੀ ਕੋਈ ਡਿਵੈਲਪਮੈਂਟ ਨਹੀਂ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਹੋਈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚਮਕੌਰ ਸਾਹਿਬ ਡਿਵੈਲਪਮੈਂਟ ਬੋਰਡ ਨੂੰ ਕਾਇਮ ਕੀਤਾ ਜਾਵੇ। ਚਮਕੌਰ ਸਾਹਿਬ ਵਿਚ ਮਿਉਂਸਿਪਲ ਕੌਂਸਲ ਬਣਾ ਕੇ ਇਸ ਦੀ ਵਾਟਰ ਸਪਲਾਈ ਅਤੇ ਸੀਵਰੇਜ ਸਪਲਾਈ 100% ਸਹੀ ਹੋਣੀ ਚਾਹੀਦੀ ਹੈ ਤਾਂ ਕਿ ਉਹ ਥਾਂ ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੁਹ ਪ੍ਰਾਪਤ ਹੈ, ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦਿਆਂ ਨੇ ਸਿੱਖ ਧਰਮ ਲਈ, ਸਿੱਖ ਕੌਮ ਦੇ ਲਈ ਆਪਣੀ ਸ਼ਹਾਦਤ ਦਿੱਤੀ ਹੈ, ਉਸ ਜਗ੍ਹਾ ਦੀ ਸਹੀ ਅਤੇ ਵਧੀਆ ਤਰੀਕੇ ਨਾਲ ਡਿਵੈਲਪਮੈਂਟ ਹੋ ਸਕੇ। ਮਾਨਯੋਗ ਰਾਜਪਾਲ ਜੀ ਦੇ ਭਾਸ਼ਣ ਦੇ ਪੰਨਾ ਨੰ; 18 ਤੇ 19 ਦੇ ਵਿਚ ਸਿੰਜਾਈ ਦੇ ਸਬੰਧ ਵਿਚ ਵਧੀਆ ਸਕੀਮਾਂ ਦਰਸਾਈਆਂ ਗਈਆਂ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਤੁਹਾਡੇ ਤੋਂ ਪੂਰਨ ਸਹਿਯੋਗ ਦੀ ਆਸ ਕਰਦਾ ਹਾਂ, ਕਿਉਂਕਿ ਰੋਪੜ ਅਤੇ ਮੁਹਾਲੀ ਜ਼ਿਲ੍ਹਿਆਂ ਦੇ ਵਿਚ ਸਿੰਜਾਈ ਦੇ ਯੋਗ ਪ੍ਰਬੰਧ ਨਹੀਂ ਹਨ, ਇੱਥੇ ਸਿੰਜਾਈ ਦੇ ਯੋਗ ਪ੍ਰਬੰਧ ਕੀਤੇ ਜਾਣ। ਇਹ ਇਸ ਲਈ ਵੀ ਬਹੁਤ ਜ਼ਰੂਰੀ ਹੈ ਕਿਉਂਕਿ ਸ਼੍ਰੋਮਣੀ ਅਕਾਲੀ ਦਲ ਨੇ ਮੈਨੀਫੈਸਟੋ ਵਿਚ ਵੀ ਇਹ ਗੱਲ ਦਿੱਤੀ ਹੋਈ ਹੈ ਔਰ ਮੈਨੂੰ ਉਮੀਦ ਹੈ ਕਿ ਆਉਣ ਵਾਲੇ ਦਿਨਾਂ ਵਿਚ ਦਸ਼ਮੇਸ਼ ਨਹਿਰ ਲਈ ਜੋ ਪ੍ਰਾਜੈਕਟ ਹੈ, ਉਸ ਨੂੰ ਸਿਰੇ ਚੜ੍ਹਾਇਆ ਜਾਵੇਗਾ, ਜਿਸ ਦੀ ਕਿ ਬਹੁਤ ਜ਼ਰੂਰਤ ਹੈ। ਇਸ ਦੇ ਨਾਲ ਹੀ ਮੈਂ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚੇਅਰਮੈਨ ਸਾਹਿਬ, ਪੰਜਾਬ ਦੇ ਪਾਣੀਆਂ ਦਾ ਲੈਵਲ ਧਰਤੀ ਦੇ ਵਿਚ ਬਹੁਤ ਡੂੰਘਾ ਹੁੰਦਾ ਜਾ ਰਿਹਾ ਹੈ। ਇਹ ਕਾਫੀ ਭਾਰੀ ਚਿੰਤਾ ਦਾ ਵਿਸ਼ਾ ਹੈ। ਪਿਛੇ ਜਿਹੇ ਮੈਂ ਸਾਊਥ ਕੋਰੀਆ ਦੇ ਵਿਚ ਗਿਆ ਸੀ। ਮੈਂ ਉਥੇ ਦੀ ਸਟੱਡੀ ਕੀਤੀ ਅਤੇ ਦੇਖਿਆ ਕਿ ਉਥੇ ਦੇ ਲੋਕ ਅਤੇ ਹੋਰ ਵੀ ਡਿਵੈਲਪਡ ਕੰਟਰੀਜ਼ ਦੇ ਲੋਕ ਸਿੰਜਾਈ ਦੇ ਲਈ ਅਤੇ ਪੀਣ ਦੇ ਪਾਣੀ ਲਈ ਨਹਿਰਾਂ, ਤਾਲਾਬਾਂ, ਝੀਲਾਂ ਆਦਿ ਦਾ ਹੀ ਪਾਣੀ ਵਰਤਦੇ ਹਨ, ਟਿਊਬਵੈਲ ਨਹੀਂ ਲਗਾਉਂਦੇ, ਲੇਕਿਨ ਆਪਾਂ ਥੱਲੇ ਟਿਊਬਵੈਲ ਲਗਾ ਕੇ ਪਾਣੀ ਦਾ ਲੈਵਲ ਹੋਰ ਹੇਠਾਂ ਵੱਲ ਕਰਦੇ ਜਾ ਰਹੇ ਹਾਂ। ਮੇਰੀ ਬੇਨਤੀ ਹੈ ਕਿ ਨਹਿਰਾਂ ਦਾ ਪਾਣੀ ਵੱਧ ਤੋਂ ਵੱਧ ਸਿੰਜਾਈ ਦੇ ਲਈ ਦਿੱਤਾ ਜਾਵੇ। ਸ਼ਹਿਰਾਂ ਨੂੰ ਵੀ ਨਹਿਰਾਂ ਦਾ ਪਾਣੀ ਹੀ ਮੁਹੱਈਆ ਕਰਵਾਇਆ ਜਾਵੇ। ਮੈਂ, ਚੇਅਰਮੈਨ ਸਾਹਿਬ, ਸਿਹਤ ਵਿਭਾਗ ਬਾਰੇ ਜੋ ਮਾਨਯੋਗ ਰਾਜਪਾਲ ਜੀ ਨੇ ਆਪਣੀਆਂ ਸਕੀਮਾਂ ਦਿੱਤੀਆਂ ਹਨ, ਉਨ੍ਹਾਂ ਦੀ ਪ੍ਰੋੜ੍ਹਤਾ ਕਰਦਾ ਹਾਂ। ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਜਾਗਰੂਕ ਹੋਵੇ। ਸਰਕਾਰੀ ਪ੍ਰਸ਼ਾਸਨ ਦੀ ਮਿਲੀ ਭੁਗਤ ਦੇ ਨਾਲ ਅਤੇ ਨੇਤਾਵਾਂ ਦੀ ਯੋਗ ਅਗਵਾਈ ਥੱਲੇ ਜਿਹੜੇ ਨਸ਼ੇ ਪੰਜਾਬ ਵਿਚ ਵਿਕਦੇ ਰਹੇ ਹਨ, ਹੁਣ ਇਸ ਤਰ੍ਹਾਂ ਦੇ ਮਾਹੌਲ ਨੂੰ ਖਤਮ ਕੀਤਾ ਜਾਣਾ ਚਾਹੀਦਾ ਹੈ। ਨਸ਼ਿਆਂ ਅਤੇ ਭਰੂਣ ਹੱਤਿਆ ਦੇ ਖਿਲਾਫ ਰਾਜ ਵਿਚ ਮੁਹਿੰਮ ਚਲਾਈ ਜਾਵੇ ਤਾਂ ਕਿ ਨਸ਼ਿਆਂ ਅਤੇ ਭਰੂਣ ਹੱਤਿਆ ਵਰਗੇ ਅਪਰਾਧ ਬੰਦ ਹੋ ਸਕਣ।

ਚੇਅਰਮੈਨ ਸਾਹਿਬ, ਸਿੱਖਿਆ ਦੇ ਖੇਤਰ ਵਿਚ ਮਾਨਯੋਗ ਰਾਜਪਾਲ ਜੀ ਦੇ ਐਡਰੈਸ ਵਿਚ ਆਦਰਸ਼ ਸਕੂਲ ਖੋਲ੍ਹੇ ਜਾਣ ਬਾਰੇ ਕਿਹਾ ਗਿਆ ਹੈ। ਮੈਂ ਇਸ ਦੀ ਸ਼ਲਾਘਾ ਕਰਦਾ ਹਾਂ। ਮੈਂ ਸਦਨ ਦਾ ਧਿਆਨ ਸਿੱਖਿਆ ਦੇ ਖੇਤਰ ਵਿਚ ਦਿਵਾਉਣਾ ਚਾਹੁੰਦਾ ਹਾਂ।

ਸਾਡੇ ਪਿੰਡਾਂ ਦੀ ਪੜ੍ਹਾਈ ਦੇ ਮਿਆਰ ਵਿਚ ਬਹੁਤ ਗਿਰਾਵਟ ਆਈ ਹੈ। ਜਦ ਪਿੱਛੇ ਮੈਡੀਕਲ ਕਾਲਿਜ ਵਿਚ ਐਡਮਿਸ਼ਨਜ਼ ਹੋਈਆਂ ਅਤੇ 1400 ਬੱਚੇ ਐਮ.ਬੀ.ਬੀ.ਐਸ. ਅਤੇ ਬੀ.ਡੀ.ਐਸ. ਵਿਚ ਭਰਤੀ ਹੋਏ ਤਾਂ ਉਨ੍ਹਾਂ ਵਿਚੋਂ ਸਿਰਫ 90 ਹੀ ਪੇਂਡੂ ਖੇਤਰ ਦੇ ਨਾਲ ਸਬੰਧ ਰਖਦੇ ਸੀ ਔਰ ਬਾਕੀ ਸਾਰੇ ਸ਼ਹਿਰੀ ਖੇਤਰ ਦੇ ਨਾਲ ਸਬੰਧ ਰੱਖਦੇ ਸਨ। ਪੰਜਾਬ ਦੀ ਆਬਾਦੀ ਦਾ 66% ਹਿੱਸਾ ਪਿੰਡਾਂ ਵਿਚ ਰਹਿ ਰਿਹਾ ਹੈ ਜਦ ਕਿ ਪਿੰਡਾਂ ਵਿਚੋਂ ਸਿਰਫ 6 ਪ੍ਰਤੀਸ਼ਤ ਬੱਚੇ ਹੀ ਪੜ੍ਹਾਈ ਵਿਚ ਅੱਗੇ ਆ ਰਹੇ ਹਨ। ਮੈਂ ਜ਼ਿਕਰ ਕਰਦਾ ਹਾਂ ਚਮਕੌਰ ਸਾਹਿਬ ਦਾ, ਜਿਥੋਂ ਮੈਂ ਆਜ਼ਾਦ ਉਮੀਦਵਾਰ ਚੁਣਿਆ ਗਿਆ ਹਾਂ, ਸਾਡੇ ਇਲਾਕੇ ਵਿਚ 15 ਸੀਨੀਅਰ ਸੈਕੰਡਰੀ ਸਕੂਲ ਹਨ ਜਿਨ੍ਹਾਂ ਵਿਚੋਂ ਸਿਰਫ 3 ਸਕੂਲਾਂ ਵਿਚ ਸਾਇੰਸ ਦੀ ਪੜ੍ਹਾਈ ਹੁੰਦੀ ਹੈ ਅਤੇ ਬਾਕੀ ਸਕੂਲਾਂ ਵਿਚ ਮਜਬੂਰਨ ਸਿਰਫ ਆਰਟਸ ਹੀ ਪੜ੍ਹਾਈ ਜਾਂਦੀ ਹੈ। ਚਮਕੌਰ ਸਾਹਿਬ ਵਿਚ ਕੁਲ 618 ਟੀਚਰਾਂ ਦੀਆਂ ਆਸਾਮੀਆਂ ਹਨ ਜਿਨ੍ਹਾਂ ਵਿਚੋਂ 171 ਆਸਾਮੀਆਂ ਖਾਲੀ ਪਈਆਂ ਹਨ ਜਿਹੜਾ ਕਿ ਕਰੀਬ 26% ਬਣਦਾ ਹੈ। ਪਿਛਲੀ ਸਰਕਾਰ ਨੇ ਇਸ ਗੱਲ ਵੱਲ ਕੋਈ ਧਿਆਨ ਨਹੀਂ ਦਿੱਤਾ। ਜਿਸ ਇਲਾਕੇ ਵਿਚ 26% ਆਸਾਮੀਆਂ ਖਾਲੀ ਪਈਆਂ ਹੋਣ ਉਥੇ ਪੜ੍ਹਾਈ ਦਾ ਕੀ ਹਾਲ ਹੋਵੇਗਾ, ਤੁਸੀਂ ਸੋਚ ਸਕਦੇ ਹੋ। 2 ਲੱਖ ਦੀ ਆਬਾਦੀ ਵਾਲਾ ਹਲਕਾ ਚਮਕੌਰ ਸਾਹਿਬ ਜਿਸ ਦੀ ਧਾਰਮਿਕ ਦ੍ਰਿਸ਼ਟੀ ਨਾਲ ਬੜੀ ਮਹੱਤਤਾ ਹੈ, ਉਥੇ ਇੱਕ ਵੀ ਕਾਲਜ ਨਹੀਂ ਬਣਾਇਆ ਗਿਆ ਉੱਥੇ ਘੱਟ ਤੋਂ ਘੱਟ ਇਕ ਕਾਲਜ ਜ਼ਰੂਰ ਹੋਣਾ ਚਾਹੀਦਾ ਹੈ ਅਤੇ ਉਥੇ ਡਾਕਟਰੀ/ਇੰਜੀਨੀਅਰਿੰਗ ਦਾ ਕਾਲਜ ਵੀ ਹੋਣਾ ਚਾਹੀਦਾ ਹੈ ਲੇਕਿਨ ਅੱਜ ਤੱਕ ਇਸ ਕੰਸਟੀਚੁਐਂਸੀ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ। ਚੇਅਰਮੈਨ ਸਾਹਿਬ, ਰਾਜਪਾਲ ਜੀ ਦੇ ਭਾਸ਼ਨ ਵਿਚ 22ਵੇਂ ਅਤੇ 23ਵੇਂ ਸਫੇ ਤੇ ਅਨੁਸੂਚਿਤ ਜਾਤੀਆਂ ਬਾਰੇ ਗੱਲ ਕੀਤੀ ਗਈ ਹੈ। ਮੈਨੂੰ ਬੜੀ ਖੁਸ਼ੀ ਹੈ ਕਿ ਰਾਜਪਾਲ ਜੀ ਨੇ ਅਨੁਸੂਚਿਤ ਜਾਤੀਆਂ ਲਈ ਵਧੀਆ ਸਕੀਮਾਂ ਬਾਰੇ ਜ਼ਿਕਰ ਕੀਤਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਪਿਛਲੇ ਪੰਜ ਸਾਲਾਂ ਵਿਚ ਜੋ ਰਾਜ ਰਿਹਾ, ਉਨ੍ਹਾਂ ਨੇ ਹਮੇਸ਼ਾ ਹੀ ਸਾਡੇ ਐਸ.ਸੀਜ਼ ਨੂੰ ਆਪਣਾ ਵੋਟ ਬੈਂਕ ਸਮਝਿਆ ਹੈ। ਕਾਂਗਰਸ ਪਾਰਟੀ ਹਮੇਸ਼ਾ ਸ਼ਡਿਊਲਡ ਕਾਸਟ ਲੋਕਾਂ ਨੂੰ ਆਪਣਾ ਵੋਟ ਬੈਂਕ ਸਮਝ ਕੇ ਉਨ੍ਹਾਂ ਨੂੰ ਆਪਣੇ ਨਾਲ ਰੱਖਦੀ ਰਹੀ ਹੈ ਲੇਕਿਨ ਉਨ੍ਹਾਂ ਦੀ ਭਲਾਈ ਲਈ ਕਾਂਗਰਸ ਸਰਕਾਰ ਨੇ ਪਿਛਲੇ ਪੰਜ ਸਾਲਾਂ ਵਿਚ ਕੁਝ ਨਹੀ ਕੀਤਾ। ਮਿਤੀ 6.3.2003 ਨੂੰ ਪਿਛਲੀ ਸਰਕਾਰ ਨੇ ਆਪਣੀ ਕੈਬਨਿਟ ਵਿਚ ਜੋ ਫੈਸਲਾ ਲਿਆ, ਉਸ ਨੂੰ ਵੀ ਉਸ ਨੇ ਕੋਈ ਅਮਲੀ ਜਾਮਾ ਨਹੀਂ ਪਹਿਨਾਇਆ। ਇਸ ਤੋਂ ਇਲਾਵਾ ਸੈਂਟਰਲੀ ਸਪਾਂਸਰਡ ਸਕੀਮਾਂ ਤਹਿਤ ਜੋ ਸਾਨੂੰ ਸਹਾਇਤਾ ਮਿਲਦੀ ਹੈ, ਉਸ ਸਹਾਇਤਾ ਵਾਸਤੇ ਸਾਲ 2002, 2003, 2004, 2005 ਅਤੇ 2006 ਵਿਚ ਕੋਈ ਪੈਸਾ ਸੈਂਟਰ ਵੱਲੋਂ ਪੰਜਾਬ ਨੂੰ ਨਹੀਂ ਮਿਲਿਆ। ਇਥੇ ਹੀ ਬੱਸ ਨਹੀਂ, ਜੋ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਹੈ, ਪਿਛਲੇ ਪੰਜ ਸਾਲਾਂ ਦੌਰਾਨ ਅਨੁਸੂਚਿਤ ਜਾਤੀਆਂ/ਗਰੀਬ ਲੋਕਾਂ ਨੂੰ ਕੋਈ ਕਰਜ਼ਾ ਇਸ ਕਾਰਪੋਰੇਸ਼ਨ ਨੇ ਨਹੀਂ ਦਿੱਤਾ। ਗਰੀਬ ਬੱਚਿਆਂ ਨੂੰ ਪੜ੍ਹਾਈ ਲਈ ਜੋ ਲੋਨ ਮਿਲਦਾ ਹੁੰਦਾ ਸੀ, ਉਹ ਵੀ ਪਿਛਲੀ ਸਰਕਾਰ ਨੇ ਬੰਦ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਕਰ ਦਿੱਤਾ। ਇਸ ਤੋਂ ਇਲਾਵਾ ਸੰਵਿਧਾਨ ਦੀ 81ਵੀਂ/82ਵੀਂ ਸੋਧ ਖਤਮ ਕਰਨ ਸਬੰਧੀ ਜੋ 85ਵੀਂ ਸੋਧ ਹੈ ਜਿਹੜੀ ਕਿ ਮਾਨਯੋਗ ਸੁਪਰੀਮ ਕੋਰਟ ਵੱਲੋਂ ਵੀ ਪ੍ਰਵਾਨ ਹੋ ਚੁੱਕੀ ਹੈ, ਉਹ ਵੀ ਲਾਗੂ ਨਹੀਂ ਕੀਤੀ। ਇਸ ਸਾਰੇ ਕੁਝ ਦਾ ਨਤੀਜਾ ਕੀ ਹੋਇਆ? ਪਿਛਲੀ ਸਰਕਾਰ ਦੀਆਂ ਦਲਿਤ ਲੋਕਾਂ ਪ੍ਰਤੀ ਨਾਂਹ-ਪੱਖੀ ਨੀਤੀਆਂ ਕਾਰਣ ਇਨ੍ਹਾਂ ਲੋਕਾਂ ਨੇ ਉਸ ਸਰਕਾਰ ਦਾ ਸਾਥ ਨਹੀਂ ਦਿੱਤਾ। ਨਤੀਜਾ ਇਹ ਹੋਇਆ ਕਿ ਜਿਹੜੀਆਂ ਕੁੱਲ 29 ਸੀਟਾਂ ਸ਼ਡਿਊਲਡ ਕਾਸਟ ਲੋਕਾਂ ਵਾਸਤੇ ਰਾਖਵੀਆਂ ਹਨ, ਉਨ੍ਹਾਂ ਵਿਚੋਂ 20 ਸੀਟਾਂ ਤੇ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਉਮੀਦਵਾਰ ਜਿੱਤ ਕੇ ਆਏ, 2 ਸੀਟਾਂ ਤੇ ਆਜ਼ਾਦ ਉਮੀਦਵਾਰ ਜਿੱਤ ਕੇ ਆਏ ਅਤੇ ਕੇਵਲ 7 ਸੀਟਾਂ ਤੇ ਹੀ ਕਾਂਗਰਸ ਪਾਰਟੀ ਦੇ ਉਮੀਦਵਾਰ ਜਿੱਤ ਕੇ ਆਏ। ਕੁੱਲ 29 ਰਿਜ਼ਰਵ ਸੀਟਾਂ ਵਿਚੋਂ ਇਨ੍ਹਾਂ ਦੇ ਕੇਵਲ 7 ਉਮੀਦਵਾਰ ਹੀ ਜਿੱਤ ਕੇ ਆਏ।

*12.22 ਵਜੇ ਬਾਅਦ ਦੁਪਹਿਰ

(ਇਸ * ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਨਤੀਜਾ ਇਸ ਗੱਲ ਦੀ ਪ੍ਰੋੜ੍ਹਤਾ ਕਰਦਾ ਹੈ ਕਿ ਮੌਜੂਦਾ ਸਰਕਾਰ ਦੀ ਕਾਇਮੀ ਵਿਚ ਦਲਿਤ ਭਾਈਚਾਰੇ ਨੇ ਇਹ ਅਹਿਮ ਭੂਮਿਕਾ ਇਸ ਕਰਕੇ ਨਿਭਾਈ ਹੈ ਕਿ ਇਹ ਸਰਕਾਰ ਇਨ੍ਹਾਂ ਲੋਕਾਂ ਦੀਆਂ ਸਮੱਸਿਆਵਾਂ ਦਾ ਨਿਪਟਾਰਾ ਪਹਿਲ ਦੇ ਆਧਾਰ ਤੇ ਕਰੇਗੀ। ਮੈਂ ਗਵਰਨਰ ਸਾਹਿਬ ਦੇ ਸਮੁੱਚੇ ਭਾਸ਼ਣ ਦੀ ਪ੍ਰਸੰਸਾ ਕਰਦਾ ਹਾਂ ਅਤੇ ਇਸ ਵਿਚ ਦੱਸੀਆਂ ਗਈਆਂ ਸਰਕਾਰ ਦੀਆਂ ਸਾਰੀਆਂ ਨੀਤੀਆਂ ਦੀ ਪ੍ਰੋੜ੍ਹਤਾ ਕਰਦਾ ਹਾਂ। ਮੈਂ ਇਹ ਵੀ ਆਸ ਕਰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦਾ ਗਠਜੋੜ ਇਨ੍ਹਾਂ ਸਾਰੀਆਂ ਨੀਤੀਆਂ ਨੂੰ ਪੂਰੀ ਦ੍ਰਿੜ੍ਹਤਾ ਨਾਲ ਅਮਲ ਵਿਚ ਲਿਆਵੇਗਾ। ਇਸ ਦੇ ਨਾਲ ਹੀ ਮੈਂ ਪੂਰੇ ਸਦਨ ਨੂੰ ਇਹ ਅਪੀਲ ਕਰਦਾ ਹਾਂ ਕਿ ਸਰਕਾਰ ਦੀਆਂ ਗਲਤ ਨੀਤੀਆਂ ਦਾ ਵਿਰੋਧ ਹੋਣਾ ਤਾਂ ਚਾਹੀਦਾ ਹੈ ਲੇਕਿਨ ਇਹ ਵਿਰੋਧ ਸਿਰਫ ਇਸ ਕਰਕੇ ਹੀ ਨਹੀਂ ਕਰਨਾ ਚਾਹੀਦਾ ਕਿ ਵਿਰੋਧ ਕਰਨਾ ਹੀ ਕਰਨਾ ਹੈ। ਗਲਤ ਮੁੱਦਿਆਂ ਉੱਤੇ ਵਿਰੋਧ ਕਰਨਾ ਜ਼ਰੂਰੀ ਹੈ ਲੇਕਿਨ ਸਹੀ ਸੋਚ ਦਾ ਵਿਰੋਧ ਨਹੀਂ ਹੋਣਾ ਚਾਹੀਦਾ। ਮਾਨਯੋਗ ਰਾਜਪਾਲ ਜੀ ਨੇ ਜੋ ਭਾਸ਼ਣ ਦਿੱਤਾ ਹੈ, ਇਸ ਵਿਚ ਸਰਕਾਰੀ ਨੀਤੀਆਂ ਦੱਸੀਆਂ ਗਈਆਂ ਹਨ ਅਤੇ ਆਉਣ ਵਾਲੇ ਪੰਜ ਸਾਲਾਂ ਲਈ ਸਰਕਾਰ ਦਾ ਏਜੰਡਾ ਬਹੁਤ ਵਧੀਆ ਤਰੀਕੇ ਨਾਲ ਪੇਸ਼ ਕੀਤਾ ਗਿਆ ਹੈ। ਇਸ ਭਾਸ਼ਣ ਦਾ ਸਵਾਗਤ ਕਰਨਾ ਬਣਦਾ ਹੈ ਅਤੇ ਮੈਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ। (ਥੰਪਿੰਗ)

**ਸਰਦਾਰ ਈਸ਼ਰ ਸਿੰਘ ਮਿਹਰਬਾਨ (ਕੂੰਮ੍ ਕਲਾਂ, ਐਸ.ਸੀ.) :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਤਹਿ ਦਿਲੋਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਬਖਸ਼ਿਆ ਹੈ। ਇਸ ਮਹਾਨ ਸਦਨ ਵਿਚ ਪੰਜਾਬ ਦੇ ਸਤਿਕਾਰਯੋਗ ਲੋਕਾਂ ਨੇ ਆਪਣੇ ਵੋਟ ਅਧਿਕਾਰ ਦਾ ਇਸਤੇਮਾਲ ਕਰਦਿਆਂ ਸਾਨੂੰ

ਚੁਣ ਕੇ ਭੇਜਿਆ ਹੈ। ਇਹ ਲੋਕਤੰਤਰ ਹੈ ਔਰ ਇਸ ਸਦਨ ਵਿਚ ਮੇਰੇ ਸਾਹਮਣੇ ਟਰੈਜ਼ਰੀ ਬੈਂਚਾਂ ਤੇ ਜੋ ਬੈਠੇ ਹਨ, ਉਹ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਰਲੀ ਮਿਲੀ ਸਰਕਾਰ ਦੇ ਨੁਮਾਇੰਦੇ ਬੈਠੇ ਹਨ ਹਾਲਾਂ ਕਿ ਇਨ੍ਹਾਂ ਦੋਹਾਂ ਪਾਰਟੀਆਂ ਦੀਆਂ ਨੀਤੀਆਂ ਦਾ ਆਪਸ ਵਿਚ ਕੋਈ ਮੇਲ ਨਹੀਂ ਹੈ। ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਹੋਣ ਤੇ ਨਾਤੇ ਸਰਕਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ, ਨੇ ਲੋਕਾਂ ਨਾਲ ਆਪਣੇ ਚੋਣ ਵਾਅਦਿਆਂ ਦੌਰਾਨ, ਇਕ ਅਹਿਮ ਮੁੱਦਾ ਪੰਜਾਬ ਦੇ ਪਾਣੀਆਂ ਦਾ ਉਠਾਇਆ ਸੀ ਔਰ ਧਾਰਾ 5 ਨੂੰ ਖਤਮ ਕਰਨ ਬਾਰੇ ਇਨ੍ਹਾਂ ਨੇ ਜਨਤਾ ਨਾਲ ਵਾਅਦਾ ਕੀਤਾ ਸੀ ਔਰ ਪੰਜਾਬ ਦੇ ਲੋਕਾਂ ਨੂੰ ਕਿਹਾ ਸੀ ਕਿ ਅਸੀਂ ਆਪਣੀ ਪਹਿਲੀ ਕੈਬਨਿਟ ਮੀਟਿੰਗ ਵਿਚ ਇਹ ਪਾਸ ਕਰਕੇ ਲਿਆਵਾਂਗੇ ਔਰ ਇਨ੍ਹਾਂ ਦੀ ਭਾਈਵਾਲ ਬੀ.ਜੇ.ਪੀ. ਦੇ ਸਤਿਕਾਰਯੋਗ ਮੈਂਬਰ ਸਾਹਿਬਾਨ ਨੇ ਇਸ ਗੱਲ ਲਈ ਇਨ੍ਹਾਂ ਦਾ ਸਾਥ ਨਹੀਂ ਦਿੱਤਾ ਜਿਸ ਕਰਕੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਥੋੜ੍ਹਾ ਜਿਹਾ ਡਰਨਾ ਪਿਆ ਔਰ ਗੱਲ ਲੰਮੀ ਪਾ ਦਿੱਤੀ ਔਰ ਜਿਹੜੀ ਇਨ੍ਹਾਂ ਦੀ ਆਪਸੀ ਭਾਈਵਾਲ ਸਾਂਝ ਸੀ, ਉਸ ਵਿਚ ਤ੍ਰੇੜ ਆ ਗਈ। ਅੱਜ ਪੰਜਾਬ ਦੇ ਲੋਕ ਇਹ ਦੇਖਦੇ ਹਨ ਕਿ ਜਿਹੜਾ ਲੋਕਾਂ ਨੇ ਪੰਜ ਸਾਲ ਦਾ ਫਤਵਾ ਦਿੱਤਾ ਹੈ, ਦੇਖਦੇ ਹਾਂ ਕਿ ਉਹ ਕਦੋਂ ਤੱਕ ਨਿਭਦਾ ਹੈ। ਸਪੀਕਰ ਸਾਹਿਬ, ਪੰਜਾਬ ਦੇ ਪਾਣੀਆਂ ਦੀ ਗੱਲ ਆਉਂਦੀ ਹੈ, ਸਾਨੂੰ ਥੋੜ੍ਹਾ ਜਿਹਾ ਇਸ ਦੇ ਪਿਛੋਕੜ ਵਿਚ ਜਾਣਾ ਪਵੇਗਾ, ਮੈਂ ਦੱਸਦਾ ਹਾਂ ਕਿ ਜਿਸ ਵਕਤ ਪੰਜਾਬੀ ਸੂਬਾ ਬਣਿਆ, ਉਸ ਸਮੇਂ ਜੋ ਪਾਣੀਆਂ ਦੀ ਵੰਡ ਦੂਜੇ ਗਵਾਂਢੀ ਸੂਬਿਆਂ ਦੇ ਨਾਲ ਹੋਈ ਸੀ ਉਸ ਦੇ ਤਹਿਤ ਕੁਝ ਪਾਣੀ ਅਜਿਹੇ ਸਨ ਜਿਹੜੇ ਕਿ ਪੰਜਾਬ ਸਰਕਾਰ ਵਲੋਂ ਆਪਣੇ ਗਵਾਂਢੀ ਰਾਜਾਂ ਨਾਲ ਐਗਰੀਮੈਂਟ ਕਰਕੇ ਦਿੱਤੇ ਗਏ ਸਨ। ਸਭ ਤੋਂ ਜ਼ਿਆਦਾ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਾਡੇ ਟਰੈਜ਼ਰੀ ਬੈਂਚਾਂ ਤੇ ਬੈਠੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਜਦ ਉਹ 1978 ਵਿਚ ਮੁੱਖ ਮੰਤਰੀ ਬਣੇ, ਇਸ ਐਗਰੀਮੈਂਟ ਮੁਤਾਬਿਕ ਜਿਹੜਾ ਪਾਣੀ ਹਰਿਆਣਾ ਨੂੰ ਜਾਣਾ ਸੀ, ਉਸ ਪਾਣੀ ਨੂੰ ਲੈਣ ਵਾਸਤੇ ਹਰਿਆਣਾ ਦੀ ਤਰਫ ਤੋਂ ਐਸ.ਵਾਈ.ਐਲ. ਦੇ ਨਿਰਮਾਣ ਦਾ ਫੈਸਲਾ ਹੋਇਆ। ਉਸ ਵੇਲੇ ਹਰਿਆਣਾ ਦੇ ਵਿਚ ਸਵਰਗੀ ਸ਼੍ਰੀ ਦੇਵੀ ਲਾਲ ਜੀ ਮੁੱਖ ਮੰਤਰੀ ਸਨ। ਸ਼੍ਰੋਮਣੀ ਅਕਾਲੀ ਦਲ ਉਨ੍ਹਾਂ ਦੇ ਨਾਲ ਭਾਈਵਾਲ ਸੀ ਔਰ ਬਕਾਇਦਾ ਇਕ ਕਰੋੜ ਰੁਪਏ, ਜੋ ਐਸ.ਵਾਈ.ਐਲ. ਨਹਿਰ ਦੇ ਨਿਰਮਾਣ ਤੇ ਖਰਚ ਹੋਣਾ ਸੀ, ਪੰਜਾਬ ਨੂੰ ਐਗਰੀਮੈਂਟ ਦੁਆਰਾ ਦਿੱਤਾ ਗਿਆ। ਸਹੀ ਮਾਅਨਿਆਂ ਵਿਚ ਉਸ ਵਕਤ ਇਸ ਮਸਲੇ ਦੀ ਨੀਂਹ ਬੱਝੀ ਜਿਸ ਦਾ ਕਿ ਸਾਡੇ ਪੰਜਾਬ ਨੂੰ 10 ਸਾਲ ਸੰਤਾਪ ਭੋਗਣਾ ਪਿਆ। 1980-81 ਵਿਚ ਪੰਜਾਬ ਵਿਚ ਕਾਂਗਰਸ ਪਾਰਟੀ ਦੀ ਸਰਕਾਰ ਆਈ। ਸਰਦਾਰ ਦਰਬਾਰਾ ਸਿੰਘ ਉਸ ਵਕਤ ਪੰਜਾਬ ਦੇ ਮੁੱਖ ਮੰਤਰੀ ਬਣੇ ਔਰ ਉਸ ਵਕਤ ਉਸ ਨਹਿਰ ਨੂੰ ਟੱਕ ਲਾਉਣ ਬਾਰੇ ਕਪੂਰੀ ਦਾ ਸਥਾਨ ਨਿਸ਼ਚਿਤ ਹੋਇਆ ਅਤੇ ਮੇਰੇ ਸਤਿਕਾਰਯੋਗ ਅਕਾਲੀ ਦਲ ਦੇ ਸਾਹਮਣੇ ਬੈਠੇ ਭਰਾਵਾਂ ਨੇ ਉਥੇ ਮੋਰਚਾ ਲਾਇਆ ਕਿ ਅਸੀਂ ਨਹਿਰ ਨਹੀਂ ਪੁੱਟਣ ਦੇਣੀ। ਸਪੀਕਰ ਸਾਹਿਬ, ਅਸੀਂ ਬੜਾ ਲੰਮਾ ਸਮਾਂ, ਬੜਾ ਮਾੜਾ ਸਮਾਂ ਦੇਖਿਆ, ਉਸ ਦੇ ਬਾਰੇ ਮੈਂ

[ ਸਰਦਾਰ ਈਸ਼ਰ ਸਿੰਘ ਮਿਹਰਬਾਨ ]

ਇਥੇ ਦੱਸਣਾ ਨਹੀਂ ਚਾਹੁੰਦਾ। ਅਸੀਂ ਸਾਰੇ ਭਲੀਭਾਂਤ ਜਾਣਦੇ ਹਾਂ ਔਰ ਕਾਂਗਰਸ ਪਾਰਟੀ ਦੀ ਸਰਕਾਰ 2002 ਤੋਂ 2007 ਤੱਕ ਰਹੀ। ਇਸ ਸਮੇਂ ਦੇ ਦੌਰ੍ਹਾਨ ਪੰਜਾਬ ਦੇ ਕਿਸਾਨਾਂ ਵਾਸਤੇ ਪਾਣੀ ਦੇ ਹੱਕ ਦੀ ਰਾਖੀ ਕਰਦੇ ਹੋਏ ਇਸ ਮਹਾਨ ਸਦਨ ਵਿਚ ਉਹ ਇਕਰਾਰਨਾਮਾ ਕੈਂਸਲ ਕੀਤਾ ਗਿਆ ਔਰ 9 ਲੱਖ ਹੈਕਟੇਅਰ ਜ਼ਮੀਨ ਜਿਹੜੀ ਬੰਜਰ ਹੋ ਜਾਣੀ ਸੀ, ਉਸ ਨੂੰ ਬਚਾਇਆ ਗਿਆ ਔਰ ਲੱਖਾਂ ਪਰਿਵਾਰਾਂ ਦੀ ਰੋਜ਼ੀ ਰੋਟੀ ਜਿਹੜੀ ਕਿ ਖੇਤੀਬਾੜੀ ਤੇ ਨਿਰਭਰ ਕਰਦੀ ਸੀ, ਉਨ੍ਹਾਂ ਦੀ ਰਾਖੀ ਕੀਤੀ ਗਈ। ਹੁਣ ਧਾਰਾ 5 ਤਹਿਤ ਜੋ ਬਿਲ ਹਾਊਸ ਵਿਚ ਟਰੈਜ਼ਰੀ ਬੈਂਚਾਂ ਵੱਲੋਂ ਆਉਣਾ ਸੀ, ਉਸ ਨੂੰ ਲੰਮਾ ਪਾਇਆ ਗਿਆ ਹੈ, ਪੰਜਾਬ ਦੇ ਲੋਕ ਹੁਣ ਇਹ ਮਹਿਸੂਸ ਕਰਦੇ ਹਨ ਕਿ ਜੋ ਮੌਜੂਦਾ ਸਰਕਾਰ ਹੈ ਉਨ੍ਹਾਂ ਦੀ ਗੱਲ ਕਹਿਣ ਦੀ ਹੋਰ ਹੈ ਅਤੇ ਕਰਨ ਦੀ ਹੋਰ ਹੈ।

ਸਪੀਕਰ ਸਾਹਿਬ, ਇਹ ਪਾਣੀਆਂ ਦੇ ਮਸਲਿਆਂ ਤੋਂ ਬਾਹਰ ਚੱਲ ਕੇ ਜੋ ਚੰਡੀਗੜ੍ਹ ਪੰਜਾਬ ਨੂੰ ਦੇਣ ਦੀ ਅਤੇ ਪੰਜਾਬੀ ਬੋਲਦੇ ਇਲਾਕਿਆਂ ਦੀ ਗੱਲ ਹੈ, ਇਹ ਭਾਵੇਂ ਬਹੁਤ ਪੁਰਾਣੀ ਹੋ ਗਈ ਹੈ ਜਦੋਂ ਕਿ ਪਾਣੀਆਂ ਦਾ ਮਸਲਾ ਬਹੁਤ ਜ਼ਰੂਰੀ ਹੈ ਔਰ ਜਿਹੜੇ ਦੂਸਰੇ ਮਸਲੇ ਹਨ, ਅਸੀਂ ਇਨ੍ਹਾਂ ਦੇ ਹੱਕ ਵਿਚ ਹਾਂ ਔਰ ਇਹ ਮਸਲੇ ਗੁਆਂਢੀ ਰਾਜਾਂ ਨਾਲ ਐਮੀਕੇਬਲੀ ਬੈਠ ਕੇ ਹੱਲ ਕੀਤੇ ਜਾਣ। ਹਾਊਸ ਵਿਚ ਗਵਰਨਰ ਐਡਰੈਸ ਤੇ ਬੋਲਦਿਆਂ ਮੰਤਰੀ ਸਾਹਿਬਾਨ ਨੇ ਆਪਣੇ ਵਿਚਾਰ ਖੁਲ੍ਹ ਕੇ ਰੱਖੇ ਹਨ। ਸਾਡੇ ਸਤਿਕਾਰਯੋਗ ਮੈਂਬਰ ਸਾਹਿਬਾਨ ਨੇ ਵੀ ਵਿਚਾਰ ਰੱਖੇ ਹਨ, ਉਹ ਗਵਰਨਰ ਸਾਹਿਬ ਦੇ ਭਾਸ਼ਣ ਨੂੰ ਛੱਡ ਕੇ ਸਿਰਫ ਇਕੋ ਗੱਲ ਕਾਂਗਰਸ ਪਾਰਟੀ ਦੇ ਕੀਤੇ ਹੋਏ ਕੰਮਾਂ ਨੂੰ ਕਰੀਟੀਸਾਈਜ਼ ਹੀ ਹੋਇਆ ਹੈ। ਮੈਂ ਸਮਝਦਾ ਹਾਂ ਕਿ ਕਰੀਟੀਸੀਜ਼ਮ ਜ਼ਰੂਰ ਹੋਣਾ ਚਾਹੀਦਾ ਹੈ ਪਰ ਘੱਟੋ ਘੱਟ ਮੌਜੂਦਾ ਸਰਕਾਰ ਦੀ ਇਹ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਆਪਣੇ ਮੈਂਬਰ ਸਾਹਿਬਾਨ ਨੂੰ ਕਹਿਣ ਕਿ ਉਹ ਆਪਣੀ ਸਰਕਾਰ ਦੀਆਂ ਪਾਲਿਸੀਆਂ ਨੂੰ ਕਲੀਅਰ ਕਰਨ। ਗਵਰਨਰ ਦੇ ਭਾਸ਼ਣ ਵਿਚ ਦੇਖਿਆ ਗਿਆ ਹੈ ਕਿ ਕੋਈ ਸਪਸ਼ਟਤਾ ਨਹੀਂ ਹੈ, ਕੋਈ ਦਿਸ਼ਾ ਨਹੀਂ ਹੈ। ਬਹੁਤ ਸਾਰੇ ਪੁਆਇੰਟ ਟੱਚ ਕਰਨੋਂ ਰਹਿ ਗਏ ਹਨ। ਮੁੱਖ ਗੱਲ ਖੇਤੀਬਾੜੀ ਦੀ ਆਉਂਦੀ ਹੈ, ਗੱਲ ਕਿਸਾਨੀ ਦੀ ਆਉਂਦੀ ਹੈ। ਸਾਡਾ ਪੰਜਾਬ ਖੇਤੀ ਪ੍ਰਧਾਨ ਸੂਬਾ ਹੈ। ਸਾਡਾ ਪੰਜਾਬ ਜ਼ਿਆਦਾਤਰ ਖੇਤੀਬਾੜੀ ਉਤੇ ਹੀ ਨਿਰਭਰ ਕਰਦਾ ਹੈ। ਜੇਕਰ ਸਾਡਾ ਕਿਸਾਨ ਤਕੜਾ ਹੈ ਤਾਂ ਸਮਝੋ ਅਸੀਂ ਸਾਰੇ ਮਜ਼ਬੂਤ ਹਾਂ। ਸਾਡੀ ਕਾਂਗਰਸ ਸਰਕਾਰ ਨੇ ਆਪਣੇ ਪੰਜ ਸਾਲਾਂ ਦੇ ਦੌਰ੍ਹਾਨ ਕਿਸਾਨਾਂ ਦੀਆਂ ਦੋਨੋਂ ਫਸਲਾਂ ਕਣਕ ਅਤੇ ਝੋਨਾ ਲਗਾਤਾਰ ਪੰਜ ਸਾਲ ਬਹੁਤ ਵਧੀਆ ਤਰੀਕੇ ਨਾਲ ਖਰੀਦੀਆਂ। ਜਿਣਸਾਂ ਦਾ ਅੱਛਾ ਭਾਅ ਦਿੱਤਾ ਹੈ। ਕਿਸਾਨ ਮੰਡੀ ਵਿਚ ਜਿਣਸ ਲਿਆਉਂਦਾ ਸੀ, ਉਸੇ ਦਿਨ ਵੇਚ ਕੇ ਹੱਸਦਾ-ਹੱਸਦਾ ਘਰ ਨੂੰ ਜਾਂਦਾ ਸੀ। ਪੰਜਾਬ ਦਾ ਕਿਸਾਨ ਆਪਣੀ ਫਸਲ ਨੂੰ ਸਟੋਰ ਕਰਕੇ ਨਹੀਂ ਰੱਖ ਸਕਦਾ ਅਤੇ ਮਜਬੂਰੀ ਵੱਸ ਉਸ ਨੂੰ ਫਸਲ ਤੁਰੰਤ ਵੇਚਣੀ ਪੈਂਦੀ ਹੈ। ਇੱਕ ਪਾਸੇ ਉਸ ਦੇ ਖੇਤ ਵਿਚ ਕੰਬਾਈਨ ਚਲਦੀ ਹੁੰਦੀ ਸੀ ਅਤੇ ਦੂਜੇ ਪਾਸੇ ਮੰਡੀ ਵਿਚ ਲਿਆਂਦੀ ਜਿਣਸ ਬੋਰੀਆਂ ਵਿਚ ਤੁਲਦੀ ਹੁੰਦੀ ਸੀ।

ਇਸ ਦੇ ਨਾਲ ਹੀ ਕਿਸਾਨ ਨੂੰ ਤੁਰੰਤ ਭੁਗਤਾਨ ਕੀਤਾ ਜਾਂਦਾ ਸੀ, ਸਮੇਂ ਸਿਰ ਅਦਾਇਗੀ ਹੁੰਦੀ ਸੀ ਪ੍ਰੰਤੂ 1997-2002 ਤੱਕ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਰਹੀ ਹੈ। ਸਪੀਕਰ ਸਾਹਿਬ, ਤੁਸੀਂ ਵੀ ਕਿਸਾਨ ਹੋ ਅਤੇ ਸਾਰਾ ਹਾਊਸ ਚੰਗੀ ਤਰ੍ਹਾਂ ਜਾਣਦਾ ਹੈ ਕਿ ਉਸ ਸਮੇਂ ਦੌਰਾਨ ਮੌਸਮ ਨੇ ਜ਼ਰੂਰ ਖਰਾਬੀ ਕੀਤੀ ਸੀ, ਕਰੋਪੀ ਕੀਤੀ ਸੀ ਪ੍ਰੰਤੂ ਤੁਹਾਡੀ ਸਰਕਾਰ ਦੇ ਹੁੰਦੇ ਕਿਸਾਨ ਦੀ ਫਸਲ ਮੰਡੀਆਂ ਵਿਚ15-15, 20-20 ਦਿਨ ਰੁਲਦੀ ਰਹੀ ਸੀ। ਜੇਕਰ ਕੋਈ ਕਿਸਾਨ ਨੂੰ ਪੁੱਛਦਾ ਸੀ ਕਿ ਝੋਨੇ ਦਾ ਕੀ ਹਾਲ ਹੈ ਤਾਂ ਉਹ ਕਹਿੰਦਾ ਕਿ ਮੰਡੀ ਵਿਚ ਸੁੱਟ ਕੇ ਆਇਆ ਹਾਂ, ਪਤਾ ਨਹੀਂ ਕੱਲ੍ਹ ਨੂੰ ਕੀ ਹੋਣਾ ਹੈ। ਉਹ ਉਸੇ ਦਿਨ ਵੇਚ ਕੇ ਨਹੀਂ ਸੀ ਜਾਂਦਾ। ਇਸ ਤਰ੍ਹਾਂ ਦਾ ਸਮਾਂ ਕਿਸਾਨਾਂ ਉਤੇ ਗੁਜ਼ਰ ਰਿਹਾ ਸੀ। ਪ੍ਰੰਤੂ ਸਾਡੀ ਸਰਕਾਰ ਸਮੇਂ ਉਹ ਮੰਡੀ ਵਿਚ ਝੋਨਾ ਲਿਆ ਕੇ, ਉਸੇ ਦਿਨ ਵੇਚ ਕੇ, ਪੈਸੇ ਲੈ ਕੇ ਖੁਸ਼ੀ ਨਾਲ ਮੁੜਦਾ ਹੁੰਦਾ ਸੀ। ਪ੍ਰੰਤੂ ਤੁਹਾਡੇ ਮਾੜੇ ਸਮੇਂ ਦੌਰਾਨ ਵਿਚਾਰਾ ਕਿਸਾਨ 100 ਰੁਪਏ ਤੋਂ 150 ਰੁਪਏ ਘੱਟ ਰੇਟ ਤੇ ਝੋਨਾ ਵੇਚ ਕੇ ਆਪਣਾ ਖਹਿੜਾ ਛੁਡਾ ਕੇ ਵਾਪਸ ਮੁੜਦਾ ਸੀ। ਉਸ ਵੇਲੇ ਤੁਹਾਡੀ ਸਰਕਾਰ ਨੇ ਕਿਸਾਨਾਂ ਦੀ ਬਾਂਹ ਕਿਉਂ ਨਹੀਂ ਫੜੀ। ਤੁਹਾਡੀ ਬੜੀ ਵੱਡੀ ਜ਼ਿੰਮੇਵਾਰੀ ਬਣਦੀ ਸੀ, ਚਲੋ ਇਕ ਸੀਜ਼ਨ ਲੰਘ ਗਿਆ, ਦੂਸਰਾ ਵੀ ਲੰਘ ਗਿਆ ਪ੍ਰੰਤੂ ਤੁਸੀਂ ਤਾਂ ਪੂਰੇ ਪੰਜ ਸਾਲ ਤੱਕ ਕਿਸਾਨਾਂ ਨੂੰ ਕੋਈ ਰਾਹਤ ਨਾ ਦੇ ਸਕੇ। ਫਿਰ ਸਾਡੀ ਕਾਂਗਰਸ ਸਰਕਾਰ ਨੇ ਖੇਤੀਬਾੜੀ ਵਿਚ ਕਿਸਾਨਾਂ ਦੀ ਬਾਂਹ ਫੜੀ। ਸੈਂਟਰ ਵਿਚ ਯੂ.ਪੀ.ਏ. ਦੀ ਸਰਕਾਰ ਹੈ ਅਤੇ ਪ੍ਰਧਾਨ ਮੰਤਰੀ ਸਰਦਾਰ ਮਨਮੋਹਨ ਸਿੰਘ ਜੀ ਹਨ, ਉਨ੍ਹਾਂ ਨੇ ਕਿਸਾਨਾਂ ਵਾਸਤੇ ਮੀਨੀਮਮ ਸਪੋਰਟਸ ਪ੍ਰਾਈਸ ਵਿਚ ਕਣਕ ਦਾ 100/- ਰੁਪਏ ਪ੍ਰਤੀ ਕੁਇੰਟਲ ਦਾ ਵਾਧਾ ਕੀਤਾ ਅਤੇ ਹੁਣ 100/- ਰੁਪਏ ਪ੍ਰਤੀ ਕੁਇੰਟਲ ਬੋਨਸ ਦਿੱਤਾ ਹੈ। ਇਸ ਮਹਾਨ ਸਦਨ ਵਿਚ ਸਾਡੀ ਸੀ.ਐਲ.ਪੀ. ਦੇ ਲੀਡਰ ਬੀਬੀ ਰਾਜਿੰਦਰ ਕੌਰ ਭੱਠਲ ਜੀ ਭਾਰਤ ਸਰਕਾਰ ਦਾ ਧੰਨਵਾਦ ਕਰਨ ਲਈ ਤੁਹਾਡੇ ਰਾਹੀਂ ਯਤਨ ਕਰਦੇ ਰਹੇ ਪਰ ਇਹ ਸਦਨ ਉਨ੍ਹਾਂ ਦਾ ਧੰਨਵਾਦ ਨਹੀਂ ਕਰ ਸਕਿਆ, ਇਹ ਬੜੇ ਅਫਸੋਸ ਦੀ ਗੱਲ ਹੈ।

(ਇਕ ਆਵਾਜ: ਉਨ੍ਹਾਂ ਨੇ ਸਾਡੇ ਉਤੇ ਕੋਈ ਅਹਿਸਾਨ ਕੀਤਾ ਹੈ?)

ਜੇਕਰ ਸਾਡੀ ਬਦੌਲਤ ਇਹ ਭਾਅ ਵਧਿਆ ਹੈ ਤਾਂ ਕੀ ਅਸੀਂ ਤੁਹਾਡੇ ਨਾਲ ਰਲ ਕੇ ਉਨ੍ਹਾਂ ਦਾ ਧੰਨਵਾਦ ਵੀ ਨਹੀਂ ਕਰ ਸਕਦੇ। ਅੱਜ ਭਾਰਤ ਸਰਕਾਰ ਨੇ ਕਣਕ ਦਾ ਭਾਅ 850 ਰੁਪਏ ਕੁਇੰਟਲ ਦੇਣਾ ਮੰਨਿਆ ਹੈ ਤਾਂ ਘੱਟੋ ਘੱਟ ਪੰਜਾਬ ਸਰਕਾਰ ਉਨ੍ਹਾਂ ਦੇ ਧੰਨਵਾਦ ਵਿਚ ਚਾਰ ਸ਼ਬਦ ਹੀ ਬੋਲ ਦਿੰਦੀ। ਹਾਊਸ ਦੇ ਲੀਡਰ ਆਪਣੇ ਕੁਝ ਵਧੀਆ ਸ਼ਬਦਾਂ ਰਾਹੀਂ ਧੰਨਵਾਦ ਕਰਨ ਦੇ ਨਾਲ ਨਾਲ ਆਪਣੇ ਕੋਲੋਂ ਕਿਸਾਨਾਂ ਨੂੰ ਹੋਰ ਬੋਨਸ ਦਿੰਦੇ....

**ਚੌਧਰੀ ਮੋਹਨ ਲਾਲ ਬਹਿਰਾਮ :** ** ** **

**Mr. Speaker :** This is no Point of Order.

---

** Expunged as ordered by the Chair.

ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਹਾਊਸ ਦੇ ਦੋਵੇਂ ਪਾਸਿਆਂ ਦੇ ਮੈਂਬਰ ਸਾਹਿਬਾਨ ਨੂੰ ਇਕ ਗੁਜਾਰਿਸ਼ ਕਰਨੀ ਚਾਹੁੰਦੀ ਹਾਂ ਕਿ ਇਸ ਹਾਊਸ ਦੀ ਇਹ ਪ੍ਰੰਪਰਾ ਰਹੀ ਹੈ ਕਿ ਜਿਹੜੇ ਨਵੇਂ ਮੈਂਬਰ ਚੁਣ ਕੇ ਆਉਂਦੇ ਹਨ ਅਤੇ ਜਦੋਂ ਉਨ੍ਹਾਂ ਦੀ ਮੇਡ-ਇਨ ਸਪੀਚ ਹੁੰਦੀ ਹੈ, ਤਾਂ ਉਸ ਨੂੰ ਟੋਕਿਆ ਨਾ ਜਾਵੇ। ਭਾਵੇਂ ਇਨ੍ਹਾਂ ਦਾ ਮੈਂਬਰ ਹੋਵੇ ਜਾਂ ਸਾਡੇ ਵਲੋਂ ਹੋਵੇ, ਆਪਾਂ ਤਾਂ ਉਸ ਨੂੰ ਨਹੀਂ ਟੋਕਾਂਗੇ, ਇਨ੍ਹਾਂ ਨੂੰ ਵੀ ਨਹੀਂ ਟੋਕਣਾ ਚਾਹੀਦਾ, ਕਿਉਂਕਿ ਉਸਨੇ ਪਹਿਲੀ ਵੇਰ ਬੋਲ਼ਣਾ ਹੁੰਦਾ ਹੈ।

(ਕੁਝ ਆਵਾਜ਼ਾਂ : ਇਹ ਤਾਂ ਦੂਜੀ ਵੇਰ ਆਏ ਹਨ।)

ਚਲੋ ਠੀਕ ਹੈ। ਸੌਰੀ।

**ਸਰਦਾਰ ਈਸ਼ਰ ਸਿੰਘ ਮਿਹਰਬਾਨ** : ਸਪੀਕਰ ਸਾਹਿਬ, ਮੈਂ ਐਮ.ਐਸ.ਪੀ. ਬਾਰੇ ਇਨ੍ਹਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਸਾਲ 2001 ਦੀ ਗੱਲ ਹੈ, ਉਸ ਵਕਤ ਕੇਂਦਰ ਵਿਚ ਐਨ.ਡੀ.ਏ. ਦੀ ਸਰਕਾਰ ਸੀ ਜਿਸ ਦੇ ਵਿਚ ਸ਼੍ਰੋਮਣੀ ਅਕਾਲੀ ਦਲ ਵੀ ਭਾਈਵਾਲ ਸੀ ਅਤੇ ਉਸ ਵਕਤ ਉਹ ਸਰਕਾਰ ਐਮ.ਐਸ.ਪੀ. ਵਧਾਉਣ ਤੋਂ ਪਿੱਛੇ ਹਟ ਗਈ ਸੀ ਅਤੇ ਉਸ ਵੇਲੇ ਅਸੀਂ ਹਾਅ ਦਾ ਨਾਅਰਾ ਮਾਰਿਆ ਸੀ ਅਤੇ ਕਾਂਗਰਸ ਪਾਰਟੀ ਨੇ ਦਿੱਲੀ ਜਾ ਕੇ ਧਰਨਾ ਦਿੱਤਾ ਸੀ ਅਤੇ ਫਿਰ ਐਨ.ਡੀ.ਏ. ਸਰਕਾਰ ਨੂੰ, ਪੰਜਾਬ ਦੇ ਕਿਸਾਨ ਨੂੰ ਐਮ.ਐਸ.ਪੀ. ਦੇਣਾ ਪਿਆ ਸੀ। ਮੈਂ ਮੈਂਬਰ ਸਾਹਿਬ ਨੂੰ ਇਹ ਗੱਲ ਯਾਦ ਕਰਾਉਣੀ ਚਾਹੁੰਦਾ ਹਾਂ ਕਿ ਇਹ ਗੱਲ ਵੀ ਯਾਦ ਕਰਨ ਕਿ ਪਿਛਲੇ ਪੰਜ ਸਾਲ ਟਰੈਜ਼ਰੀ ਬੈਂਚਿਜ਼ ਨੇ ਹੀ ਕੰਮ ਕਰਵਾਏ ਹਨ ਅਤੇ ਜਿਸ ਦਾ ਗਵਰਨਰ ਐਡਰੈਸ ਵਿਚ ਜ਼ਿਕਰ ਕਰਨਾ ਬਣਦਾ ਹੈ। ਜਿੱਥੋਂ ਤੱਕ ਮੌਜੂਦਾ ਸਰਕਾਰ ਬਾਰੇ ਮੇਰੇ ਤੋਂ ਪਹਿਲਾਂ ਸਤਿਕਾਰਯੋਗ ਕੈਪਟਨ ਕੰਵਲਜੀਤ ਸਿੰਘ ਜੀ ਨੇ ਬਹੁਤ ਗੱਲਾਂ ਕਹੀਆਂ ਹਨ, ਬਹੁਤ ਬੋਲ਼ ਕੇ ਗਏ ਹਨ ਪਰ ਮੈਂ ਤੁਹਾਡੇ ਰਾਹੀਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਮੈਨਡੇਟ ਜਨਤਾ ਨੇ ਦਿੱਤਾ ਹੈ, ਅਸੀਂ ਉਸਦਾ ਸਤਿਕਾਰ ਕਰਦੇ ਹਾਂ ਲੇਕਿਨ ਜੇ ਦੇਖਿਆ ਜਾਵੇ ਤਾਂ ਕਾਂਗਰਸ ਪਾਰਟੀ ਨੂੰ ਅਕਾਲੀ ਦਲ ਨਾਲੋਂ ਵੱਧ ਵੋਟਾਂ ਮਿਲੀਆਂ ਹਨ ਅਤੇ ਬੀ.ਜੇ.ਪੀ. ਕਰਕੇ ਇਹ ਸਰਕਾਰ ਬਣੀ ਹੈ, ਸਾਡੇ ਇਥੇ 44 ਮੈਂਬਰ ਹਨ ਅਤੇ ਇਕ ਇੰਡੀਪੈਂਡੈਂਟ ਪਾ ਕੇ 45 ਅਸੀਂ ਇੱਥੇ ਬੈਠੇ ਹਾਂ। ਜੇ 1997 ਤੋਂ 2001 ਦਾ ਸਮਾਂ ਦੇਖੀਏ ਤਾਂ ਉਸ ਸਮੇਂ ਦੇ ਦੌਰਾਨ ਸਟੇਟ ਵਿਚ ਸਰਕਾਰੀ ਨੌਕਰੀਆਂ ਦੇ ਰੇਟ ਨਿਸ਼ਚਿਤ ਕੀਤੇ ਗਏ, ਨੌਕਰੀਆਂ ਪੈਸਿਆਂ ਨਾਲ ਦਿੱਤੀਆਂ ਅਤੇ ਪ੍ਰੋਮੋਸ਼ਨਜ਼ ਪੈਸਿਆਂ ਨਾਲ ਦਿੱਤੀਆਂ ਗਈਆਂ ਅਤੇ ਉਸ ਵਕਤ ਕੁਰੱਪਸ਼ਨ ਸਾਰੇ ਹੱਦ-ਬੰਨੇ ਟੱਪ ਗਈ ਸੀ ਅਤੇ ਲੋਕਾਂ ਨੇ ਉਸ ਵਕਤ ਇਨ੍ਹਾਂ ਦੇ ਖਿਲਾਫ ਮੈਨਡੇਟ ਦਿੱਤਾ ਅਤੇ ਸਾਡੀ ਪੰਜ ਸਾਲ ਸਰਕਾਰ ਰਹੀ। ਹੁਣ ਇਨ੍ਹਾਂ ਨੇ ਪਿਛਲੇ ਪੰਜ ਸਾਲ ਵਿਚ ਕਿਹੜਾ ਮਾਰਕੇ ਦਾ ਕੰਮ ਕੀਤਾ ਹੈ ਕਿ ਲੋਕਾਂ ਦੇ ਮੈਨਡੇਟ ਦੀ ਇਹ ਗੱਲ ਕਰਦੇ ਹਨ। ਇਨ੍ਹਾਂ ਨੂੰ ਗਵਰਨਰ ਐਡਰੈਸ ਵਿਚ ਦੱਸਣਾ ਚਾਹੀਦਾ ਹੈ ਕਿ ਸਾਡੀ ਸਰਕਾਰ ਇਹ ਕੰਮ ਕਰਨੇ

ਚਾਹੁੰਦੀ ਹੈ, ਜਿਹੜੀਆਂ ਕਮੀਆਂ ਰਹਿਣਗੀਆਂ ਅਸੀਂ ਵੀ ਪੂਰੀਆਂ ਕਰਾਂਗੇ ਕਿਉਂਕਿ ਲੀਡਰ ਆਫ ਦਿ ਹਾਊਸ ਨੇ ਇਥੇ ਕਿਹਾ ਸੀ ਕਿ ਪੰਜਾਬ ਸਾਡਾ ਸਭ ਦਾ ਆਪਣਾ ਹੈ ਅਤੇ ਅਸੀਂ ਸਭ ਨੇ ਰਲ ਕੇ ਇਸ ਨੂੰ ਖੁਸ਼ਹਾਲ ਬਣਾਉਣਾ ਹੈ ਅਤੇ ਇਧਰੋਂ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਵੀ ਵਿਸ਼ਵਾਸ ਦਿਵਾਇਆ ਸੀ ਕਿ ਅਸੀਂ ਵੀ ਪੂਰੀ ਕੋਆਪਰੇਸ਼ਨ ਦਿਆਂਗੇ। ਅਸੀਂ ਵੀ ਪੰਜਾਬ ਦੇ ਲੋਕਾਂ ਵਾਸਤੇ ਹਾਂ ਅਤੇ ਜਿਹੜੀਆਂ ਸਰਕਾਰ ਦੀਆਂ ਲੋਕਾਂ ਪ੍ਰਤੀ ਨੀਤੀਆਂ ਚੰਗੀਆਂ ਹੋਣਗੀਆਂ, ਉਨ੍ਹਾਂ ਦਾ ਸਮਰਥਨ ਕਰਾਂਗੇ ਅਤੇ ਜੋ ਹੋਰ ਕਰਨਾ ਬਣਦਾ ਹੋਵੇਗਾ ਉਹ ਸਰਕਾਰ ਦੇ ਧਿਆਨ ਵਿਚ ਲਿਆਵਾਂਗੇ ਤਾਂ ਕਿ ਸਰਕਾਰ ਉਨ੍ਹਾਂ ਤੇ ਵਿਚਾਰ ਕਰ ਸਕੇ। 1997 ਵਿਚ ਜਦੋਂ ਇਨ੍ਹਾਂ ਦੀ ਸਰਕਾਰ ਆਈ ਸੀ ਤਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪਹਿਲੀ ਵੇਰ ਕਿਸਾਨਾਂ ਨੂੰ ਬਿਜਲੀ ਮੁਫਤ ਦਿੱਤੀ ਸੀ ਅਤੇ ਅਖਬਾਰਾਂ ਵਿਚ ਵੀ ਬੜੇ ਵੱਡੇ-ਵੱਡੇ ਇਸ਼ਤਿਹਾਰ ਦਿੱਤੇ ਗਏ ਸੀ ਤੇ ਲਿਖਿਆ ਗਿਆ ਸੀ ਕਿ ਅਸੀਂ ਕਿਸਾਨਾਂ ਨੂੰ ਪਹਿਲੀ ਵੇਰ ਮੁਫਤ ਬਿਜਲੀ ਦਿੱਤੀ ਹੈ ਪਰ ਬਿਜਲੀ ਦਾ ਬਹੁਤ ਮਾੜਾ ਹਾਲ ਹੋਇਆ। ਦੋ ਘੰਟੇ ਮਸਾਂ ਹੀ ਬਿਜਲੀ ਕਿਸਾਨ ਨੂੰ ਮਿਲਦੀ ਸੀ ਔਰ ਜਿੰਨਾ ਵੀ ਬਿਜਲੀ ਦਾ ਬਿਲ ਬਣਿਆ, ਉਹ ਸਾਰਾ ਹੀ ਬਿਜਲੀ ਬੋਰਡ ਤੇ ਪਾ ਦਿੱਤਾ ਗਿਆ ਤੇ ਉਸ ਨੂੰ ਮਾਰ ਦਿੱਤਾ। ਇੰਨੀ ਮਾੜੀ ਪੁਜ਼ੀਸ਼ਨ ਹੋ ਗਈ ਸੀ ਤੇ ਕਿਸਾਨ ਕਹਿੰਦੇ ਸੀ ਕਿ ਸਾਡੇ ਤੋਂ ਬਿਜਲੀ ਦਾ ਬਿਲ ਲੈ ਲਓ, ਇਹ ਕੰਮ ਸੌਖਾ ਹੈ ਪਰ ਬਿਜਲੀ ਮੁਲਾਜ਼ਮਾਂ ਨੂੰ ਹੁਣ ਕਿਵੇਂ ਕਹੀਏ ਕਿ ਬਿਜਲੀ ਕਿਉਂ ਨਹੀਂ ਦਿੰਦੇ ਪਰ ਉਸ ਵਕਤ ਦੀ ਸਰਕਾਰ ਟੱਸ ਤੋਂ ਮੱਸ ਨਾ ਹੋਈ। ਇਹ ਗਰੀਬ ਪਰਿਵਾਰਾਂ ਦੀ ਗੱਲ ਕਰਦੇ ਹਨ, ਦਲਿਤ ਪਰਿਵਾਰਾਂ ਦੀ ਗੱਲ ਕਰਦੇ ਹਨ। ਇਨ੍ਹਾਂ ਨੇ ਸਿਰਫ 50 ਯੂਨਿਟ ਬਿਜਲੀ ਫਰੀ ਦਿੱਤੀ ਸੀ ਪਰ ਉਨ੍ਹਾਂ ਬੰਦਿਆਂ ਦੀ ਗਿਣਤੀ ਸੈਂਕੜਿਆਂ ਵਿਚ ਵੀ ਨਹੀਂ ਸੀ। ਇਕ ਵਾਅਦਾ ਹੀ ਸਿਰਫ ਪੂਰਾ ਕੀਤਾ ਜਦ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਸਾਰਾ ਪਤਾ ਸੀ। ਕਿਸਾਨ ਦੇ ਖੇਤ ਵਿਚ ਖੇਤ ਮਜ਼ਦੂਰ ਵੀ ਕੰਮ ਕਰਦਾ ਹੈ ਤੇ ਦੋਹਾਂ ਦੀ ਮਿਹਨਤ ਨਾਲ ਫਸਲ ਹੁੰਦੀ ਹੈ ਔਰ ਉਨ੍ਹਾਂ ਨੂੰ ਮਿਹਨਤ ਦਾ ਫਲ ਮਿਲਦਾ ਹੈ ਲੇਕਿਨ ਮੈਨੂੰ ਲਗਦਾ ਹੈ ਕਿ ਇਨ੍ਹਾਂ ਦੀ ਸਰਕਾਰ ਕਹਿਣ ਨੂੰ ਕੁਝ ਹੋਰ ਹੈ, ਕਰਨ ਨੂੰ ਕੁਝ ਹੋਰ ਹੈ। ਮੈਂ ਹੋਰ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਗੱਲ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਬਾਰੇ ਆਈ ਹੈ ਕਿ ਜਿਹੜੀਆਂ ਸਕੀਮਾਂ ਪਹਿਲਾਂ ਅਕਾਲੀ-ਭਾਜਪਾ ਸਰਕਾਰ ਸਮੇਂ ਬਣੀਆਂ ਤੇ ਕਾਂਗਰਸ ਸਰਕਾਰ ਆਉਣ ਤੇ ਉਨ੍ਹਾਂ ਸਕੀਮਾਂ ਨੂੰ ਧੱਕਾ ਲੱਗਾ। ਇਹ ਕਿਹਾ ਗਿਆ ਕਿ ਦਲਿਤਾਂ ਨੂੰ ਕੋਈ ਰਾਹਤ ਨਹੀਂ ਦਿੱਤੀ ਗਈ ਪਰ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਟਰੈਜ਼ਰੀ ਬੈਂਚਿਜ਼ ਤੇ ਬੈਠੇ ਮੈਂਬਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸ਼ਗਨ ਸਕੀਮ ਸ਼੍ਰੋਮਣੀ ਅਕਾਲੀ ਦਲ ਤੇ ਭਾਜਪਾ ਸਰਕਾਰ ਨੇ ਸ਼ੁਰੂ ਕੀਤੀ ਤੇ 5100/- ਰੁਪਏ ਦੀ ਰਾਸ਼ੀ ਰੱਖੀ ਜਦ ਕਿ ਅਸੀਂ 6100/- ਰੁਪਏ ਆਸ਼ੀਰਵਾਦ ਸਕੀਮ ਤਹਿਤ ਦਿੱਤਾ ਤੇ ਫਿਰ ਇਹ ਵਧਾ ਕੇ 15000/- ਰੁਪਏ ਕੀਤੀ। (ਥੰਪਿੰਗ) ਫਿਰ ਪਿੰਡਾਂ ਵਿਚ ਲੋਕਾਂ ਨੂੰ ਇਕੱਠੇ ਕਰਕੇ ਚੈਕ ਵੰਡੇ। ਸਾਰੇ ਪੰਜਾਬ ਵਿਚ ਇਸ ਦਾ ਪ੍ਰਚਾਰ ਹੋਇਆ ਅਤੇ ਬਿਲਕੁਲ ਅਖਬਾਰਾਂ ਵਿਚ ਵੀ

[ ਸਰਦਾਰ ਈਸ਼ਰ ਸਿੰਘ ਮਿਹਰਬਾਨ ]

ਇਹ ਗੱਲ ਛੱਪੀ, ਭਾਵੇਂ ਪੜ੍ਹ ਲੈਣਾ ਤੇ ਰਿਕਾਰਡ ਕਢਵਾ ਕੇ ਦੇਖ ਲੈਣਾ। ਪਰ ਹੁਣ ਇਹ ਸਪਸ਼ਟ ਨਹੀਂ ਕਿ 15000/- ਰੁਪਏ ਦੀ ਸਕੀਮ ਕੰਟੀਨਿਊ ਰਹੇਗੀ ਜਾਂ ਫਿਰ ਉਹ 5100/- ਰੁਪਏ ਦੀ ਘੀਸੀ ਪਿਟੀ ਸਕੀਮ ਸ਼ੁਰੂ ਕੀਤੀ ਜਾਵੇਗੀ। ਇਹ ਗੱਲ ਤਾਂ ਕਲੀਅਰ ਕਰਨ। ਦੂਸਰੀ ਗੱਲ, ਅਨੁਸੂਚਿਤ ਜਾਤੀਆਂ ਨੂੰ ਵਜ਼ੀਫੇ ਦੇਣ ਦੀ ਹੈ। ਗਰੀਬ ਬੱਚਿਆਂ ਨੂੰ ਜੋ ਵਜ਼ੀਫੇ ਦਿੱਤੇ ਜਾਂਦੇ ਸਨ, ਇਨ੍ਹਾਂ ਦੀ ਸਰਕਾਰ ਸਮੇਂ ਉਨ੍ਹਾਂ ਨੂੰ ਇਕ ਵੀ ਪੈਸਾ ਨਹੀਂ ਮਿਲਿਆ। ਇੰਨਾ ਮਾੜਾ ਹਾਲ ਹੋਇਆ ਕਿ ਸਰਕਾਰ ਕੋਲ ਖਜ਼ਾਨੇ ਵਿਚ ਪੈਸਾ ਹੀ ਮੁੱਕ ਗਿਆ। ਤਨਖਾਹਾਂ ਦੇਣ ਲਈ ਪੈਸਾ ਨਹੀਂ ਸੀ। ਰੈਸਟ ਹਾਊਸ ਵੇਚ ਦਿੱਤੇ ਗਏ। ਮਿਊਂਸਿਪਲ ਕਮੇਟੀ ਦੀਆਂ ਕੀਮਤੀ ਜ਼ਮੀਨਾਂ ਵੇਚਣੀਆਂ ਸ਼ੁਰੂ ਕਰ ਦਿੱਤੀਆਂ ਗਈਆਂ ਤਾਂ ਕਿ ਪੈਸਾ ਪੈਦਾ ਕੀਤਾ ਜਾ ਸਕੇ। ਬੱਸ ਸਟੈਂਡ ਗਹਿਣੇ ਰੱਖ ਦਿੱਤੇ। ਮੰਡੀਕਰਨ ਬੋਰਡ ਨੂੰ 500 ਕਰੋੜ ਰੁਪਏ ਵਿਚ ਗਹਿਣੇ ਕਰ ਦਿੱਤਾ। ਜਿਹੜਾ ਪੈਸਾ ਆਰ.ਡੀ.ਐਫ. ਰਾਹੀਂ ਪੰਜਾਬ ਦੀਆਂ ਮੰਡੀਆਂ ਤੇ ਲੱਗਣਾ ਸੀ, ਲਿੰਕ ਰੋਡਾਂ ਤੇ ਲੱਗਣਾ ਸੀ, ਉਹ 500 ਕਰੋੜ ਰੁਪਿਆ ਕਰਜ਼ਾ ਲੈ ਕੇ ਸੰਗਤ ਦਰਸ਼ਨ ਤੇ ਰੋੜ ਦਿੱਤਾ ਗਿਆ। ਜਿਸ ਪੈਸੇ ਨਾਲ ਸੜਕਾਂ ਬਣਨੀਆਂ ਸਨ, ਕਿਸਾਨ ਉਸ ਤੋਂ ਵਾਂਝੇ ਰਹਿ ਗਏ। ਇਹ ਕੁੱਲ 750 ਕਰੋੜ ਰੁਪਿਆ ਬਣਦਾ ਸੀ। ਇਨ੍ਹਾਂ ਨੇ ਪੰਜਾਬ ਨੂੰ 52000 ਕਰੋੜ ਰੁਪਏ ਦਾ ਕਰਜ਼ਾਈ ਬਣਾ ਦਿੱਤਾ ਅਤੇ ਫਿਰ ਕਾਂਗਰਸ ਪਾਰਟੀ ਨੇ ਵਧੀਆ ਪਾਲਿਸੀਆਂ ਬਣਾਈਆਂ। ਕੈਪਟਨ ਅਮਰਿੰਦਰ ਸਿੰਘ ਜੀ ਨੇ ਪੰਜਾਬ ਨੂੰ ਲੀਹ ਤੇ ਲਿਆਉਣ ਦੀ ਕੋਸ਼ਿਸ਼ ਕੀਤੀ ਅਤੇ ਪੰਜਾਬ ਨੂੰ ਫਿਰ ਵਿਕਾਸ ਦੀਆਂ ਲੀਹਾਂ ਤੇ ਲੈ ਕੇ ਆਏ। ਹੁਣ ਉਹ ਖਜ਼ਾਨਾ ਭਰ ਕੇ ਛੱਡ ਕੇ ਗਏ ਹਨ, ਭਾਵੇਂ ਰਿਕਾਰਡ ਚੈਕ ਕਰ ਲੈਣ। ਮੈਂ ਕਹਿੰਦਾ ਹਾਂ ਕਿ ਕ੍ਰਿਟੀਸਾਈਜ਼ ਕਰੋ, ਜ਼ਰੂਰ ਕਰਨਾ ਚਾਹੀਦਾ ਹੈ। ਲੇਕਿਨ ਤੁਹਾਡੀ ਸਰਕਾਰ ਹੈ, ਕੋਈ ਪਾਲਿਸੀਆਂ ਬਣਾ ਕੇ ਦੱਸੋਂ ਕਿ ਅਸੀਂ ਇਹ ਕਰਨ ਜਾ ਰਹੇ ਹਾਂ। ਤੁਸੀਂ ਚਾਰ ਰੁਪਏ ਕਿਲੋ ਆਟਾ ਤੇ ਵੀਹ ਰੁਪਏ ਕਿਲੋ ਦਾਲ ਦੀ ਗੱਲ ਕੀਤੀ ਸੀ। ਤੁਹਾਨੂੰ ਪਤਾ ਹੈ ਕਿ ਜਿਸ ਵਕਤ 2002 ਵਿਚ ਸਾਡੀ ਸਰਕਾਰ ਬਣੀ ਸੀ, ਉਸ ਵਕਤ ਭਾਰਤ ਸਰਕਾਰ ਨੇ ਇਕ ਸਰਵੇ ਕਰਵਾਇਆ ਸੀ ਕਿ ਉਹ ਲੋਕ ਕਿਹੜੇ ਹਨ ਜਿਹੜੇ ਗਰੀਬੀ ਰੇਖਾ ਤੋਂ ਥੱਲੇ ਰਹਿ ਰਹੇ ਹਨ। ਉਹ ਲਿਸਟਾਂ ਪਤਾ ਨਹੀਂ ਤੁਸੀਂ ਕਿਥੋਂ ਬਣਵਾਈਆਂ, ਕਿਹੜੇ ਦਫਤਰ ਬਹਿ ਕੇ ਬਣੀਆਂ, ਉਨ੍ਹਾਂ ਲਿਸਟਾਂ ਦੇ ਤਹਿਤ ਕਈ ਐਸੇ ਲੋਕ ਵੀ ਰਹਿ ਗਏ ਜਿਹੜੇ ਕਿ ਅਤਿ ਗਰੀਬ ਸਨ ਅਤੇ ਐਸੇ ਪਰਿਵਾਰ ਸ਼ਾਮਿਲ ਕੀਤੇ ਗਏ ਜਿਹੜੇ ਕਿ ਅਮੀਰ ਸਨ। ਉਹ ਪਤਾ ਨਹੀਂ ਕਿਥੋਂ ਆ ਗਏ। ਜੋ ਪੀਲੇ ਕਾਰਡ ਵਾਲਿਆਂ ਵਾਸਤੇ ਸਹੂਲਤਾਂ ਮੁਹੱਈਆ ਕੀਤੀਆਂ ਗਈਆਂ ਹਨ, ਉਨ੍ਹਾਂ ਬਾਰੇ ਸੁਪਰੀਮ ਕੋਰਟ ਨੇ ਪਾਬੰਦ ਕਰ ਦਿੱਤਾ ਹੈ ਕਿ ਬੀ.ਪੀ.ਐਲ. ਵਾਲਿਆਂ ਦੇ ਹੀ ਪੀਲੇ ਕਾਰਡ ਇਸ਼ੂ ਕੀਤੇ ਜਾਣ, ਹੋਰਾਂ ਦੇ ਕਾਰਡ ਨਾ ਬਨਣ। ਅੱਜ ਇਸ ਪੰਜਾਬ ਸਰਕਾਰ ਨੇ ਪੰਜਾਬ ਦੇ ਲੋਕਾਂ ਨਾਲ ਵਾਅਦਾ ਕੀਤਾ ਹੈ ਕਿ ਅਸੀਂ ਚਾਰ ਰੁਪਏ ਕਿਲੋ ਆਟਾ ਅਤੇ 20 ਰੁਪਏ ਕਿਲੋ ਦਾਲ ਦੇਵਾਂਗੇ। ਅੱਜ ਉਸ ਵਾਅਦੇ ਤੋਂ ਮੁੱਕਰਦੇ ਹੋਏ ਇਹ ਅੱਜ ਪੀਲੇ ਕਾਰਡ ਦੀ ਗੱਲ ਕਰਦੇ ਹਨ ਕਿ ਪੀਲੇ ਕਾਰਡ ਤੇ ਇਹ ਸਹੂਲਤਾਂ ਦੇਵਾਂਗੇ। ਫਿਰ ਨਾਲ ਨਾਲ ਇਹ ਗੱਲਾਂ ਕਰਦੇ ਹਨ ਕਿ ਅਸੀਂ ਸਰਵੇ ਕਰਾਵਾਂਗੇ ਅਤੇ

ਦੇਖਾਂਗੇ ਕਿ ਕਿਹੜੇ ਲੋਕ ਗਰੀਬ ਹਨ। ਇਸ ਦੇ ਬਾਰੇ ਕੋਈ ਸਪੱਸ਼ਟ ਨੀਤੀ ਗਵਰਨਰ ਐਡਰੈਸ ਵਿਚ ਦੇਖਣ ਵਾਸਤੇ ਨਹੀਂ ਆਈ। ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਲੋਕਾਂ ਨਾਲ ਬੜਾ ਧੱਕਾ ਕੀਤਾ ਹੈ, ਬੜਾ ਧਰੋਹ ਕੀਤਾ ਹੈ। ਇਹ ਬੜੇ ਉਹਲੇ ਰੱਖ ਕੇ ਆਏ ਹਨ, ਜੇ ਸਹੀ ਗੱਲਾਂ ਕਰਦੇ ਤਾਂ ਇਨ੍ਹਾਂ ਨੂੰ ਏਡਾ ਵੱਡਾ ਮੈਨਡੇਟ ਨਾ ਮਿਲਦਾ। ਸਪੀਕਰ ਸਾਹਿਬ, ਜਿਥੋਂ ਤੱਕ ਵਿਕਾਸ ਕਾਰਜਾਂ ਦੀ ਗੱਲ ਆਉਂਦੀ ਹੈ ਔਰ ਟਰੈਜ਼ਰੀ ਬੈਂਚਾਂ ਵਾਲੇ ਕਹਿੰਦੇ ਹਨ ਕਿ ਕਾਂਗਰਸ ਸਰਕਾਰ ਵੇਲੇ ਤਾਂ ਪਿੰਡਾਂ ਵਿਚ ਵਿਕਾਸ ਹੋਇਆ ਹੀ ਨਹੀਂ। ਮਾਨਯੋਗ ਸਪੀਕਰ ਸਾਹਿਬ, ਤੁਸੀਂ ਆਪਣੇ ਸਮੇਂ ਦੇ ਦੌਰਾਨ ਆਪ ਮਨਿਸਟਰ ਰਹੇ ਹੋ। ਉਸ ਤੋਂ ਬਾਅਦ ਪੰਜ ਸਾਲ ਕਾਂਗਰਸ ਸਰਕਾਰ ਵੀ ਰਹੀ ਹੈ। ਪਿੰਡਾਂ ਦੇ ਵਿਚ ਪੰਜਾਬ ਨਿਰਮਾਣ ਸਕੀਮ ਦੇ ਤਹਿਤ ਕਰੋੜਾਂ ਰੁਪਿਆ ਵੰਡਿਆ ਗਿਆ ਔਰ ਰੈਜ਼ੋਲਿਊਸ਼ਨ ਦੀ ਸ਼ਕਲ ਵਿਚ ਜੋ ਪਿੰਡਾਂ ਨੇ ਚਾਹਿਆ, ਸਰਕਾਰ ਨੇ ਉਹ ਮੰਨ ਕੇ ਪੈਸੇ ਦਿੱਤੇ ਅਤੇ ਪਿੰਡਾਂ ਦੀਆਂ ਗਲੀਆਂ ਨਾਲੀਆਂ ਬਣਾਈਆਂ ਹਨ, ਪਿੰਡਾਂ ਦੀਆਂ ਫਿਰਨੀਆਂ ਬਣਾਈਆਂ ਹਨ। ਹਜ਼ਾਰਾਂ ਕਿਲੋਮੀਟਰ ਪਿੰਡਾਂ ਦੀਆਂ ਲਿੰਕ ਰੋਡਜ਼ ਬਣਾਈਆਂ ਹਨ, ਜਿਸ ਦਾ ਸਬੂਤ ਹਰ ਹਲਕੇ ਵਾਰ ਤੁਹਾਡੇ ਕੋਲ ਪਿਆ ਹੈ। ਤੁਸੀਂ ਚੈਕ ਕਰ ਲਵੋ। ਤੁਸੀਂ ਨਿਰੀਖਣ ਕਰਵਾ ਲਓ, ਤੁਸੀਂ ਸਰਵੇ ਕਰਵਾ ਲਵੋ ਕਿ ਵਾਕਿਆ ਹੀ ਸੜਕਾਂ ਬਣੀਆਂ ਹਨ ਜਾਂ ਨਹੀਂ ਬਣੀਆਂ। ਅੱਜ ਜੇਕਰ ਕੋਈ ਬਾਹਰਲਾ ਬੰਦਾ ਪਿੰਡਾਂ ਵਿਚ ਆਉਂਦਾ ਹੈ ਜਾਂ ਦੂਜੇ ਸੂਬੇ ਦਾ ਆਉਂਦਾ ਹੈ ਤਾਂ ਉਹ ਪ੍ਰਸ਼ੰਸਾ ਕਰਦਾ ਹੈ ਕਿ ਵਾਕਿਆ ਹੀ ਕਾਂਗਰਸ ਸਰਕਾਰ ਨੇ ਪੰਜਾਬ ਵਿਚ ਪ੍ਰਸ਼ੰਸਾਯੋਗ ਕੰਮ ਕੀਤਾ ਹੈ। ਤੁਸੀਂ ਨਿੰਦਾ ਕਿਸੇ ਗੱਲ ਤੇ ਕਰੋ। ਤੁਸੀਂ ਸੜਕਾਂ ਬਣਾਉਣ ਬਾਰੇ ਕਿਹਾ ਹੈ ਕਿ ਢਾਣੀਆਂ ਅਤੇ ਡੇਰਿਆਂ ਨੂੰ ਸੜਕਾਂ ਰਾਹੀਂ ਜੋੜਾਂਗੇ। ਤੁਸੀਂ ਲਿੰਕ ਰੋਡਜ਼ ਦੀ ਗੱਲ ਕਿਉਂ ਨਹੀਂ ਕੀਤੀ ਕਿਉਂਕਿ ਪਿੰਡ ਪਹਿਲਾਂ ਹੀ ਲਿੰਕ ਰੋਡਜ਼ ਨਾਲ ਜੁੜੇ ਹੋਏ ਹਨ। ਇਹ ਸਾਡੇ ਸਮੇਂ ਦੌਰਾਨ ਹੋਇਆ ਹੈ। ਇਹ ਵਿਕਾਸ ਕਾਂਗਰਸ ਦੇ ਸਮੇਂ ਹੋਇਆ ਹੈ। ਅਸੀਂ ਤੁਹਾਨੂੰ ਪੂਰਾ ਸਹਿਯੋਗ ਦੇਣ ਲਈ ਤਿਆਰ ਹਾਂ। ਸੁਖਾਵਾਂ ਮਾਹੌਲ ਬਣਾਉਣ ਬਾਰੇ ਲੀਡਰ ਆਫ ਦਿ ਹਾਊਸ ਨੇ ਕਿਹਾ ਸੀ ਕਿ ਵਧੀਆ ਮਾਹੌਲ ਬਣਾਇਆ ਜਾਵੇ। ਸਾਡੇ ਸੀ.ਐਲ.ਪੀ. ਦੇ ਲੀਡਰ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਜੀ ਨੇ ਇਸ ਬਾਰੇ ਵਿਸ਼ਵਾਸ ਦਿਵਾਇਆ ਸੀ। ਪਰ ਕੱਲ੍ਹ ਹਾਊਸ ਵਿਚ ਜੋ ਹੋਇਆ, ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ। ਮੈਂ ਨਾਲ ਇਹ ਵੀ ਕਹਿੰਦਾ ਹਾਂ ਕਿ ਸਾਡੇ ਹੱਕਾਂ ਦੀ ਰਾਖੀ ਕਰਨ ਦੇ ਤੁਸੀਂ ਕਸਟੋਡੀਅਨ ਹੋ। ਤੁਸੀਂ ਸਾਡੇ ਹੱਕਾਂ ਦੀ ਰਾਖੀ ਕਰਨੀ ਹੈ। ਸਾਡਾ ਜੋ ਫਰਜ਼ ਹੈ, ਅਸੀਂ ਉਹ ਨਿਭਾਉਣਾ ਹੈ। ਅਸੀਂ ਲੋਕਾਂ ਦੀ ਆਵਾਜ਼ ਹਾਂ। ਸਾਨੂੰ ਲੋਕਾਂ ਨੇ ਚੁਣ ਕੇ ਭੇਜਿਆ ਹੈ। ਅਸੀਂ ਉਨ੍ਹਾਂ ਦੀ ਆਵਾਜ਼ ਇਥੇ ਬੁਲੰਦ ਕਰਨੀ ਹੈ। ਜੋ ਵਧੀਆ ਨੀਤੀ ਹੋਵੇਗੀ, ਉਸ ਦੀ ਪ੍ਰਸ਼ੰਸਾ ਕਰਾਂਗੇ ਅਤੇ ਜੋ ਗਲਤ ਨੀਤੀ ਹੋਏਗੀ, ਉਸ ਦੀ ਨਿੰਦਾ ਕਰਾਂਗੇ। ਜੋ ਹਾਊਸ ਵਿਚ ਕੱਲ੍ਹ ਧੱਕਾ ਹੋਇਆ ਹੈ, ਉਹ ਧੱਕਾ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਸੀ। ਤੁਸੀਂ ਉਸ ਦੀ ਸਮਾਪਤੀ ਜ਼ਰੂਰ ਕਰ ਦਿੱਤੀ ਹੈ ਲੇਕਿਨ ਇਸ ਗੱਲ ਦਾ ਸਾਨੂੰ ਬੜਾ ਦੁੱਖ ਹੋਇਆ ਹੈ। ਅਸੀਂ ਤੁਹਾਡਾ ਸਤਿਕਾਰ ਕਰਦੇ ਹਾਂ, ਤੁਹਾਡੀ ਰਿਸਪੈਕਟ ਕਰਦੇ ਹਾਂ ਲੇਕਿਨ ਸੁਖਾਵਾਂ ਮਾਹੌਲ ਬਣਾਉਣ ਵਾਸਤੇ ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ

[ ਸਰਦਾਰ ਈਸ਼ਰ ਸਿੰਘ ਮਿਹਰਬਾਨ ]

ਹਾਂ ਕਿ ਚੰਗੀਆਂ ਨੀਤੀਆਂ ਦਾ ਅਸੀਂ ਸਾਥ ਦੇਵਾਂਗੇ ਪਰ ਜੇ ਤੁਸੀਂ ਬੋਲਣਾ ਜਾਣਦੇ ਹੋ ਤਾਂ ਅਸੀਂ ਵੀ ਬੋਲਣਾ ਜਾਣਦੇ ਹਾਂ। ਕਾਨੂੰਨ ਸਾਰਿਆਂ ਵਾਸਤੇ ਇਕ ਹੈ। ਸਾਨੂੰ ਕੋਈ ਡਰ, ਭੈਅ ਵਾਲੀ ਗੱਲ ਨਹੀਂ। ਪਰ ਜੇ ਕਾਨੂੰਨ ਨੂੰ ਸਰਕਾਰ ਹੋਣ ਦੇ ਨਾਤੇ ਆਪਣੇ ਹੱਥ ਲੈਣ ਦੀ ਕੋਸ਼ਿਸ਼ ਕਰੋਗੇ ਤਾਂ ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਲਈ ਬਹੁਤ ਵੱਡੀ ਬੇਇਨਸਾਫੀ ਹੋਏਗੀ। ਚੋਣਾਂ ਹੋ ਗਈਆਂ, ਵੋਟਾਂ ਨਿਬੜ ਗਈਆਂ। ਵੋਟਾਂ ਪਵਾਉਣ ਲਈ ਹਰ ਹੀਲੇ ਵਸੀਲੇ ਜੁਟਾ ਲਏ। ਕਈ ਕੁਝ ਕਹਿ ਲਿਆ ਅਤੇ ਕਈ ਕੁਝ ਕਹਾ ਲਿਆ। ਲੋਕਤੰਤਰ ਦੇ ਦੋ ਪਹਿਲੂ ਹਨ। ਇਸ ਵਿਚ ਜਿੱਤ ਵੀ ਹੁੰਦੀ ਹੈ ਅਤੇ ਹਾਰ ਵੀ ਸਹਿਣੀ ਪੈਂਦੀ ਹੈ। ਜੇਕਰ ਤੁਹਾਡੀ ਪਾਰਟੀ ਦਾ ਕੋਈ ਨੁਮਾਇੰਦਾ ਹਾਰ ਗਿਆ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਸਾਡੇ ਕਾਂਗਰਸੀ ਵਰਕਰ ਦੇ ਨਾਲ ਧੱਕਾ ਹੋਵੇ। ਸਪੀਕਰ ਸਾਹਿਬ, ਮੇਰੇ ਕੂੰਮ ਕਲਾਂ ਹਲਕੇ ਦੇ ਵਿਚ ਇਕ ਗਰੀਬ ਪਰਿਵਾਰ, ਜਿਹੜਾ ਕਿ ਅਨੁਸੂਚਿਤ ਜਾਤੀ ਦੇ ਨਾਲ ਸਬੰਧਿਤ ਹੈ, ਉਸ ਨੂੰ ਚੌਥੇ ਘੇਰਿਆ ਗਿਆ.....

**ਮਾਨਯੋਗ ਸਪੀਕਰ :** ਸਮਾਪਤੀ ਕਰੋ ਜੀ।

**ਸਰਦਾਰ ਈਸ਼ਰ ਸਿੰਘ ਮਿਹਰਬਾਨ :** ਮੈਂ ਵਾਈਂਡ ਅੱਪ ਹੀ ਕਰ ਰਿਹਾ ਹਾਂ। ਉਸ ਨੂੰ ਘੇਰਿਆ ਗਿਆ, ਕੁੱਟਿਆ ਗਿਆ ਅਤੇ ਅਕਾਲੀ ਪਾਰਟੀ ਦੇ ਜੋ ਲੀਡਰ ਹਨ ਉਨ੍ਹਾਂ ਨੇ ਕੁੱਟਿਆ। ਮੈਨੂੰ ਟੈਲੀਫੋਨ ਆਇਆ ਤੇ ਮੈਂ ਉਸ ਵੇਲੇ ਇਥੇ ਹਾਊਸ ਵਿਚ ਸੀ ਤਾਂ ਮੈਂ ਕਿਹਾ ਕਿ ਕੋਈ ਗੱਲ ਨਹੀਂ ਹੈ, ਮੈਂ ਐਸ.ਐਚ.ਓ. ਨਾਲ ਗੱਲ ਕਰਦਾ ਹਾਂ। ਮੈਂ ਮਾਛੀਵਾੜੇ ਦੇ ਸਬੰਧਿਤ ਐਸ.ਐਚ.ਓ. ਨਾਲ ਗੱਲਬਾਤ ਕੀਤੀ ਕਿ ਉਸ ਵਿਅਕਤੀ ਨਾਲ ਜ਼ਿਆਦਤੀ ਹੋ ਰਹੀ ਹੈ, ਉਸ ਦੇ ਸੱਟਾਂ ਮਾਰੀਆਂ ਗਈਆਂ ਹਨ ਅਤੇ ਉਸ ਨੂੰ ਹਸਪਤਾਲ ਦਾਖਲ ਨਹੀਂ ਹੋਣ ਦਿੱਤਾ ਜਾ ਰਿਹਾ ਤੇ ਤੁਸੀਂ ਕਿਰਪਾ ਕਰਕੇ ਉਸ ਨੂੰ ਦਾਖਲ ਕਰਵਾਉ, ਉਹ ਦਾਖਲ ਕਰਵਾਇਆ ਗਿਆ ਤੇ ਬਣਦੀ ਧਾਰਾ ਲੱਗੀ। ਫਿਰ ਵਿਰੋਧੀ ਧਿਰ ਵਲੋਂ ਜਾਅਲੀ ਕੇਸ ਕਿਸੇ ਬੰਦੇ ਉਤੇ ਬਣਾ ਕੇ ਬਰਾਬਰ ਦਾ ਕੇਸ ਬਣਾ ਕੇ ਉਸ ਨੂੰ ਹਸਪਤਾਲ ਦੇ ਵਿਚ ਦਾਖਲ ਕਰਵਾ ਦਿੱਤਾ ਗਿਆ। ਇਥੋਂ ਸਰਕਾਰ ਦੇ ਵਲੋਂ ਪ੍ਰੈਸ਼ਰ ਪੁਆ ਕੇ ਜਿਹੜਾ ਐਸ.ਐਚ.ਓ. ਬੜਾ ਸਿਨਸੀਅਰਲੀ ਕੰਮ ਕਰ ਰਿਹਾ ਸੀ ਉਸ ਦੀ ਬਦਲੀ ਕਰ ਦਿੱਤੀ ਗਈ। ਜਿਹੜੀ ਸਾਡੀ ਐਗਜੈਕਟਿਵ ਹੈ, ਕਾਰਜਕਾਰਨੀ ਹੈ, ਇਹ ਵੀ ਸਰਕਾਰ ਦਾ ਇੱਕ ਹਿੱਸਾ ਹੈ। ਹਾਊਸ ਨੇ ਨੀਤੀਆਂ ਘੜਨੀਆਂ ਹਨ ਅਤੇ ਉਨ੍ਹਾਂ ਨੂੰ ਐਗਜੈਕਟਿਵ ਦੇ ਰਾਹੀਂ ਲਾਗੂ ਕੀਤਾ ਜਾਣਾ ਹੈ। ਅੱਜ ਜਿਹੜਾ ਵੀ ਅਫ਼ਸਰ ਚੰਗਾ ਕੰਮ ਕਰ ਰਿਹਾ ਹੈ ਤਾਂ ਉਸ ਨੂੰ ਬਿਲਕੁੱਲ ਹੱਲਾਸ਼ੇਰੀ ਦੇਣੀ ਚਾਹੀਦੀ ਹੈ। ਜਿਹੜਾ ਅਧਿਕਾਰੀ ਜਾਂ ਕਰਮਚਾਰੀ ਜ਼ਿਆਦਤੀ ਕਰਦਾ ਹੈ ਜਾਂ ਕਾਨੂੰਨ ਦੀ ਉਲੰਘਣਾ ਕਰਦਾ ਹੈ, ਉਸ ਦੇ ਖਿਲਾਫ਼ ਕਾਨੂੰਨ ਅਨੁਸਾਰ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਇਹ ਸਰਕਾਰ ਬਣ ਚੁੱਕੀ ਹੈ ਤੇ ਆਪਾਂ ਸਾਰੇ ਚੁਣ ਕੇ ਇੱਥੇ ਆ ਚੁੱਕੇ ਹਾਂ। ਮੈਂ, ਸਪੀਕਰ ਸਾਹਿਬ, ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇੱਕ ਸੁਖਾਵਾਂ ਮਾਹੌਲ ਬਣਾ ਕੇ ਰੱਖੀਏ ਅਤੇ ਹੈਲਦੀ ਡਿਸ਼ਕਸਨ ਹੋਵੇ

ਅਤੇ ਪੰਜਾਬ ਦੀ ਤਰੱਕੀ, ਖੁਸ਼ਹਾਲੀ ਵਾਸਤੇ ਕੁਝ ਕਰ ਸਕੀਏ। ਪਰ ਜੋ ਇਹ ਗਵਰਨਰ ਸਾਹਿਬ ਦਾ ਐਡਰੈਸ ਹੈ, ਮੈਂ ਇਸ ਨੂੰ ਘੋਖ ਕੇ ਵੇਖਿਆ ਹੈ, ਇਹ ਬਿਲਕੁਲ ਦਿਸ਼ਾਹੀਣ ਹੈ, ਕੋਈ ਡਾਇਰੈਕਸ਼ਨ ਨਹੀਂ ਹੈ, ਕੋਈ ਸਪੱਸ਼ਟਤਾ ਨਹੀਂ ਹੈ। ਸੋ, ਮੈਂ ਇਸ ਦੇ ਨਾਲ ਸਹਿਮਤ ਨਹੀਂ ਹਾਂ ਅਤੇ ਕਹਿੰਦਾ ਹਾਂ ਕਿ ਇਸ ਨੂੰ ਇਸ ਹਾਊਸ ਵਲੋਂ ਪਾਸ ਨਾ ਕੀਤਾ ਜਾਵੇ। ਧੰਨਵਾਦ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ)** : ਆਨਰੇਬਲ ਸਪੀਕਰ ਸਾਹਿਬ, ਮੈਂ ਤੁਹਾਡਾ ਰਿਣੀ ਹਾਂ ਕਿ ਤੁਸੀਂ ਮੈਨੂੰ ਫਸਟ ਟਰਮਰ ਨੂੰ, ਇਹ ਇੰਪਾਰਟੈਂਟ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਆਪਣੀ ਸੋਚ ਦੇ ਅਨੁਸਾਰ ਗਵਰਨਰ ਸਾਹਿਬ ਦੇ ਐਡਰੈਸ ਦੇ ਵਿਰੋਧ ਵਿਚ ਖੜ੍ਹਾ ਹੋਇਆ ਹਾਂ। ਮੈਂ ਮੁੱਦਿਆਂ ਦੇ ਆਧਾਰ ਤੇ ਹੀ ਐਲੀਗੇਸ਼ਨ ਦੇ ਤੌਰ ਤੇ ਨਹੀਂ ਸਗੋਂ ਸਪੈਸੇਫਿਕ ਗੱਲਾਂ ਕਰਕੇ, ਜਿਵੇਂ ਮੇਰੇ ਤੋਂ ਪਹਿਲਾਂ ਬਹੁਤ ਸਾਰੇ ਟਰੈਜ਼ਰੀ ਅਤੇ ਆਪੋਜ਼ੀਸ਼ਨ ਬੈਂਚਾਂ ਦੇ ਕਾਬਲ ਸਾਥੀਆਂ ਨੇ ਕਾਫੀ ਇਸ਼ੂਜ਼ ਨੂੰ ਟੱਚ ਕੀਤਾ ਹੈ, ਉਨ੍ਹਾਂ ਦੇ ਉਤੇ ਬੋਲਣ ਲਈ ਥੋੜ੍ਹਾ-ਥੋੜ੍ਹਾ ਸਮਾਂ ਜ਼ਰੂਰ ਲਵਾਂਗਾ। ਜਿਥੋਂ ਤੱਕ ਸਾਡੇ ਲੀਡਰ ਆਫ ਦਿ ਹਾਊਸ ਦੀ ਗੱਲ ਹੈ ਉਨ੍ਹਾਂ ਨੇ ਬਹੁਤ ਅੱਛੀ ਸ਼ੁਰੂਆਤ ਕੀਤੀ ਹੈ ਔਰ ਬੜੀ ਹਲੀਮੀ ਦੇ ਨਾਲ ਸਾਡੀ ਕੋਆਪਰੇਸ਼ਨ ਮੰਗੀ ਅਤੇ ਤੁਹਾਡੀ ਚੋਣ ਅਤੇ ਡਿਪਟੀ ਸਪੀਕਰ ਸਾਹਿਬ ਦੀ ਚੋਣ ਦੇ ਵਿਚ ਕੋਈ ਅੜਿੱਕਾ ਖੜ੍ਹਾ ਨਹੀਂ ਕੀਤਾ। ਹਿੰਦੁਸਤਾਨ ਦੀ ਪਾਰਲੀਮੈਂਟ ਦੇ ਵਿਚ ਰਵਾਇਤ ਇਹ ਵੀ ਹੈ ਕਿ ਜੇਕਰ ਸਪੀਕਰ ਰੂਲਿੰਗ ਪਾਰਟੀ ਦਾ ਹੁੰਦਾ ਹੈ ਤਾਂ ਗਰੇਸ ਹੁੰਦੀ ਹੈ ਕਿ ਡਿਪਟੀ ਸਪੀਕਰ ਆਪੋਜ਼ੀਸ਼ਨ ਵਲੋਂ ਵੀ ਬਣਾਇਆ ਜਾ ਸਕਦਾ ਸੀ।

(ਕੁਝ ਆਵਾਜ਼ਾਂ : ਇਹ ਤੁਹਾਨੂੰ ਪਿਛਲੇ ਆਪਣੇ ਸਮੇਂ ਦੇ ਵਿਚ ਕਰਨਾ ਚਾਹੀਦਾ ਸੀ।)

ਸਪੀਕਰ ਸਾਹਿਬ, ਤੁਸੀਂ ਮੈਂਬਰਜ਼ ਨੂੰ ਇਕ ਬੇਨਤੀ ਕੀਤੀ ਸੀ ਕਿ ਫਸਟ ਟਰਮਰਜ਼ ਨੂੰ ਕ੍ਰਿਪਾ ਕਰਕੇ ਇੰਟਰਫੀਅਰ ਨਾ ਕੀਤਾ ਜਾਵੇ। ਮੈਂ ਪਿਛਲੇ ਹਾਊਸ ਵਿਚ ਨਹੀਂ ਸੀ। ਪਰ ਅੱਜ ਜੋ ਗੱਲ ਹੋ ਰਹੀ ਹੈ, ਉਹ ਗਰੇਸ ਤੁਸੀਂ ਨਹੀਂ ਵਿਖਾਈ, ਸਾਨੂੰ ਕੋਈ ਇਤਰਾਜ਼ ਨਹੀਂ। ਅਸੀਂ ਲੀਡਰ ਆਫ ਦਿ ਹਾਊਸ ਨੇ ਜੋ ਅਲਫ਼ਾਜ਼ ਵਰਤੇ ਸਨ, ਉਸ ਉਤੇ ਯਕੀਨ ਕਰਕੇ ਅਸੀਂ ਗਵਰਨਰ ਸਾਹਿਬ ਦੇ ਐਡਰੈਸ ਉਤੇ ਕੋਈ ਵਿਘਨ ਨਹੀਂ ਪਾਇਆ, ਅਸੀਂ ਵਿਘਨ ਪਾ ਸਕਦੇ ਸੀ। ਤੁਸੀਂ ਸਾਡੇ ਉਤੇ ਅਤੇ ਸਾਡੀ ਹਰ ਗੱਲ ਉਤੇ ਕਾਫ਼ੀ ਸਿੱਧੇ ਹਮਲੇ ਕੀਤੇ, ਗੈਰਵਾਜਿਬ ਹਮਲੇ ਕੀਤੇ ਇਨ੍ਹਾਂ ਦੇ ਬਾਰੇ ਆਉਣ ਵਾਲੇ ਸਮੇਂ ਵਿਚ ਸਾਬਤ ਵੀ ਕਰਾਂਗਾ। ਸਪੀਕਰ ਸਾਹਿਬ, ਅੰਗਰੇਜ਼ੀ ਦਾ ਇਕ ਵਰਡ ਹੈ "ਜਗਲਰੀ ਆਫ਼ ਵਰਡਜ਼"। ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਡੇ ਲਈ ਪਿਤਾ ਸਮਾਨ ਤੇ ਬਹੁਤ ਹੀ ਸਤਿਕਾਰਯੋਗ ਹਨ ਅਤੇ ਉਹ ਉਸ "ਜਗਲਰੀ ਆਫ਼ ਵਰਡਜ਼" ਦੇ ਮਾਹਿਰ ਵੀ ਹਨ। ਮੈਂ ਖੇਤੀ ਸੈਕਟਰ ਤੋਂ ਗੱਲ ਕਰਨੀ ਚਾਹੁੰਦਾ ਹਾਂ ਕਿ ਜਿੰਨਾ ਕੰਮ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਕੀਤਾ,

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਤੱਥਾਂ ਦੇ ਆਧਾਰ ਉਤੇ ਦੱਸਦਾ ਹਾਂ। ਉਨ੍ਹਾਂ ਨੇ ਝੋਨੇ ਦੀ ਫਸਲ ਲਈ ਅੱਠ ਘੰਟੇ ਬਿਜਲੀ ਭਾਵੇਂ ਬਾਹਰਲੇ ਸੂਬਿਆਂ ਤੋਂ ਖਰੀਦ ਕੇ ਪੰਜਾਬ ਦੇ ਕਿਸਾਨਾਂ ਨੂੰ ਦਿੱਤੀ। 10 ਫਸਲਾਂ ਵਿਕੀਆਂ without any corruption and on the spot. ਇਹ ਸਭ ਗੱਲਾਂ ਕੈਪਟਨ ਅਮਰਿੰਦਰ ਸਿੰਘ ਦੀ ਕਾਰਗੁਜ਼ਾਰੀ ਬਾਰੇ ਦੱਸਦੀਆਂ ਹਨ। (ਆਪੋਜੀਸ਼ਨ ਪਾਰਟੀ ਵਲੋਂ ਥੰਪਿੰਗ) ਮਾਲਵੇ ਵਿਚ ਬੀ.ਟੀ. ਕਾਟਨ ਦਾ ਨਵਾਂ ਬੀਜ ਲਿਆਂਦਾ, ਕਾਟਨ ਬੇਲਜ਼ ਵਿਚ ਜਿਸ ਨਾਲ ਇਜ਼ਾਫਾ ਹੋਇਆ। ਇਹ ਬਹੁਤ ਅੱਛੀ ਗੱਲ ਸੀ। ਗਵਰਨਰ ਸਾਹਿਬ ਦੇ ਐਡਰੈਸ ਵਿਚ ਕਿਹਾ ਗਿਆ ਹੈ ਕਿ there was a fall of 470% from Rs. 47 per quintal during the period of 1997-2002. ਮੈਂ ਸਮਝਦਾ ਹਾਂ ਕਿ ਬਹੁਤ ਹੀ ਗੈਰ-ਵਾਜ਼ਿਬ ਇਲਜ਼ਾਮ ਹੈ। ਮੇਰੇ ਕੋਲ ਐਗਰੀਕਲਚਰ ਡਿਪਾਰਟਮੈਂਟ ਦੀਆਂ ਫਿਗਰਜ਼ ਹਨ। ਜਦੋਂ ਕੇਂਦਰ ਵਿਚ ਭਾਰਤੀ ਜਨਤਾ ਪਾਰਟੀ ਦੀ ਇਨ੍ਹਾਂ ਦੇ ਸਹਿਯੋਗ ਨਾਲ ਸਰਕਾਰ ਬਣੀ ਉਸ ਵਕਤ 1999 ਤੋਂ 2004 ਤੱਕ ਪੰਜ ਸਾਲਾਂ ਵਿਚ ਝੋਨੇ ਦੀ ਮਿਨੀਮਮ ਸਪੋਰਟ ਪ੍ਰਾਈਸ ਫਾਈਨ ਵੈਰਾਇਟੀ ਵਿਚ ਕੇਵਲ 70ਫੀਸਦੀ ਇਜ਼ਾਫਾ ਕੀਤਾ। ਇਨ੍ਹਾਂ ਦੇ ਮੁਕਾਬਲੇ ਤੇ ਸਾਲ 2005-06 ਅਤੇ 2006-07 ਵਿਚ ਕੇਂਦਰ ਵਿਚ ਡਾਕਟਰ ਮਨਮੋਹਨ ਸਿੰਘ ਦੀ ਸਰਕਾਰ ਬਣੀ ਅਸੀਂ ਉਸ ਵਕਤ 50 ਰੁਪਏ ਦਾ ਵਾਧਾ ਕੀਤਾ। (ਆਪੋਜੀਸ਼ਨ ਪਾਰਟੀ ਵਲੋਂ ਥੰਪਿੰਗ) ਇਹ ਪੈਡੀ ਦੇ ਤੱਥ ਬੋਲਦੇ ਹਨ। ਜੇਕਰ ਕਿਸੇ ਮੈਂਬਰ ਨੂੰ ਚਾਹੀਦੇ ਹਨ ਤਾਂ ਉਹ ਲੈ ਸਕਦਾ ਹੈ। ਕਣਕ ਬਾਰੇ ਇਲਜ਼ਾਮ ਲਾਇਆ ਹੈ ਕਿ ਐਮ.ਐਸ.ਪੀ. ਵਿਚ ਬਹੁਤ ਭਾਰੀ ਗਿਰਾਵਟ ਆਈ ਹੈ। ਮੇਰੇ ਕੋਲ ਫੇਰ ਤੱਥ ਹਨ 1999 ਤੋਂ ਲੈ ਕੇ ਸਾਲ 2004 ਤੱਕ ਇਨ੍ਹਾਂ ਦੀ ਸਰਕਾਰ ਵੇਲੇ ਪੰਜ ਸਾਲਾਂ ਵਿਚ ਕੇਵਲ 70 ਰੁਪਏ ਕਣਕ ਦੇ ਭਾਅ ਵਿਚ ਇਜ਼ਾਫਾ ਹੋਇਆ। ਸਾਡੀ ਸਰਕਾਰ ਵੇਲੇ ਸਾਲ 2005-06 ਅਤੇ 2006-07 ਦੌਰਾਨ 250 ਰੁਪਏ ਕਣਕ ਦੇ ਭਾਅ ਵਿਚ ਵਾਧਾ ਹੋਇਆ। (ਆਪੋਜੀਸ਼ਨ ਪਾਰਟੀ ਵਲੋਂ ਥੰਪਿੰਗ) ਬਾਦਲ ਸਾਹਿਬ ਗਏ ਸੀ ਤੁਹਾਨੂੰ ਸਾਰਿਆਂ ਨੂੰ ਪਤਾ ਹੈ ਇਵੇਂ ਗਿਆਂ ਕਦੇ ਭਾਅ ਵਧਿਆ ਹੈ? ਇਹ ਕ੍ਰੈਡਿਟ ਜਾਂਦਾ ਹੈ ਕੇਂਦਰ ਦੀ ਕਾਂਗਰਸ ਸਰਕਾਰ ਨੂੰ। ਸਾਡੀ ਸਰਕਾਰ ਨੇ ਐਮ.ਐਸ.ਪੀ. ਵਿਚ ਵਾਧਾ ਕੀਤਾ। ਸਪੀਕਰ ਸਾਹਿਬ, ਇਕ ਬਹੁਤ ਵੱਡੀ ਮਿਸਾਲ ਹੈ, ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੂੰ ਪਿਛਲੇ ਫਾਈਨਾਂਸ਼ੀਅਲ ਈਅਰ ਵਿਚ ਡਾਕਟਰ ਮਨਮੋਹਨ ਸਿੰਘ ਨੇ 100 ਕਰੋੜ ਰੁਪਏ ਰਿਸਰਚ ਵਾਸਤੇ ਦਿੱਤੇ। (ਆਪੋਜੀਸ਼ਨ ਪਾਰਟੀ ਵਲੋਂ ਥੰਪਿੰਗ) ਇਹ ਐਗਰੀਕਲਚਰ ਯੂਨੀਵਰਸਿਟੀ ਜਦੋਂ ਤੋਂ ਹੋਂਦ ਵਿਚ ਆਈ ਹੈ, ਬਹੁਤ ਸਾਰੀਆਂ ਸਰਕਾਰਾਂ ਬਣੀਆਂ ਹਨ ਇਨ੍ਹਾਂ ਦੀ ਛੇਵੀਂ ਵਾਰ ਸਰਕਾਰ ਆਈ ਹੈ, you cannot claim any sort of aid to the Punjab Agriculture University. It is on record. ਇਸੇ ਤਰ੍ਹਾਂ, ਸਪੀਕਰ ਸਾਹਿਬ, ਐਗਰੀਕਲਚਰ ਤੋਂ ਇਲਾਵਾ ਕੁਝ ਹੋਰ ਮੁੱਦਿਆਂ ਦੀ ਗੱਲ ਹੈ। ਗਵਰਨਰ ਸਾਹਿਬ ਦੇ ਐਡਰੈਸ ਵਿਚ ਬੜੇ ਫਾਰਮਲ ਜਿਹੇ, ਰਸਮੀ ਜਿਹੇ ਹੋਰ ਇਸ਼ੂ ਲੈ ਲਏ, ਵੱਡਿਆਂ ਨੂੰ ਇਹ ਛੱਡ ਗਏ ਹਨ। ਪਾਣੀਆਂ ਦਾ ਮੁੱਦਾ ਗਵਰਨਰ ਐਡਰੈਸ ਵਿਚ ਛੱਡ ਦਿੱਤਾ ਗਿਆ ਹੈ। ਕੈਪਟਨ ਅਮਰਿੰਦਰ ਸਿੰਘ ਨੇ ਬਹੁਤ ਜੁਰਅਤ ਨਾਲ ਇਸ ਹਾਊਸ

ਵਿਚ ਟਰਮੀਨੇਸ਼ਨ ਆਫ਼ ਵਾਟਰਜ਼ ਐਕਟ, 2004 ਪਾਣੀਆਂ ਦੀ ਰਾਖੀ ਵਾਸਤੇ ਪਾਸ ਕੀਤਾ। ਇਨ੍ਹਾਂ ਨੇ ਕਿਹਾ ਹੈ ਚੰਡੀਗੜ੍ਹ ਅਤੇ ਪੰਜਾਬੀ ਬੋਲਦੇ ਇਲਾਕੇ ਲੈ ਕੇ ਦਿਆਂਗੇ ਪਰ ਅਜਿਹਾ ਕਰਨ ਦੀ ਇਨ੍ਹਾਂ ਦੀ ਮਨਸ਼ਾ ਨਹੀਂ ਲਗਦੀ। ਜੇ ਇਹ ਅਜਿਹਾ ਕਰਨਾ ਚਾਹੁੰਦੇ ਜਾਂ ਇਨ੍ਹਾਂ ਦੀ ਮਨਸ਼ਾ ਹੁੰਦੀ ਤਾਂ ਪਿਛਲੀ ਸਰਕਾਰ 1997 ਤੋਂ ਲੈ ਕੇ 2002 ਤੱਕ ਸੂਬੇ ਵਿਚ ਇਨ੍ਹਾਂ ਦੀ ਸੀ ਅਤੇ ਕੇਂਦਰ ਵਿਚ ਅਟਲ ਬਿਹਾਰੀ ਵਾਜਪਾਈ ਜੀ ਦੀ ਇਨ੍ਹਾਂ ਦੇ ਸਹਿਯੋਗ ਨਾਲ ਸਰਕਾਰ ਬਣੀ ਸੀ। ਉਨ੍ਹਾਂ ਨੇ ਇਹ ਇਲਾਕੇ ਦੇਣੇ ਤਾਂ ਨਹੀਂ ਸਨ ਪਰ ਉਸ ਵੇਲੇ ਇਨ੍ਹਾਂ ਨੂੰ ਯਤਨ ਕਰਨਾ ਚਾਹੀਦਾ ਸੀ, ਡੈਲੀਗੇਸ਼ਨ ਭੇਜਣੇ ਚਾਹੀਦੇ ਸਨ ਪਰ ਅਜਿਹਾ ਨਹੀਂ ਕੀਤਾ ਗਿਆ। ਇਹ ਸ਼ਹੀਦ ਊਧਮ ਸਿੰਘ ਨਗਰ ਨੂੰ ਤਾਂ ਉਤਰਾਂਚਲ ਵਿਚ ਜਾਣ ਤੋਂ ਬਚਾ ਨਹੀਂ ਸਕੇ। ਉਥੋਂ ਦੇ ਸਿੱਖ ਇਨ੍ਹਾਂ ਨੂੰ ਦੁਰਕਾਰਦੇ ਹਨ। ਇਥੇ ਅਸੀਂ ਆਏ ਹਾਂ ਚਾਹੇ ਡੇਰਾ ਸੱਚਾ ਸੌਦਾ ਕਰਕੇ ਕਹੋ ਜਾਂ ਕਿਸੇ ਹੋਰ ਤਰੀਕੇ ਨਾਲ ਕਹੋ ਅਸਲੀਅਤ ਇਹ ਹੈ ਕਿ ਤੁਹਾਨੂੰ ਤੁਹਾਡੇ ਅਸਲ ਵੋਟ ਬੈਂਕ ਨੇ ਹਰਾਇਆ ਹੈ। ਮੈਂ ਭਾਰਤੀ ਜਨਤਾ ਪਾਰਟੀ ਨੂੰ ਨਹੀਂ ਕਹਿ ਰਿਹਾ, ਅਕਾਲੀ ਭਰਾਵਾਂ ਨੂੰ ਕਹਿ ਰਿਹਾ ਹਾਂ, ਤੁਸੀਂ ਅਸਲੀ ਮੁੱਦਿਆਂ ਨੂੰ ਤਿਲਾਂਜਲੀ ਦੇ ਦਿੱਤੀ ਲੋਕਾਂ ਨੇ ਤੁਹਾਨੂੰ ਤਿਲਾਂਜਲੀ ਦੇ ਦਿੱਤੀ। ਮਾਲਵੇ ਦੇ ਸਾਧਾਰਨ ਸਿੱਖ ਨੇ ਮਾਲਵੇ ਦੀ ਧਰਤੀ ਤੇ ਕਾਂਗਰਸ ਪਾਰਟੀ ਨੂੰ ਵੱਡੇ ਪੈਮਾਨੇ ਤੇ ਜਿਤਾਇਆ। (ਵਿਘਨ) ਹੁਣ ਮੇਰੀ ਗੱਲ ਸੁਣ ਲਓ, ਕਿਉਂਕਿ ਤੁਹਾਨੂੰ ਹੁਣ ਸ਼ਰਮ ਆ ਰਹੀ ਹੈ ਕਿ ਸਾਡਾ ਸਿੱਖ ਵੋਟਰ, ਸਾਡਾ ਜੱਟ ਸਿੱਖ ਵੋਟਰ, ਜ਼ਿਮੀਂਦਾਰ ਤਬਕਾ ਸਾਡੇ ਵਿਚੋਂ ਬਿਲਕੁਲ ਮਾਈਨਸ ਹੋ ਗਿਆ ਹੈ, ਇਨ੍ਹਾਂ ਨੂੰ ਇਸ ਗੱਲ ਦੀ ਸ਼ਰਮ ਆ ਰਹੀ ਹੈ। ਤੁਸੀਂ ਤਾਂ ਅੱਜ ਭਾਰਤੀ ਜਨਤਾ ਪਾਰਟੀ ਦੇ ਬਲਬੂਤੇ ਤੇ ਹੀ ਬੈਠੇ ਹੋ। ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਬਹਾਨਾ ਬਣਾ ਲਿਆ ਕਿ ਇੱਕ ਡੇਰੇ ਕਾਰਨ ਐਸਾ ਹੋਇਆ ਹੈ। ਉਸ ਡੇਰੇ ਤੇ ਪ੍ਰੈਸ਼ਰ ਪਾ ਰੱਖਿਆ ਹੈ, ਇਨ੍ਹਾਂ ਨੇ ਆਪਣੀ ਹਾਰ ਨੂੰ ਛੁਪਾਉਣ ਦਾ ਯਤਨ ਕੀਤਾ ਹੈ। ਮੈਂ ਡੇਰਾਵਾਦ ਔਰ ਧਰਮ ਦੀ ਰਾਜਨੀਤੀ ਤੇ ਦੋ ਕੁ ਮਿੰਟ ਲੈਣੇ ਹਨ। ਜਿਥੋਂ ਤੱਕ ਪਾਣੀ ਦੀ ਗੱਲ ਕਰ ਰਹੇ ਸੀ, ਤੁਸੀਂ ਦੇਖਿਆ ਕਿ ਕੈਪਟਨ ਅਮਰਿੰਦਰ ਸਿੰਘ ਪੰਜਾਬ ਦੇ ਵਿਚ ਇੱਕ ਕਿਸਮ ਦੇ ਹੀਰੋ ਬਣ ਗਏ ਹਨ, ਪੰਜਾਬ ਦੀ ਮਾਲਵੇ ਦੀ ਧਰਤੀ ਵਿਚ ਉਹ ਇੱਕ ਕਿਸਮ ਦਾ ਹੀਰੋ ਬਣ ਗਏ ਹਨ, ਪਾਣੀਆਂ ਦੇ ਮਸਲੇ ਬਾਰੇ ਸਤਿਕਾਰਯੋਗ ਲੀਡਰ ਆਫ ਦਿ ਹਾਊਸ ਬਾਦਲ ਸਾਹਿਬ ਨੇ ਇੱਕ ਕਦਮ ਅੱਗੇ ਜਾ ਕੇ ਕਿਹਾ ਸੀ ਕਿ ਧਾਰਾ ਪੰਜ ਜ਼ਰੂਰ ਖਤਮ ਕਰ ਦਿੱਤੀ ਜਾਵੇਗੀ। It deals with quantum of water going to Haryana and the quantum of water going to Rajasthan. ਤੁਸੀਂ ਲੋਕਾਂ ਨੇ ਆਪਣੇ ਚੋਣ ਮੈਨੀਫੈਸਟੋ ਵਿਚ ਵੀ ਜ਼ਿਕਰ ਕੀਤਾ ਹੈ। ਮੇਰੇ ਕੋਲ ਇਸ ਵੇਲੇ ਵੀ ਤੁਹਾਡਾ ਚੋਣ ਮੈਨੀਫੈਸਟੋ ਹੈ। ਤੁਸੀਂ ਕਾਫ਼ੀ ਵੱਡੇ-ਵੱਡੇ ਬਿਆਨ ਦਿੱਤੇ ਹਨ। ਤੁਸੀਂ ਅਖਬਾਰਾਂ ਵਿਚ ਇਸ਼ਤਿਹਾਰ ਵੀ ਦਿੱਤੇ ਹਨ। ਅਖਬਾਰਾਂ ਵਿਚ ਬਹੁਤ ਵੱਡੇ-ਵੱਡੇ ਇਸ਼ਤਿਹਾਰ ਇਸ ਸਬੰਧੀ ਆਉਂਦੇ ਰਹੇ ਹਨ ਕਿ ਸਰਕਾਰ ਬਣਦੇ ਸਾਰ ਹੀ ਧਾਰਾ ਪੰਜ ਖਤਮ ਕਰ ਦਿੱਤੀ ਜਾਵੇਗੀ ਔਰ ਕਿਹਾ ਗਿਆ ਹੈ ਕਿ ਪੰਜਾਬ ਦਾ ਪਾਣੀ ਰਾਜਸਥਾਨ ਔਰ ਹਰਿਆਣੇ ਨੂੰ ਨਹੀਂ ਦਿੱਤਾ ਜਾਵੇਗਾ। ਰਿਪੇਰੀਅਨ ਸਿਧਾਂਤ ਅਨੁਸਾਰ ਉਨ੍ਹਾਂ ਦਾ ਰਾਈਟ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਇਸ ਤੇ ਨਹੀਂ ਬਣਦਾ। ਬਾਦਲ ਸਾਹਿਬ ਨੇ ਗੌਰਮਿੰਟ ਬਣਨ ਤੋਂ ਬਾਅਦ ਵੀ ਕਾਫ਼ੀ ਅੱਛੇ ਬਿਆਨ ਇਸ ਸਬੰਧੀ ਦਿੱਤੇ ਹਨ। ਲੇਕਿਨ ਜਦੋਂ ਦਿੱਲੀ ਗਏ ਤਾਂ ਇਨ੍ਹਾਂ ਨੇ ਉਥੇ ਪ੍ਰੈਸ ਰਿਲੀਜ਼ ਦਿੱਤੀ ਸੀ ਔਰ ਇਹ ਗੱਲ ਕਰ ਦਿੱਤੀ ਕਿ ਸਮਾਂ ਆ ਲੈਣ ਦਿਓ, ਸਮਾਂ ਆਉਣ ਤੇ ਇਸ ਧਾਰਾ ਪੰਜ ਸਬੰਧੀ ਗੱਲ ਕਰਾਂਗੇ, ਅਸੀਂ ਸੈਂਟਰ ਕੋਲੋਂ ਵੱਧ ਅਧਿਕਾਰ ਸੂਬਿਆਂ ਵਾਸਤੇ ਮੰਗਦੇ ਹਾਂ। ਧਾਰਾ ਪੰਜ ਬਾਰੇ ਤੁਹਾਡਾ ਕੀ ਵਿਚਾਰ ਹੈ? ਤੁਸੀਂ ਹਾਲੇ ਤੱਕ ਇਸ ਬਾਰੇ ਠੋਸ ਜਾਣਕਾਰੀ ਨਹੀਂ ਦਿੱਤੀ। ਕੀ ਤੁਸੀਂ ਆਉਣ ਵਾਲੇ ਸੈਸ਼ਨ ਵਿਚ ਜਾਂ ਇਸ ਤੋਂ ਬਾਅਦ ਆਉਣ ਵਾਲੇ ਸੈਸ਼ਨ ਵਿਚ ਜਾਂ ਭਵਿੱਖ ਵਿਚ ਧਾਰਾ ਪੰਜ ਔਰ ਪਾਣੀਆਂ ਦੀ ਰਾਖੀ ਬਾਰੇ ਜੋ ਵਾਅਦੇ ਕੀਤੇ ਸੀ, ਉਨ੍ਹਾਂ ਸਬੰਧੀ ਇਥੇ ਕੋਈ ਬਿਲ ਪੇਸ਼ ਕਰੋਗੇ? ਕੀ ਕੋਈ ਠੋਸ ਜਾਣਕਾਰੀ ਦੇਵੋਗੇ? ਅਸੀਂ ਇਸ ਸਬੰਧੀ ਜਵਾਬ ਮੰਗਦੇ ਹਾਂ। ਸਾਡੇ ਸਤਿਕਾਰਯੋਗ ਕੈਪਟਨ ਕੰਵਲਜੀਤ ਸਿੰਘ ਜੀ ਨੇ ਇੱਥੇ ਲਾਅ ਐਂਡ ਆਰਡਰ ਦੇ ਬਾਰੇ ਬੜੀ ਗੁਹਾਰ ਲਾਈ ਹੈ। ਉਹ ਭਾਵੇਂ ਇਸ ਵਕਤ ਸਦਨ ਵਿਚ ਮੌਜੂਦ ਨਹੀਂ ਹਨ। ਉਨ੍ਹਾਂ ਨੇ ਬਹੁਤ ਜ਼ਿਆਦਾ ਗੁਹਾਰ ਲਾਈ ਹੈ ਕਿ ਬੱਚੇ ਚੁੱਕੇ ਗਏ, ਡਕੈਤੀਆਂ ਹੋਈਆਂ ਹਨ। ਸਪੀਕਰ ਸਾਹਿਬ, ਮੈਂ ਇਸ ਸਬੰਧੀ ਸਤਿਕਾਰਯੋਗ ਚੀਫ਼ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ Is this not a national phenomenon. ਇਹ ਦੱਸਣ ਕਿ ਕੀ ਡਕੈਤੀ ਇਕੱਲੇ ਪੰਜਾਬ ਵਿਚ ਹੀ ਹੋ ਰਹੀ ਹੈ? ਕੀ ਕਿਡਨੈਪਿੰਗ ਸਿਰਫ ਪੰਜਾਬ ਵਿਚ ਹੀ ਹੋ ਰਹੀਆਂ ਹਨ? ਰਾਜਸਥਾਨ ਦੇ ਵਿਚ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੈ। ਉਥੇ ਦੀਆਂ ਫਿਗਰਜ਼ ਕਢਾਓ ਕਿ ਕਿੰਨੀਆਂ ਡਕੈਤੀਆਂ ਹੋਈਆਂ ਹਨ? ਚੌਟਾਲਾ ਸਾਹਿਬ ਦੇ ਵੇਲੇ ਦੀ ਸਰਕਾਰ ਦੀਆਂ ਫਿਗਰਜ਼ ਕਢਾਓ ਕਿ ਕਿੰਨੀਆਂ ਡਕੈਤੀਆਂ ਤੇ ਕਿਡਨੈਪਿੰਗਜ਼ ਹੋਈਆਂ ਹਨ? ਹਿਮਾਚਲ ਪ੍ਰਦੇਸ਼ ਦੇ ਵਿਚ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੈ, ਉਥੋਂ ਦੀਆਂ ਫਿਗਰਜ਼ ਕਢਾਓ। It is the result of gradual social degradation and degeneration in the Society. ਸਪੀਕਰ ਸਾਹਿਬ, ਇਹ ਕੋਈ ਅੱਜ ਕਲ੍ਹ ਵਿਚ ਪੈਦਾ ਹੋਈ ਪ੍ਰਾਬਲਮ ਨਹੀਂ ਹੈ। ਇਹ ਪ੍ਰਾਬਲਮਜ਼ ਸਿਰਫ 10-10 ਦਿਨਾਂ ਦੇ ਵਿਚ ਹੀ ਪੈਦਾ ਨਹੀਂ ਹੋਈਆਂ। ਇਹ ਪ੍ਰਾਬਲਮਜ਼ ਕਿਸੇ ਇਕ ਸਰਕਾਰ ਨੇ ਪੈਦਾ ਨਹੀਂ ਕੀਤੀਆਂ। ਇੱਥੇ ਪੰਜ-ਛੇ ਵਾਰੀ ਸਤਿਕਾਰਯੋਗ ਅਕਾਲੀ ਦਲ ਦੀ ਸਰਕਾਰ ਬਣੀ ਹੈ ਅਤੇ ਪੰਜ ਵਾਰੀ ਕਾਂਗਰਸ ਪਾਰਟੀ ਦੀ ਸਰਕਾਰ ਬਣੀ ਹੈ। ਇਹ ਜਿਨ੍ਹਾਂ ਮਸਲਿਆਂ ਬਾਰੇ ਬੋਲ ਰਹੇ ਹਨ, ਅਨਇੰਪਲਾਇਮੈਂਟ, ਡਕੈਤੀਆਂ, ਲਾਅ ਐਂਡ ਆਰਡਰ ਔਰ ਸੂਬੇ ਸਿਰ 53 ਹਜ਼ਾਰ ਕਰੋੜ ਰੁਪਏ ਦੇ ਕਰਜ਼ੇ ਬਾਰੇ ਜੋ ਮਸਲੇ ਹਨ, ਇਹ ਮਸਲੇ ਸਿਰਫ ਪਿਛਲੇ ਪੰਜ ਸਾਲਾਂ ਦੇ ਸਮੇਂ ਦੀ ਹੀ ਦੇਣ ਨਹੀਂ ਹਨ। ਕੈਪਟਨ ਕੰਵਲਜੀਤ ਸਿੰਘ ਲਾਅ ਐਂਡ ਆਰਡਰ ਦੀ ਗੱਲ ਕਰ ਰਹੇ ਸੀ ਤਾਂ ਮੇਰੇ ਦਿਲ ਵਿਚ ਤੁਹਾਡੇ ਰਾਜ ਵੇਲੇ ਦੀਆਂ ਕਈ ਘਟਨਾਵਾਂ ਘੁੰਮ ਰਹੀਆਂ ਸਨ। ਤੁਹਾਡੇ ਰਾਜ ਵਿਚ ਬੀਬੀ ਕਿਰਨਜੋਤ ਕੌਰ ਦਾ ਕਿਵੇਂ ਰੇਪ ਹੋਇਆ, ਅਬਡਕਸ਼ਨ ਹੋਈ ਅਤੇ ਮਰਡਰ ਹੋਇਆ? ਉਸ ਕੇਸ ਦਾ ਹਾਲੇ ਤਕ ਵੀ ਕੋਈ ਸੁਰਾਗ ਨਹੀਂ ਨਿਕਲਿਆ। ਤੁਹਾਡੇ ਵੇਲੇ ਦੇ ਤੁਹਾਡੇ ਖੇਤੀਬਾੜੀ ਮੰਤਰੀ ਹੁਣ ਇੱਥੇ ਨਹੀਂ ਹਨ, ਉਨ੍ਹਾਂ ਦੇ ਸਪੁੱਤਰ ਉਤੇ ਇਲਜ਼ਾਮ ਰੇਪ ਦਾ

ਲਗਿਆ। ਮੈਂ ਕਿਸੇ ਵਿਸ਼ੇਸ਼ ਵਿਅਕਤੀ ਨੂੰ ਹਰਾ ਕੇ ਆਇਆ ਹਾਂ। ਉਨ੍ਹਾਂ ਉਤੇ ਉਨ੍ਹਾਂ ਦੀ ਆਪਣੀ ਧੀਅ ਦੇ ਕਤਲ ਦਾ ਇਲਜ਼ਾਮ ਲਗਿਆ (ਆਪੋਜੀਸ਼ਨ ਪਾਰਟੀ ਵਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਉਨ੍ਹਾਂ ਨੇ ਇਹ ਵੀ ਨਹੀਂ ਸੋਚਿਆ..... (ਵਿਘਨ)..... ਇਥੋਂ ਤੱਕ ਕਿ ਉਸ ਕੇਸ ਵਿਚ ਐਫ.ਆਈ.ਆਰ. ਵੀ ਦਰਜ ਨਹੀਂ ਹੋਈ ਸੀ। ਫਸਟ ਇਨਫਰਮੇਸ਼ਨ ਰਿਪੋਰਟ ਵੀ ਦਰਜ ਨਹੀਂ ਹੋਈ ਸੀ।

**ਸਰਦਾਰ ਸੀਤਲ ਸਿੰਘ :** ** ** **

**Mr. Speaker :** This is no Point of Order.

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੈਨੂੰ ਸਾਰੀ ਗੱਲ ਬੋਲ ਲੈਣ ਦਿਓ। ਮੈਂ ਸਾਰੇ ਕੁਝ ਦਾ ਤਰੀਕੇ ਨਾਲ ਜਵਾਬ ਦੇਵਾਂਗਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਐਫ.ਆਈ.ਆਰ. ਦਰਜ ਨਹੀਂ ਕੀਤੀ। ਉਸ ਗਰੀਬ ਆਦਮੀ ਨੇ ਹਾਈ ਕੋਰਟ ਦਾ ਦਰਵਾਜ਼ਾ ਖੜਕਾਇਆ। ਇਹ ਮੈਂ 1999 ਦੀ ਗੱਲ ਕਰ ਰਿਹਾ ਹਾਂ। 8-9 ਮਹੀਨੇ ਦੀ ਸੁਣਵਾਈ ਤੋਂ ਬਾਅਦ ਕੇਸ ਸੀ.ਬੀ.ਆਈ. ਨੂੰ ਦਿੱਤਾ ਔਰ ਉਸ ਨੇ ਬੜੀ ਨਿਗਰ ਇਨਵੈਸਟੀਗੇਸ਼ਨ ਕਰਕੇ ਸਬਸੀਕੁਐਂਟਲੀ ਉਸ ਵਿਅਕਤੀ ਨੂੰ 302 ਦਾ ਜੁਰਮ ਲਾ ਕੇ ਪਟਿਆਲੇ ਦੀ ਸਪੈਸ਼ਲ ਕੋਰਟ ਵਿਚ ਭੇਜ ਦਿੱਤਾ। ਸਰਕਾਰ ਦਾ ਵੀ ਲਾਅ ਐਂਡ ਆਰਡਰ ਦੀ ਪ੍ਰਾਟੈਕਸ਼ਨ ਦਾ ਕੋਈ ਫਰਜ਼ ਬਣਦਾ ਹੈ। Law and order is a national problem which has to be dealt with accordingly. ਗਵਰਨਰ ਸਾਹਿਬ ਦੇ ਐਡਰੈਸ ਵਿਚ there is mention of unpaid capital, subsidy of more than 8400 crores which is lying ਇਹ ਕਹਿਣਾ ਕਿ ਅਸੀਂ ਉਸ ਵਾਸਤੇ 105 ਕਰੋੜ ਰੁਪਏ ਜਾਰੀ ਕੀਤੇ ਹਨ। ਇਸ ਦਾ ਕਰੈਡਿਟ ਗਵਰਨਰ ਐਡਰੈਸ ਵਿਚ ਨਹੀਂ ਲੈਣਾ ਚਾਹੀਦਾ ਸੀ। Everything has been done by the previous Government of Captain Amarinder Singh.

ਇਸੇ ਤਰ੍ਹਾਂ ਹੀ ਪਾਵਰ ਸੈਕਟਰ ਦੀਆਂ ਦੁਬਾਰਾ-ਦੁਬਾਰਾ ਗੱਲਾਂ ਕੀਤੀਆਂ ਜਾ ਰਹੀਆਂ ਹਨ। ਜਿਹੜਾ ਲਹਿਰਾ ਮੁਹੱਬਤ ਵਿਖੇ ਪਾਵਰ ਪਲਾਂਟ ਕਮਿਸ਼ਨ ਹੋਇਆ ਉਹ ਸਾਡੀ ਸਰਕਾਰ ਦੌਰ੍ਹਾਨ ਹੋਇਆ। There is a project known by the name of Thein Dam which has not been completed. ਸਤਿਕਾਰਯੋਗ ਬਾਦਲ ਸਾਹਿਬ ਦੀ ਉਸ ਤੋਂ ਬਾਅਦ 2/3 ਵਾਰੀ ਮੁੱਖ ਮੰਤਰੀ ਬਣਨ ਦੀ ਵਾਰੀ ਆ ਗਈ ਪਰ ਸ਼ਾਹਪੁਰਕੰਡੀ ਅਤੇ ਥੀਨ ਡੈਮ ਹਾਲੇ ਤੱਕ ਕੰਪਲੀਟ ਨਹੀਂ ਹੋਏ।

(ਇਸ ਸਮੇਂ ਲੀਡਰ ਆਫ ਦਿ ਹਾਊਸ ਆਪਣੀ ਸੀਟ ਤੇ ਕੁਝ ਬੋਲਣ ਲਈ ਖੜ੍ਹੇ ਸਨ)

---

** Expunged as ordered by the Chair.

**ਮਾਨਯੋਗ ਸਪੀਕਰ :** ਹਾਂ ਜੀ, ਮੁੱਖ ਮੰਤਰੀ ਸਾਹਿਬ।

**ਮੁੱਖ ਮੰਤਰੀ :** ਥੀਨ ਡੈਮ ਤਾਂ ਚਾਲੂ ਹੋ ਚੁੱਕਾ ਹੈ, ਮਾਨਯੋਗ ਪ੍ਰਧਾਨ ਮੰਤਰੀ ਜੀ ਨੇ ਆਪ ਉਸ ਦਾ ਉਦਘਾਟਨ ਕੀਤਾ ਹੈ।

**Sardar Sukhpal Singh Khaira :** Shahpur Kandi is still pending. Full capacity production has not started.

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ਸਪੀਕਰ ਸਾਹਿਬ, ਕਿਉਂਕਿ ਥੀਨ ਡੈਮ ਮੇਰੀ ਕਾਂਸਟੀਚੂਐਂਸੀ ਵਿਚ ਹੈ, ਇਸ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਸਮੇਂ ਦੇ ਮਾਨਯੋਗ ਪ੍ਰਧਾਨ ਮੰਤਰੀ ਸ਼੍ਰੀ ਵਾਜਪਾਈ ਜੀ ਨੇ ਆਪ ਉਸ ਦਾ ਸਵਿਚ ਦਬਾ ਕੇ ਉਦਘਾਟਨ ਕੀਤਾ ਅਤੇ ਉਹ ਹੁਣ ਵੀ ਬਿਜਲੀ ਪੈਦਾ ਕਰ ਰਿਹਾ ਹੈ, ਤੁਸੀਂ ਮੇਰੇ ਨਾਲ ਚਲੋ ਤੇ ਦੇਖੋ (.....ਵਿਘਨ, ਸ਼ੋਰ) 600 ਕਿਲੋਵਾਟ ਬਿਜਲੀ ਪੈਦਾ ਹੋ ਰਹੀ ਹੈ।

**Sardar Sukhpal Singh Khaira :** It is not working to its full capacity. (ਵਿਘਨ) (ਸ਼ੋਰ) ਇਨ੍ਹਾਂ 2/3 ਬੰਦਿਆਂ ਨੂੰ ਬਾਦਲ ਸਾਹਿਬ ਚੇਅਰਮੈਨ ਬਣਾਉਣ ਦੀ ਲੋੜ ਹੈ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ਸਰ, ਪੁਆਇੰਟ ਆਫ ਆਰਡਰ। (ਸ਼ੋਰ)

**ਮਾਨਯੋਗ ਸਪੀਕਰ :** ਹਾਂ ਜੀ, ਮੋਹਨ ਲਾਲ ਜੀ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ?

**ਟਰਾਂਸਪੋਰਟ ਮੰਤਰੀ :** ਹਾਂ ਜੀ, ਮੈਂ ਪੁਆਇੰਟ ਆਫ ਆਰਡਰ ਤੇ ਖੜ੍ਹਾ ਹਾਂ। ਸਪੀਕਰ ਸਾਹਿਬ, ਇਨ੍ਹਾਂ ਨੂੰ ਪੰਜਾਬ ਰੋਡਵੇਜ਼ ਦੀ ਬੱਸ ਤੇ ਲਿਜਾ ਕੇ ਦਿਖਾਈਏ..... (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੇਰੇ ਕਹਿਣ ਦਾ ਮਤਲਬ ਤਾਂ ਇਹ ਹੈ ਕਿ this dam is not working to its full capacity.

ਅਗਲੀ ਗੱਲ ਮੈਂ ਮਾਨਯੋਗ ਸਪੀਕਰ ਸਾਹਿਬ ਕਹਿਣਾ ਚਾਹੁੰਦਾ ਹਾਂ ਡੇਰਿਆਂ ਤੇ ਢਾਣੀਆਂ ਨੂੰ ਸਾਡੀ ਸਰਕਾਰ ਵੇਲੇ 180 ਕਰੋੜ ਰੁਪਏ ਦਿੱਤੇ ਗਏ। ਸਪੀਕਰ ਸਾਹਿਬ, ਇਨ੍ਹਾਂ ਵਲੋਂ 4 ਰੁਪਏ ਕਿਲੋ ਆਟਾ ਅਤੇ 20 ਰੁਪਏ ਕ੍ਰਿਲੋ ਦਾਲ ਦੇਣ ਦੀ ਗੱਲ ਕਹੀ ਗਈ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਮਾਮਲੇ ਵਿਚ you will be facing very great difficulty. ਸਾਡੇ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਦੀ ਫੋਟੋ ਲੱਗੀ ਹੋਈ ਹੈ ਔਰ ਬੜੇ ਹੰਬਲ ਤਰੀਕੇ ਨਾਲ ਲੱਗੀ ਹੋਈ ਹੈ। ਉਥੇ ਇਹ ਕਿਤੇ ਨਹੀਂ ਲਿਖਿਆ ਗਿਆ ਸੀ ਕਿ ਅਸੀਂ

ਇਹ ਰਿਆਇਤ ਸਾਢੇ ਚਾਰ ਲੱਖ ਬੀ.ਪੀ.ਐਲ. ਪਰਿਵਾਰਾਂ ਨੂੰ ਦਿਆਂਗੇ ਜਾਂ 13 ਲੱਖ ਉਨ੍ਹਾਂ ਗਰੀਬ ਪਰਿਵਾਰਾਂ ਨੂੰ ਦਿਆਂਗੇ ਜਿਨ੍ਹਾਂ ਦੀ ਆਮਦਨ ਸਾਲ ਵਿਚ 20 ਹਜ਼ਾਰ ਰੁਪਏ ਤੋਂ ਘੱਟ ਹੋਵੇਗੀ ਜਾਂ ਪੁਅਰੈਸਟ ਆਫ ਦੀ ਪੂਅਰ ਨੂੰ ਦਿਆਂਗੇ ਜਾਂ ਕਿ ਸਾਰਿਆਂ ਨੂੰ ਦਿਆਂਗੇ। 45 ਲੱਖ ਪਰਿਵਾਰ ਹਨ। ਲੋਕਾਂ ਨੇ ਇਹ ਮਹਿਸੂਸ ਕੀਤਾ ਸੀ ਕਿ ਇਹ ਸਕੀਮ ਸਾਰੇ ਪੰਜਾਬ ਦੇ ਲੋਕਾਂ ਵਾਸਤੇ ਹੈ। ਇਹੋ ਜਿਹੀ ਫੋਟੋ ਲਗਾ ਕੇ ਅਤੇ ਇਹੋ ਜਿਹਾ ਪੋਸਟਰ ਲਗਾ ਕੇ ਗੁਮਰਾਹਕੁਨ ਪ੍ਰਾਪੇਗੰਡਾ ਕਰਕੇ ਇਨ੍ਹਾਂ ਨੇ ਇਲੈਕਸ਼ਨ ਜਿੱਤੇ ਹਨ। ਹੁਣ ਇਹ ਕਹਿ ਰਹੇ ਹਨ ਕਿ ਸਾਢੇ ਚਾਰ ਲੱਖ ਬੀ.ਪੀ.ਐਲ. ਪਰਿਵਾਰਾਂ ਨੂੰ ਅਤੇ 20 ਹਜ਼ਾਰ ਰੁਪਏ ਤੋਂ ਘੱਟ ਸਾਲਾਨਾ ਆਮਦਨ ਵਾਲੇ 13 ਲੱਖ ਪਰਿਵਾਰਾਂ ਨੂੰ ਇਹ ਰਿਆਇਤ ਦਿੱਤੀ ਜਾਵੇਗੀ।। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ 13 ਲੱਖ ਪਰਿਵਾਰਾਂ ਦਾ ਇਹ ਫੈਸਲਾ ਕਿਸ ਤਰ੍ਹਾਂ ਕਰਨਗੇ? ਉਨ੍ਹਾਂ ਦਾ ਕਿਸ ਤਰ੍ਹਾਂ ਸਰਵੇ ਕਰਵਾਉਣਗੇ? ਅੱਜ ਕੱਲ੍ਹ ਤਾਂ ਪੈਨਸ਼ਨ ਉਹ ਲੋਕ ਵੀ ਲਈ ਜਾਂਦੇ ਹਨ ਜਿਹੜੇ ਅਮੀਰ ਹਨ ਅਤੇ ਜਿਨ੍ਹਾਂ ਦੇ ਬੱਚੇ ਬਾਹਰ ਹਨ। ਇਸ ਦਾ ਸਿਸਟਮ ਕੀ ਹੋਵੇਗਾ। ਇਸ ਦੀ ਡਿਸਟਰੀਬਿਊਸ਼ਨ ਵਿਚ ਤਾਂ ਬੜੀ ਕੁਰੱਪਸ਼ਨ ਹੋ ਜਾਣੀ ਹੈ।

**ਸ਼੍ਰੀ ਦੇਸ ਰਾਜ ਧੁੱਗਾ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਨ੍ਹਾਂ ਨੇ ਗਵਰਨਰ ਐਡਰੈਸ ਵਿਚ ਕਿਹਾ ਹੈ ਕਿ ਅਸੀਂ ਹਰ ਬਲਾਕ ਵਿਚ ਇਕ ਆਦਰਸ਼ ਸਕੂਲ ਬਣਾਉਣਾ ਹੈ। What I want to say is that it is very old baby of Badal Sahib. ਇਸ ਤੋਂ ਪਹਿਲਾਂ ਵੀ 1977-78 ਵਿਚ ਇਨ੍ਹਾਂ ਨੇ ਆਦਰਸ਼ ਸਕੂਲ ਬਣਾਏ ਸਨ ਜੋ ਕਿ ਬੰਦ ਪਏ ਹੋਏ ਹਨ ਅਤੇ ਤਹਿਸ ਨਹਿਸ ਹੋਏ ਪਏ ਹਨ। ਇਹ ਕਹਿੰਦੇ ਹਨ ਕਿ ਅਸੀਂ ਹਰੇਕ ਬਲਾਕ ਵਿਚ ਇਕ ਆਦਰਸ਼ ਸਕੂਲ ਬਣਾਉਣਾ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੀ ਫਾਈਨਾਂਸ਼ੀਅਲ ਸੈਂਕਸ਼ਨ ਕੀ ਹੈ। ਕੀ ਉਨ੍ਹਾਂ ਨੂੰ ਬਣਾ ਕੇ ਤੁਸੀਂ ਕਾਮਯਾਬ ਕਰ ਸਕੋਗੇ? ਜਿਹੜਾ 30 ਸਾਲ ਪੁਰਾਣਾ ਕੰਮ ਸੀ, you are trying to implement that again in 2007, even after failing in that experience. It is old wine in very old bottle, it is nothing new. ਇਸ ਲਈ ਕ੍ਰਿਪਾ ਕਰਕੇ ਇਸ ਤੇ ਦੁਬਾਰਾ ਗੌਰ ਕਰ ਲੈਣ।

**ਮਾਨਯੋਗ ਸਪੀਕਰ :** ਹੁਣ ਸਮਾਪਤ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਹੁਣ ਮੈਂ ਅਸਲ ਮਸਲੇ

---

** Expunged as ordered by the Chair.

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਵੱਲ ਆਉਂਦਾ ਹਾਂ। ਮੈਂ ਇਸ ਨੂੰ ਅਖੀਰ ਵਿਚ ਇਸ ਕਰਕੇ ਰੱਖਿਆ ਹੈ ਕਿਉਂਕਿ ਮੈਨੂੰ ਪਤਾ ਹੈ ਕਿ ਤੁਸੀਂ ਇਸ ਮਸਲੇ ਤੇ ਬਹੁਤ ਰੌਲਾ ਰੱਪਾ ਪਾਉਣਾ ਹੈ। ਜਿਸ ਤਰੀਕੇ ਨਾਲ ਕੱਲ੍ਹ ਤੁਸੀਂ ਇਕ ਗੈਰ-ਕਾਨੂੰਨੀ ਅਤੇ ਆਰਬਿਟਰੇਰੀ ਢੰਗ ਨਾਲ ਬਿਨਾ ਕਿਸੇ ਬਹਿਸ ਤੋਂ ਸਟੇਟ ਵਿਜੀਲੈਂਸ ਕਮਿਸ਼ਨ 2006 ਨੂੰ ਰਿਪੀਲ ਕਰਨ ਦਾ ਮੋਸ਼ਨ/ਬਿਲ ਲੈ ਕੇ ਆਏ that was 100% illegal and unconstitutional. ਬਲਕਿ, ਸਪੀਕਰ ਸਾਹਿਬ, ਮੈਂ ਤਾਂ ਇਹ ਵੀ ਕਹਾਂਗਾ ਕਿ ਕੱਲ੍ਹ ਤੁਹਾਡਾ ਵੀ ਇਕ ਤਰ੍ਹਾਂ ਨਾਲ ਇਮਤਿਹਾਨ ਸੀ। ਕੱਲ੍ਹ ਲੀਡਰ ਆਫ ਦਿ ਹਾਊਸ ਕਹਿ ਰਹੇ ਸੀ ਕਿ ਆਪੋਜ਼ੀਸ਼ਨ ਨੂੰ ਬੋਲ ਲੈਣ ਦਿਓ.....

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਪੁਆਇੰਟ ਆਫ ਆਰਡਰ, ਸਰ। ਇਹ ਚੇਅਰ ਨੂੰ ਐਡਰੈਸ ਕਰਕੇ ਕਹਿ ਰਹੇ ਹਨ ਕਿ ਕੱਲ੍ਹ ਤੁਸੀਂ ਗੈਰ-ਜ਼ਿੰਮੇਂਵਾਰੀ ਵਾਲੀ ਗੱਲ ਕੀਤੀ ਹੈ। ਇਸ ਚੀਜ਼ ਨੂੰ ਐਕਸਪੰਜ ਕੀਤਾ ਜਾਵੇ ਕਿਉਂਕਿ ਚੇਅਰ ਪ੍ਰਤੀ ਵਰਤੇ ਗਏ ਇਹੋ ਜਿਹੇ ਲਫਜ਼ ਸ਼ੋਭਾ ਨਹੀਂ ਦਿੰਦੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਵਿਜੀਲੈਂਸ ਕਮਿਸ਼ਨ ਨੂੰ ਭੰਗ ਕਰਨ ਦੀ ਗੱਲ ਕਰ ਰਿਹਾ ਸੀ। ਤੁਸੀਂ ਬਹਿਸ ਕਰਨ ਵਾਸਤੇ ਇਕ ਘੰਟੇ ਦਾ ਸਮਾਂ ਰੱਖਿਆ ਸੀ ਪਰ 3-4 ਮਿੰਟਾਂ ਵਿਚ ਹੀ ਉਹ ਬਹਿਸ ਖਤਮ ਕਰ ਦਿੱਤੀ। It should not be repeated.

**ਮਾਨਯੋਗ ਸਪੀਕਰ** : ਤੁਹਾਨੂੰ ਚੇਅਰ ਨੂੰ ਆਰਡਰ ਕਰਨ ਦੀ ਲੋੜ ਨਹੀਂ ਹੈ। This is not proper.

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਜੋ ਵਿਜੀਲੈਂਸ ਕਮਿਸ਼ਨ ਭੰਗ ਕਰਨ ਵਿਚ ਕਾਹਲੀ ਕੀਤੀ ਗਈ ਹੈ, ਮੈਨੂੰ ਸਮਝ ਨਹੀਂ ਆਉਂਦੀ ਕਿ ਐਨੀ ਘਬਰਾਹਟ ਕਿਉਂ ਹੈ। 29 ਤਰੀਕ ਨੂੰ ਇਹ ਬਿਲ ਲੈ ਕੇ ਆਉਣਾ ਸੀ ਲੇਕਿਨ ਇਸ ਨੂੰ ਪ੍ਰੀ-ਪੋਨ ਕਰਕੇ ਇਹ ਪਹਿਲਾਂ ਹੀ ਲੈ ਆਏ। ਇਸ ਦਾ ਮਤਲਬ ਤਾਂ ਇਹ ਹੈ ਕਿ ਇਨ੍ਹਾਂ ਨੂੰ ਕਿਸੇ ਚੀਜ਼ ਦੀ ਬਹੁਤ ਚਿੰਤਾ ਹੈ। ਜੇ ਅਸੀਂ ਰੋਪੜ ਵਿਚ ਇਨ੍ਹਾਂ ਵਿਰੁੱਧ ਚੱਲ ਰਹੇ ਕੇਸ ਦੀ ਗੱਲ ਕਰਨੀ ਚਾਹੁੰਦੇ ਹਾਂ ਤਾਂ ਇਹ ਕਹਿ ਦਿੰਦੇ ਹਨ ਕਿ ਇਹ ਮਾਮਲਾ ਸਬਜਿਊਡਿਸ ਹੈ, ਇਸ ਤੇ ਗੱਲ ਨਹੀਂ ਹੋ ਸਕਦੀ। ਵਿਜੀਲੈਂਸ ਕਮਿਸ਼ਨ ਦਾ ਕੇਸ ਹਾਈ ਕੋਰਟ ਵਿਚ 23 ਤਰੀਕ ਨੂੰ ਲੱਗਾ ਹੋਇਆ ਹੈ। ਜੇ ਅਸੀਂ ਕਹਿੰਦੇ ਹਾਂ ਕਿ ਉਸ ਦੀ ਉਡੀਕ ਕਰ ਲਓ ਅਤੇ ਵਿਜੀਲੈਂਸ ਕਮਿਸ਼ਨ ਭੰਗ ਹਾਲੇ ਨਾ ਕਰੋ, ਕਿਤੇ ਕੰਟੈਮਪਟ ਆਫ ਕੋਰਟ ਨਾ ਹੋ ਜਾਵੇ ਤਾਂ ਕਹਿ ਦਿੰਦੇ ਹਨ ਕਿ ਅਸੀਂ ਉਹ ਕੰਟੈਮਪਟ ਭੁਗਤ ਲਵਾਂਗੇ। ** ** (ਵਿਘਨ) (ਸ਼ੋਰ)

---

** Expunged as ordered by the Chair.

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਇਹ ਬਾਰ-ਬਾਰ ਉਸੀ ਚੀਜ਼ ਨੂੰ ਚੈਲੰਜ ਕਰ ਰਹੇ ਹਨ ਜਿਸ ਦੇ ਬਾਰੇ ਆਪ ਜੀ ਨੇ ਪਹਿਲਾਂ ਰੂਲਿੰਗ ਦੇ ਦਿੱਤੀ ਹੈ। ਇਨ੍ਹਾਂ ਨੇ ਕਾਲ ਅਟੈਨਸ਼ਨ ਨੋਟਿਸ ਦਿੱਤਾ ਸੀ ਉਹ ਰਿਜੈਕਟ ਹੋ ਗਿਆ ਹੈ Now he has no right to speak on that. ਤੁਸੀਂ ਇਸ ਤੇ ਆਪਣਾ ਫੈਸਲਾ ਦੇ ਚੁੱਕੇ ਹੋ। ਇਹ ਐਕਸਪੰਜ ਕੀਤਾ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ** ** **

**ਮਾਨਯੋਗ ਸਪੀਕਰ** : ਜਿਹੜਾ ਆਲਰੇਡੀ ਫੈਸਲਾ ਹੋ ਗਿਆ ਹੈ, ਉਸ ਨਾਲ ਸਬੰਧਿਤ ਗੱਲ ਐਕਸਪੰਜ ਕਰ ਦਿੱਤੀ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਹੋਮ ਸੈਕਟਰੀ ਸਾਹਿਬ ਨੇ ਅਨਰਿਟਨ ਹਦਾਇਤਾਂ ਦੇ ਕੇ ਉਸ ਏ.ਪੀ.ਐਸ. ਦਿਓਲ ਤੋਂ ਪ੍ਰਾਸੀਕਿਊਸ਼ਨ ਵਿਦਡਰਾਅ ਕਰਕੇ ਡਿਸਟ੍ਰਿਕਟ ਅਟਾਰਨੀ ਰੋਪੜ ਨੂੰ ਸਾਰੇ ਅਖਤਿਆਰ ਦੇ ਦਿੱਤੇ ਕਿ ਤੁਸੀਂ ਆਰਗੂਮੈਂਟਸ ਕਰੋ। .....(ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਹੁਣ ਆਪਣੀ ਸਪੀਚ ਸਮਾਪਤ ਕਰਨ ਦੀ ਕੋਸ਼ਿਸ਼ ਕਰੋ। ਹੋਰ ਟਾਈਮ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ। ਰੋਪੜ ਦੀ ਵਿਸ਼ੇਸ਼ ਅਦਾਲਤ ਜੋ ਹੈ, ਸਤਿਕਾਰਯੋਗ ਬਾਦਲ ਸਾਹਿਬ, ਇਨ੍ਹਾਂ ਦੇ ਪਰਿਵਾਰ ਤੇ ਮੈਂਬਰ ਕੋਅ ਐਕਿਊਜ਼ਡ ਹਨ। ਇਹ ਪਹਿਲਾਂ ਹਾਈਕੋਰਟ ਵਿਚ ਗਏ, ਫਿਰ ਸੁਪਰੀਮ ਕੋਰਟ ਵਿਚ ਗਏ ਕਿ ਸਾਡੇ ਖਿਲਾਫ ਮੋਟੀਵੇਟਿਡ ਤਰੀਕੇ ਨਾਲ, ਮੈਲਾਫਾਈਡੀ ਨਾਲ, ਪੁਲੀਟੀਕਲ ਵੈਨਡੈਟਾ ਦੇ ਆਧਾਰ ਤੇ ਕੇਸ ਬਣਾਇਆ ਗਿਆ ਹੈ। ਲੇਕਿਨ ਨਾ ਇਨ੍ਹਾਂ ਦੀ ਗੱਲ ਹਾਈਕੋਰਟ ਨੇ ਸੁਣੀ, ਨਾ ਸੁਪਰੀਮ ਕੋਰਟ ਨੇ ਸੁਣੀ। ਫਿਰ ਇਨ੍ਹਾਂ ਨੇ ਸੁਪਰੀਮ ਕੋਰਟ ਵਿਚ ਰਿਵਿਊ ਪਟੀਸ਼ਨ ਪਾਈ, ਉਹ ਵੀ ਉਥੇ ਨਹੀਂ ਸੁਣੀ ਗਈ। ਹੁਣ ਇਹ ਕਿਸ ਤਰੀਕੇ ਨਾਲ ਕਹਿ ਸਕਦੇ ਹਨ ਕਿ ਜੋ ਕੇਸ ਇਨ੍ਹਾਂ ਤੇ ਚਲਾਇਆ ਗਿਆ ਹੈ ਜਿਸ ਵਿਚ ਹੁਣ ਚਾਰਜਿਜ਼ ਵੀ ਫਰੇਮ ਹੋ ਗਏ ਹਨ, ਤੁਸੀਂ ਵੀ ਸਾਰੇ ਸੋਚੋ ਕਿ ਇਸ ਤਰ੍ਹਾਂ ਦੇ ਕਿੰਨੇ ਕੁ ਕੇਸ ਹਿੰਦੁਸਤਾਨ ਦੇ ਵਿਚ ਹੋਣਗੇ। C.M. in his capacity as Home Minister is the investigator, he is the prosecutor and he is the accused himself. ਸਟੇਟ ਦੇ ਚੀਫ ਮਨਿਸਟਰ ਹੋਣ ਦੀ ਕੈਪੇਸਿਟੀ ਵਿਚ ਹੋਮ ਡਿਪਾਰਟਮੈਂਟ ਵੀ ਇਨ੍ਹਾਂ ਦੇ ਕੋਲ ਹੈ। .....(ਵਿਘਨ) (ਸ਼ੋਰ)

** Expunged as ordered by the Chair.

**ਸ਼੍ਰੀ ਹਰੀਸ਼ ਰਾਏ ਢਾਂਡਾ** : ** ** **

**Mr. Speaker :** This is no Point of Order. *(Interruption)*

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਆਨ ਏ ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਸਪੀਕਰ ਸਾਹਿਬ, ਇਹ ਭਾਈ ਸਾਹਿਬ ਪਹਿਲੀ ਵਾਰੀ ਜਿੱਤ ਕੇ ਆਏ ਹਨ, ਬੜੇ ਜੋਸ਼ ਨਾਲ ਬੋਲਦੇ ਹਨ। ਮੈਂ ਨਹੀਂ ਸਮਝਦਾ ਕਿ ਇਨ੍ਹਾਂ ਨੂੰ ਇਸ ਗੱਲ ਦਾ ਨਜਾਇਜ਼ ਫਾਇਦਾ ਉਠਾਉਣ ਦਿੱਤਾ ਜਾਵੇ। ਇਨ੍ਹਾਂ ਨੂੰ ਪਤਾ ਨਹੀਂ ਹੈ। ਇਨ੍ਹਾਂ ਨੇ ਆਪਣਾ ਕਾਲ ਅਟੈਨਸ਼ਨ ਨੋਟਿਸ ਦਿੱਤਾ ਸੀ, ਉਹ ਤੁਸੀਂ ਰਿਜੈਕਟ ਕਰ ਦਿੱਤਾ ਸੀ। ਜਿਹੜੇ ਕਨਟੈਂਟਸ ਇਨ੍ਹਾਂ ਨੇ ਉਸ ਵਿਚ ਦਿੱਤੇ ਸਨ ਇਹ ਸਾਰੇ ਹੁਣ ਰੀਪੀਟ ਕਰ ਰਹੇ ਹਨ। ਤੁਸੀਂ ਇਸ ਤੇ ਆਪਣੀ ਪਹਿਲਾਂ ਰੂਲਿੰਗ ਦੇ ਦਿੱਤੀ ਹੈ ਕਿ ਰਿਜੈਕਟ ਕੀਤੀ ਜਾਂਦੀ ਹੈ। ਇਸ ਲਈ ਇਨ੍ਹਾਂ ਨੇ ਜੋ ਵੀ ਕਨਟੈਂਟਸ ਬੋਲੇ ਹਨ ਉਹ ਸਾਰੇ ਐਕਸਪੰਜ ਕੀਤੇ ਜਾਣ ਕਿਉਂਕਿ ਇਸ ਤੇ ਪਹਿਲਾਂ ਫੈਸਲਾ ਆ ਚੁੱਕਾ ਹੈ that should not be made a record of this House.

**ਮਾਨਯੋਗ ਸਪੀਕਰ** : ਕ੍ਰਿਪਾ ਕਰਕੇ ਤੁਸੀਂ ਟਾਈਮ ਦਾ ਵੀ ਖਿਆਲ ਰੱਖੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਕਾਲੀਆ ਸਾਹਿਬ, ਸੂਦ ਸਾਹਿਬ, ਤੁਸੀਂ ਨੈਤਿਕਤਾ ਨੂੰ ਨੈਸ਼ਨਲ ਪੱਧਰ ਤੇ ਪਾਲੇਟਿਕਸ ਦਾ ਆਧਾਰ ਬਣਾਇਆ। ਤੁਸੀਂ ਦੇਖੋ ਕਿ ਲਾਲੂ ਪ੍ਰਸਾਦ ਯਾਦਵ ਦੇ ਖਿਲਾਫ ਚਾਰਾ ਘੁਟਾਲੇ ਵਿਚ ਚਾਰਜਿਜ਼ ਫਰੇਮ ਹੋਏ ਸਨ (ਵਿਘਨ) ਉਸ ਕੇਸ ਵਿਚ ਲਾਲੂ ਪ੍ਰਸਾਦ ਯਾਦਵ ਦਾ ਮਸਲਾ ਸੀ.ਬੀ.ਆਈ. ਕੋਲ ਆਊਟ ਆਫ਼ ਬਿਹਾਰ ਸੀ ਲੇਕਿਨ ਬੀ.ਜੇ.ਪੀ. ਨੇ ਨੈਤਿਕਤਾ ਦੇ ਆਧਾਰ ਤੇ ਉਨ੍ਹਾਂ ਕੋਲੋਂ ਅਸਤੀਫੇ ਦੀ ਮੰਗ ਕੀਤੀ ਅਤੇ ਲਾਲੂ ਪ੍ਰਸਾਦ ਯਾਦਵ ਜੀ ਨੇ ਨੈਤਿਕਤਾ ਦੇ ਆਧਾਰ ਤੇ ਅਸਤੀਫਾ ਦੇ ਦਿੱਤਾ।

ਅੱਜ ਸਾਡੇ ਸਤਿਕਾਰਯੋਗ ਮੁੱਖ ਮੰਤਰੀ ਜਿਹੜੇ ਹਨ what about him ਕੀ ਅੱਜ ਭਾਰਤੀ ਜਨਤਾ ਪਾਰਟੀ ਦੀ ਨੈਤਿਕਤਾ ਖ਼ਤਮ ਹੋ ਗਈ ਹੈ। .....(ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਤੁਹਾਡੀ ਪਾਰਟੀ ਦਾ ਟਾਈਮ ਘਟਦਾ ਜਾਵੇਗਾ। ਲੀਡਰ ਆਫ਼ ਦਿ ਆਪੋਜੀਸ਼ਨ ਨੇ ਵੀ ਬੋਲਣਾ ਹੈ।

**ਲੋਕ ਨਿਰਮਾਣ (ਭ ਤੇ ਮ) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ)** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਮੈਂ

** Expunged as ordered by the Chair.

ਐਕਸਪਲੇਨੇਸ਼ਨ ਦੇਣਾ ਚਾਹੁੰਦਾ ਹਾਂ ਕਿ ਆਪਾਂ ਸਾਰਿਆਂ ਨੂੰ ਪਤਾ ਹੈ ਕਿ ਜਿਹੜੇ ਇਨ੍ਹਾਂ ਨੇ ਕੇਸ ਬਣਾਏ ਉਹ ਪੁਲੀਟੀਕਲ ਵੈਨਡੈਟਾ ਦੇ ਅਧਾਰ ਤੇ ਦਰਜ ਕੀਤੇ ਗਏ ਸਨ। ਸਾਨੂੰ ਸਾਰਿਆਂ ਨੂੰ ਇਹ ਤਾਂ ਸਮਝ ਆਉਂਦੀ ਹੈ ਕਿ ਕਿਹੜੇ ਚਾਰਜਿਜ਼ ਕਿਸ ਤਰ੍ਹਾਂ ਦੇ ਹਨ। ਸਾਰੇ ਕੇਸਾਂ ਵਿਚ ਹੀ ਪੁਲੀਟੀਕਲ ਵਿੰਡਿਕਟਿਵਨੈਸ ਹੋਈ ਹੈ।.....

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸੁਪਰੀਮ ਕੋਰਟ ਨੇ ਵੀ ਨਹੀਂ ਮੰਨਿਆ। .....(ਵਿਘਨ) I will tell you, if you listen to me. ਕੀ ਬੀ.ਜੇ.ਪੀ. ਵੱਲੋਂ ਨੈਤਿਕਤਾ ਦੇ ਅਧਾਰ ਤੇ ਸਰਕਾਰ ਕੋਲੋਂ ਅਸਤੀਫ਼ਾ ਨਹੀਂ ਸੀ ਮੰਗਿਆ ਜਾਣਾ ਚਾਹੀਦਾ .....(ਵਿਘਨ) ਤੁਸੀਂ ਸਾਰੇ ਹਿੰਦੁਸਤਾਨ ਵਿਚ ਨੰਗੇ ਹੋਏ ਹੋ..... (ਵਿਘਨ)

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ** ** **

**Mr. Speaker** : This is no Point of Order please. ਖਹਿਰਾ ਜੀ, ਤੁਹਾਡਾ ਟਾਈਮ ਖ਼ਤਮ ਹੋ ਰਿਹਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਖ਼ਤਮ ਕਰਨ ਲੱਗਾ ਹਾਂ ਜੀ। ਮੈਨੂੰ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਅੱਛੇ ਲੱਗੇ ਹਨ ਉਹ ਕਾਫੀ ਸ਼ੇਅਰੋ-ਸ਼ਾਇਰੀ ਕਰਦੇ ਹਨ। ਇਕ ਮਸ਼ਹੂਰ ਕਵੀ ਫੈਜ਼ ਅਹਿਮਦ ਫੈਜ਼ ਹੋਏ ਹਨ ਜਿਹੜੇ ਕਿ ਬਾਦਲ ਸਾਹਿਬ ਦੇ ਕੰਨਟੈਂਪਰੇਰੀ ਹੋਏ ਹਨ। ਉਨ੍ਹਾਂ ਨੇ ਕਿਹਾ ਹੈ .....(ਸ਼ੋਰ) (ਵਿਘਨ) ਸੁਣ ਲਵੋ :

ਬਣੇ ਵੋ ਅਹਲੇ ਹਵਸ, ਮੁਦਈ ਭੀ ਔਰ ਮੁਨਸਫ ਭੀ,
ਕਿਸੇ ਵਕੀਲ ਕਹੇਂ ਕਿਸੇ ਮੁਨਸਫ ਕਹੇਂ।

**ਸਰਦਾਰ ਹਰਮੀਤ ਸਿੰਘ ਸੰਧੂ** : ** ** **

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਇਹ ਸਾਰਾ ਕੁਝ ਰਿਕਾਰਡ ਦੇ ਅਧਾਰ ਤੇ ਕਹਿ ਰਿਹਾ ਹਾਂ .....(ਸ਼ੋਰ)

**Mr. Speaker** : This is no Point of Order please. ਖਹਿਰਾ ਜੀ ਤੁਹਾਡਾ ਟਾਈਮ ਖ਼ਤਮ ਹੋ ਗਿਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੇਰੀ ਪਾਰਟੀ ਦਾ ਟਾਈਮ ਹੈ। ਮੈਂ ਕਿਸੇ ਆਪਣੇ ਐਮ.ਐਲ.ਏ. ਨੂੰ ਕਹਿ ਲਵਾਂਗਾ ਕਿ ਮੈਨੂੰ ਹੋਰ ਟਾਈਮ ਦੇ ਦਿਉ। .....(ਵਿਘਨ)

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਅਤੇ ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ (ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ** ** **

---

** Expunged as ordered by the Chair.

**ਸਰਦਾਰ ਸੁਖਪਾਲ ਸਿੰਘ ਖਹਿਰਾ** : ਅਸੀਂ ਕੁਰੱਪਸ਼ਨ ਦੇ ਮਾਮਲੇ ਤੇ ਬਹਿਸ ਕਰ ਰਹੇ ਹਾਂ .....(ਵਿਘਨ)

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਇਹ ਮੇਰੇ ਦੋਸਤ ਬੜਾ ਜ਼ੋਸ਼ੀਲਾ ਭਾਸ਼ਣ ਦੇ ਰਹੇ ਹਨ ਅਤੇ ਪਹਿਲੀ ਵੇਰ ਚੁਣ ਕੇ ਆਏ ਹਨ। ਲੇਕਿਨ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਜੁਡੀਸ਼ਰੀ ਨੇ ਫੈਸਲਾ ਕਰਨਾ ਹੈ ਅਤੇ ਕੋਰਟ ਵਿਚ ਕੇਸ ਚਲਦਾ ਹੈ। 3500 ਕਰੋੜ ਰੁਪਏ ਦੇ ਬਾਰੇ ਇਹ ਸਾਬਤ ਨਹੀਂ ਕਰ ਸਕੇ ਅਤੇ ਇਨਕਮ ਟੈਕਸ ਨੇ ਕਲੀਅਰ ਕਰ ਦਿੱਤਾ ਹੈ। ਸੁਪਰੀਮ ਕੋਰਟ ਦੇ ਬਹੁਤ ਸਾਰੇ ਫੈਸਲੇ ਵੀ ਹਨ ਕਿ ਉਦੋਂ ਤੱਕ ਦੋਸ਼ੀ ਸਾਬਤ ਨਹੀਂ ਹੁੰਦਾ ਜਦੋਂ ਤੱਕ ਚਾਰਜਿਜ਼ ਸਾਬਤ ਨਹੀਂ ਹੁੰਦੇ। (ਥੰਪਿੰਗ) ਇਹ ਸੁਪਰੀਮ ਕੋਰਟ ਦਾ ਫੈਸਲਾ ਹੈ। ਸਪੀਕਰ ਸਾਹਿਬ, "ਛੱਜ ਤਾਂ ਬੋਲੇ ਛਾਨਣੀ ਕੀ ਬੋਲੇ" ਕਾਂਗਰਸ ਸਰਕਾਰ ਦਾ ਤਾਂ ਲੁਧਿਆਣਾ ਸਿਟੀ ਸੈਂਟਰ ਸਕੈਮ ਮੂੰਹੋਂ ਬੋਲਦੀ ਤਸਵੀਰ ਸਾਹਮਣੇ ਹੈ ਅਤੇ ਇਸ ਦੇ ਵਿਚ ਸਾਰੇ ਇਨਵਾਲਵ ਸੀ। ਬਾਦਲ ਸਾਹਿਬ ਦਾ ਤਾਂ ਇਨਕਮ ਟੈਕਸ ਨੇ ਕਲੀਅਰ ਕਰ ਦਿੱਤਾ ਹੈ ਅਤੇ ਜਦੋਂ ਆਪਾਂ ਨਾਮੀਨੇਸ਼ਨ ਪੇਪਰ ਫਾਈਲ ਕਰਦੇ ਹਾਂ ਉਸਦੇ ਵਿਚ ਵੀ ਮੈਨਸ਼ਨ ਹੁੰਦਾ ਹੈ। ਅਸੀਂ ਸਾਰੇ ਕਾਨੂੰਨ ਦੇ ਮੁਤਾਬਿਕ ਜਿੱਤ ਕੇ ਆਏ ਹਾਂ। ਇਹ ਮੰਨਦੇ ਹੀ ਨਹੀਂ। (ਥੰਪਿੰਗ)।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਤਾਂ ਇਕ ਉਦਾਹਰਣ ਦਿੱਤੀ ਸੀ You have different set up on different standards.

**ਮਾਨਯੋਗ ਸਪੀਕਰ** : ਤੁਹਾਡਾ ਸਮਾਂ ਸਮਾਪਤ ਹੋ ਗਿਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਾਡਾ ਡੈਲੀਗੇਸ਼ਨ ਡੇਰੇ ਤੇ ਗਿਆ, ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਲੋਂ ਮਿਸਯੂਜ਼ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੁੰਦਾ ਹੈ। ਤੁਸੀਂ ਖੁਦ ਦਿਲ ਤੇ ਹੱਥ ਰੱਖ ਕੇ ਕਹੋ ਕਿ ਕੀ ਕਦੇ ਕਿਸੇ ਡੇਰੇ ਤੇ ਨਹੀਂ ਗਏ?

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ** : ** ** **

**Mr. Speaker :** This is no Point of Order.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਨ੍ਹਾਂ ਨੇ ** ** ਇਕ

---

** Expunged as ordered by the Chair.

ਗੱਲ ਕਹੀ ਹੈ। ਸਪੀਕਰ ਸਾਹਿਬ, ਨਾ ਕਦੇ ** ** ਕੋਈ ਦੋਸ਼ ਲੱਗਿਆ ਹੈ ਨਾ ** ** ਤੇ ਲੱਗਿਆ। ਇਸ ਤਰ੍ਹਾਂ ਦੀ ਕੋਈ ਗੱਲ ਇਹ ਦੱਸ ਦੇਣ।

(ਕੁਝ ਆਵਾਜ਼ਾਂ : ਬੋਫੋਰਜ਼ ਵਿਚ ਕੌਣ ਇਨਵਾਲਵ ਸੀ?)

ਕੋਈ ਕੇਸ ਚੱਲੇ, ਕੋਈ ਸਜ਼ਾ ਹੋਈ ਹੋਵੇ, ਫਿਰ ਤਾਂ ਇਹ ਦੱਸਣ। ਇਹ ** ** ਬਾਰੇ ਗੱਲਾਂ ਕਰਦੇ ਹਨ, ਤੁਸੀਂ ਉਨ੍ਹਾਂ ਦੀ ਗਰੇਟਨੈਸ ਦੇਖੀ ਹੈ ਉਨ੍ਹਾਂ ਨੇ ਤਾਂ ਕੁਰਸੀ ਨੂੰ ਲੱਤ ਮਾਰ ਦਿੱਤੀ ਸੀ। ਸਪੀਕਰ ਸਾਹਿਬ, ਉਨ੍ਹਾਂ ਦਾ ਨਾਮ ਡਲੀਟ ਹੋਣਾ ਚਾਹੀਦਾ ਹੈ ਕਿਉਂਕਿ ਜਿਹੜਾ ਇਨਸਾਨ ਹਾਊਸ ਵਿਚ ਨਹੀਂ ਹੁੰਦਾ ਅਤੇ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ ਉਸ ਦਾ ਨਾਮ ਡੀਬੇਟ ਵਿਚੋਂ ਕੱਢਿਆ ਜਾਣਾ ਚਾਹੀਦਾ ਹੈ।

**Mr. Speaker :** Please address the Chair.

**Smt. Rajinder Kaur Bhattal :** Speaker Sahib, please expunge the names of ** ** and ** **.

**Mr. Speaker :** Please expunge these names. Your time is over.

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੈਂ ਲੰਬੀ ਦੀ ਰੈਲੀ ਬਾਰੇ ਦੱਸਦਾ ਹਾਂ। ਮੈਂ ਕਾਂਗਰਸ ਦੀ ਰੈਲੀ ਵਿਚ ਜਾਣਾ ਸੀ ਅਤੇ ਜਦੋਂ ਮੈਂ ਜਾ ਰਿਹਾ ਸੀ ਤਾਂ ਸਵੇਰੇ 6.30 ਕੁ ਵਜੇ ਦਾ ਸਮਾਂ ਹੋਵੇਗਾ। ਰਸਤੇ ਵਿਚ ਸੁਲਤਾਨਪੁਰ ਵਿਖੇ ਇਕ ਇਤਿਹਾਸਕ ਗੁਰਦੁਆਰਾ ਬੇਰ ਸਾਹਿਬ ਹੈ ਜਿੱਥੇ ਮੈਂ ਦੇਖਿਆ ਕਿ ਜੱਥੇਦਾਰ ਉਥੇ ਲੰਗਰ ਫੰਗਰ ਛੱਕ ਕੇ, ਮੁੱਛਾਂ ਨੂੰ ਵੱਟ ਚਾੜ੍ਹ ਕੇ ਠਾਠੇ ਬੰਨ ਕੇ ਬੱਸਾਂ ਵਿਚ ਬੈਠ ਗਏ। ਬੱਸਾਂ ਵਿਚ ਤੇਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪੁਆਇਆ ਗਿਆ। ਸਪੀਕਰ ਸਾਹਿਬ, ਮੇਰਾ ਇਲਜ਼ਾਮ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਫੰਡਜ਼ ਦੀ ਕੁਵਰਤੋਂ ਹੋਈ ਹੈ। .....(ਸ਼ੋਰ)

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਅਤੇ ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ (ਸਰਦਾਰ ਗੁਲਜ਼ਾਰ ਸਿੰਘ ਰਣੀਕੇ) :** ਸਪੀਕਰ ਸਾਹਿਬ, ਮੈਂ ਇਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸਿੱਖ ਪ੍ਰਵਾਰ ਵਿਚ ਪੈਦਾ ਹੋਏ ਹਨ, ਇਨ੍ਹਾਂ ਨੂੰ ਪੁੱਛਿਆ ਜਾਵੇ ਕਿ ਲੰਗਰ ਤਾਂ ਠੀਕ ਹੈ ਕਿ ਗੁਰੂ ਸਾਹਿਬ ਨੇ ਇਕ ਮਰਿਆਦਾ ਬਣਾਈ ਹੈ, ਪਰ 'ਫੰਗਰ' ਕੀ ਹੁੰਦਾ ਹੈ। ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਬੋਲਣਾ ਚਾਹੀਦਾ। (ਸ਼ੋਰ)

(ਇਸ ਸਮੇਂ ਲੀਡਰ ਆਫ਼ ਦਿ ਹਾਊਸ ਪੁਆਇੰਟ ਆਫ਼ ਆਰਡਰ ਤੇ ਖੜ੍ਹੇ ਸਨ ਅਤੇ ਸਦਨ ਵਿਚ ਸ਼ੋਰ ਹੋਣ ਕਾਰਨ ਕੁਝ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**Mr. Speaker :** Please try to listen the Point of Order. *(interruption)*

---

** Expunged as ordered by the Chair.

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਲਾਸਟ ਵਿਚ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਕਮਾਲ ਹੈ। ਮੇਰੇ ਖਿਲਾਫ਼ ਇਲੈਕਸ਼ਨ ਜਿਸ ਨੇ ਲੜਿਆ ਸੀ, ਉਹ ਇਕ ਮਹੰਤਨੀ ਸੀ। ਉਸ ਨੂੰ ਬਾਦਲ ਸਾਹਿਬ ਤੁਸੀਂ ਸ਼੍ਰੋਮਣੀ ਗੁਰਦੁਆਰਾ ਕਮੇਟੀ ਦਾ ਪ੍ਰਧਾਨ ਬਣਾਇਆ ਜਾ ਨਹੀਂ? ਜਿਨ੍ਹਾਂ ਡੇਰਿਆਂ ਤੋਂ ਗੁਰਦੁਆਰੇ ਛੁਡਾਉਣ ਲਈ ਸਾਡੇ ਬਜ਼ੁਰਗ ਸ਼ਹੀਦ ਹੋ ਗਏ, ਤੁਸੀਂ ਉਸ ਮਹੰਤਨੀ ਨੂੰ ਐਸ.ਜੀ.ਪੀ.ਸੀ. ਦਾ ਪ੍ਰਧਾਨ ਬਣਾਇਆ ਜਾਂ ਨਹੀਂ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਬੜਾ ਅਜ਼ੀਜ਼ ਹੈ। ਮੇਰੇ ਬੱਚਿਆਂ ਵਰਗਾ ਹੈ। ਲੇਕਿਨ, ਬੀਬੀ ਜੀ, ਇਸ ਨੂੰ ਥੋੜ੍ਹਾ ਬਹੁਤ ਸਮਝਾਓ ਕਿਉਂਕਿ ਇਹ ਰਿਸਪੈਕਟਫੁਲੀ ਨਹੀਂ ਬੋਲ ਰਹੇ। ਇਕ ਗੱਲ ਹੈ ਕਿ ਜੇ ਕੋਈ ਨਵਾਂ ਨਵਾਂ ਮੁਸਲਮਾਨ ਬਣਦਾ ਹੈ ਤੇ ਨਮਾਜ਼ ਬੜੀ ਪੜ੍ਹਦਾ ਹੈ ਪਰ ਇਹ ਤਾਂ ਦੂਜਿਆਂ ਨੂੰ ਨੈਤਿਕਤਾ ਸਿਖਾ ਰਿਹਾ ਹੈ। ਇਸ ਦਾ ਮੈਨੂੰ ਵੀ ਸੁਨੇਹਾ ਆਇਆ ਸੀ ਕਿ ਤੁਸੀਂ ਮੈਨੂੰ ਕਪੂਰਥਲੇ ਤੋਂ ਖੜ੍ਹਾ ਕਰ ਦਿਓ, ਮੈਂ ਤੁਹਾਡੇ ਵੱਲ ਆ ਜਾਵਾਂਗਾ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ) (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਪ੍ਰੈਸ ਵਿਚ ਕਹਿ ਚੁੱਕਾ ਹਾਂ। ਭਾਵੇਂ ਟੈਲੀਫੂਨ ਦਾ ਰਿਕਾਰਡ ਕਢਵਾ ਲਓ। ਭਾਵੇਂ ਕੋਈ ਹੋਰ ਰਿਕਾਰਡ ਪੇਸ਼ ਕਰੋ। ਮੈਨੂੰ ਤੁਹਾਡੇ ਤੋਂ ਇਸ਼ ਤਰ੍ਹਾਂ ਦੀ ਉਮੀਦ ਨਹੀਂ ਸੀ। ਤੁਹਾਡੀ ਟਿਕਟ ਕਿਸ ਵਾਸਤੇ ਮੈਂ ਲੈਣੀ ਹੈ? It was not worth my status. ਮੈਂ ਤੁਹਾਡੇ ਥੰਮ੍ਹ ਨੂੰ ਹਰਾ ਕੇ ਆਇਆ ਹਾਂ ਤਾਂ ਹੀ ਤੁਹਾਨੂੰ ਤਕਲੀਫ਼ ਹੈ।

**ਮਾਨਯੋਗ ਸਪੀਕਰ** : ਵਾਈਂਡ ਅੱਪ ਕਰੋ। (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਤੁਸੀਂ ਸ਼੍ਰੋਮਣੀ ਕਮੇਟੀ ਦੀਆਂ ਇਲੈਕਸ਼ਨਾਂ ਲੜਦੇ ਹੋ।

**ਮਾਨਯੋਗ ਸਪੀਕਰ** : ਵਾਈਂਡ ਅੱਪ ਕਰੋ। ਤੁਹਾਡਾ ਟਾਈਮ ਸਮਾਪਤ ਹੈ। (ਵਿਘਨ) ਤੁਹਾਡਾ ਟਾਈਮ ਸਮਾਪਤ ਹੈ। (ਵਿਘਨ) (ਸ਼ੋਰ) Your time is over. Yes, Mohan Lal Ji.

**ਟਰਾਂਸਪੋਰਟ ਮੰਤਰੀ** : ਕਾਕਾ, ਤੇਰਾ ਟਾਈਮ ਖ਼ਤਮ ਹੋ ਗਿਆ ਹੈ। ਮੈਨੂੰ ਬੋਲਣ ਦਿਓ। (ਵਿਘਨ) ਇਸ ਦਾ ਟਾਈਮ ਖ਼ਤਮ ਹੋ ਗਿਆ ਹੈ। (ਵਿਘਨ)

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ** ** ਬੋਲ ਰਹੇ ਸਨ ਪਰ ਮਾਈਕ ਬੰਦ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।) (ਵਿਘਨ)

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਸਮਾਪਤ ਹੋ ਗਿਆ ਹੈ। ਜੋ ਬਿਨਾਂ

** Not recorded as ordered by the Chair.

ਆਗਿਆ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ। ਮਾਸਟਰ ਮੋਹਨ ਲਾਲ ਜੀ। (ਵਿਘਨ)

**ਟਰਾਂਸਪੋਰਟ ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਇਸ ਨੂੰ ਬਿਠਾਓ ਜੀ।

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਬਿਨਾਂ ਇਜਾਜ਼ਤ ** ਬੋਲ ਰਹੇ ਸਨ ਅਤੇ ਮਾਈਕ ਬੰਦ ਹੋਣ ਕਾਰਨ ਕੁਝ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਖਹਿਰਾ ਜੀ, ਬੈਠ ਜਾਓ। (ਵਿਘਨ)

**ਟਰਾਂਸਪੋਰਟ ਮੰਤਰੀ** : ਕਾਕਾ, ਤੈਨੂੰ ਕਹਿ ਰਹੇ ਹਾਂ ਕਿ ਬੈਠ ਜਾਓ। ਬੈਠ ਜਾ ਦੋ ਮਿੰਟ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਜੋ ਬਗੈਰ ਪਰਮਿਸ਼ਨ ਬੋਲਿਆ ਜਾ ਰਿਹਾ ਹੈ, ਉਹ ਕੁਝ ਵੀ ਰਿਕਾਰਡ ਨਾ ਕੀਤਾ ਜਾਵੇ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਬਹੁਤ ਹੀ ਸਤਿਕਾਰਯੋਗ ਸਪੀਕਰ ਸਾਹਿਬ, ਭੁੱਲਰ ਸਾਹਿਬ ਨੇ ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਦਾ ਮਤਾ ਪੇਸ਼ ਕੀਤਾ ਹੈ ਤੇ ਹਰੀਸ਼ ਢਾਂਡਾ, ਐਮ.ਐਲ.ਏ. ਨੇ ਜਿਸ ਦਾ ਸਮਰਥਨ ਕੀਤਾ ਹੈ। (ਵਿਘਨ) (ਸ਼ੋਰ)

**Mr. Speaker :** Please sit down, Mr. Khaira.

**ਟਰਾਂਸਪੋਰਟ ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਇਸ ਪਵਿੱਤਰ ਸਦਨ ਵਿਚ ਰਾਜਪਾਲ ਜੀ ਨੇ ਭਾਸ਼ਣ ਦਿੱਤਾ ਤੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਬਹੁਤ ਹੀ ਯੋਗ ਮੈਂਬਰ ਭੁੱਲਰ ਸਾਹਿਬ ਨੇ ਆਪੋਜ਼ੀਸ਼ਨ ਦੇ ਵਿਰੋਧ ਦੇ ਬਾਵਜੂਦ ਬੋਲ ਕੇ ਜੋ ਹੌਸਲਾ, ਜੋ ਸਾਹਸ ਵਿਖਾਇਆ ਹੈ, ਮੈਂ ਉਸ ਵਾਸਤੇ ਉਨ੍ਹਾਂ ਨੂੰ ਸ਼ਾਬਾਸ਼ ਦਿੰਦਾ ਹਾਂ। (ਥੰਪਿੰਗ) ਸਾਡੇ ਬਰਖੁਰਦਾਰ ਬਹੁਤ ਹੀ ਦਲੇਰੀ ਨਾਲ ਸਦਨ ਵਿਚ ਬੋਲ ਰਹੇ ਹਨ। ਮੈਂ ਰਾਜਪਾਲ ਜੀ ਦੇ ਭਾਸ਼ਣ ਦੀ ਪ੍ਰੋੜ੍ਹਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਆਪੋਜ਼ੀਸ਼ਨ ਤੇ ਟਰੈਜ਼ਰੀ ਬੈਂਚਾਂ ਦੇ ਮੈਂਬਰਾਂ ਨੂੰ ਮੈਂ ਸਿਰ ਝੁਕਾ ਕੇ ਬੇਨਤੀ ਕਰਦਾ ਹਾਂ ਕਿ ਹਿੰਦੁਸਤਾਨ ਵਿਚ ਇਕ ਮਹਿਜ਼ ਡੈਮੋਕਰੇਸੀ ਹੈ ਜਿੱਥੇ ਵੋਟਾਂ ਰਾਹੀਂ ਸੱਤਾ ਪਰਿਵਰਤਨ ਹੁੰਦੀ ਹੈ। ਹਿੰਦੁਸਤਾਨ ਦੀ ਸਭ ਤੋਂ ਵੱਡੀ ਡੈਮੋਕਰੇਸੀ ਹੈ ਜਿੱਥੇ 14ਵੀਂ ਲੋਕ ਸਭਾ ਕੰਮ ਕਰ ਰਹੀ ਹੈ ਔਰ 14ਵੀਂ ਲੋਕ ਸਭਾ ਦੀਆਂ ਚੋਣਾਂ ਵਿਚ ਇਕ ਵੀ ਵਾਇਲੈਂਸ ਨਹੀਂ ਹੋਈ। ਇਕ ਵੀ ਐਸੀ ਘਟਨਾ ਨਹੀਂ ਹੋਈ ਜਿਸ ਨਾਲ ਹਿੰਦੁਸਤਾਨ ਦੇ ਲੋਕਤੰਤਰ ਨੂੰ ਸ਼ਰਮਸਾਰ ਹੋਣਾ ਪਵੇ। ਸਪੀਕਰ ਸਾਹਿਬ, 13ਵੀਂ ਵਿਧਾਨ ਸਭਾ ਅੰਦਰ ਰਾਜਪਾਲ ਜੀ ਨੇ ਭਾਸ਼ਣ ਦਿੱਤਾ ਔਰ ਅਸੀਂ ਆਪਣੀ ਗੱਲ ਰੱਖ ਰਹੇ ਹਾਂ। ਮੈਂ ਆਪੋਜ਼ੀਸ਼ਨ ਔਰ ਟਰੈਜ਼ਰੀ ਬੈਂਚਾਂ ਦੇ ਮੈਂਬਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਸਾਡੀ ਬਹਾਦਰੀ ਨਹੀਂ ਹੈ, ਇਹ ਬਹਾਦਰੀ ਹੈ ਪੰਜਾਬ ਦੇ ਲੋਕਾਂ ਦੀ, ਜਿਨ੍ਹਾਂ ਨੇ ਵੋਟਾਂ ਨਾਲ

** Not recorded as ordered by the Chair.

[ ਟਰਾਂਸਪੋਰਟ ਮੰਤਰੀ ]

ਸੱਤਾ ਪਰਿਵਰਤਨ ਕੀਤਾ ਹੈ ਤੇ 13ਵੀਂ ਵਿਧਾਨ ਸਭਾ ਜੋ ਕੰਮ ਕਰ ਰਹੀ ਹੈ ਜਿਸ ਦੀ ਸਦਾਰਤ ਮਾਨਯੋਗ ਪ੍ਰਕਾਸ਼ ਸਿੰਘ ਬਾਦਲ ਜੀ ਮੁੱਖ ਮੰਤਰੀ ਵਜੋਂ ਕਰ ਰਹੇ ਹਨ, ਪੰਜਾਬ ਦੇ ਇਨ੍ਹਾਂ ਬਹਾਦਰ ਲੋਕਾਂ ਨੇ ਬੇਖੌਫ ਹੋ ਕੇ, ਨਿਡਰ ਹੋ ਕੇ, ਬਿਨਾਂ ਕਿਸੇ ਲਾਲਚ ਤੋਂ 13ਵੀਂ ਵਿਧਾਨ ਸਭਾ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਮੁੱਖ ਮੰਤਰੀ ਬਣਾਇਆ। (ਥੰਪਿੰਗ) ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਇਹ ਸਦਨ ਪੰਜਾਬ ਦੇ ਲੋਕਾਂ ਅੱਗੇ ਨਤਮਸਤਕ ਹੈ, ਪੰਜਾਬ ਦੇ ਲੋਕਾਂ ਅੱਗੇ ਸ਼ਰਧਾ ਦੇ ਫੁੱਲ ਭੇਟ ਕਰਦਾ ਹੈ। ਲੋਕਾਂ ਨੇ ਜੋ ਆਪਣਾ ਮੈਨਡੇਟ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੂੰ ਦਿੱਤਾ ਹੈ, ਮੈਂ ਪੰਜਾਬ ਦੇ ਬਹਾਦਰ ਲੋਕਾਂ ਦੇ ਅੱਗੇ ਨਤਮਸਤਕ ਹਾਂ ਕਿ ਉਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੂੰ ਜਿਤਾਇਆ ਹੈ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦਾ ਅਲਾਂਇੰਸ, ਸਪੀਕਰ ਸਾਹਿਬ, ਕੋਈ ਰਾਜਨੀਤਿਕ ਅਲਾਂਇੰਸ ਨਹੀਂ ਹੈ। ਇਹ ਅਲਾਂਇੰਸ ਹੈ ਪੰਜਾਬ ਦੀ ਸਦਭਾਵਨਾ, ਸ਼ਾਂਤੀ, ਏਕਤਾ ਅਤੇ ਅਖੰਡਤਾ ਲਈ। ਇਸ ਰਾਜਨੀਤੀ ਨੂੰ ਚੰਗੀਆਂ ਲੀਹਾਂ ਤੇ ਚਲਾਉਣ ਵਾਸਤੇ ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦਾ ਰਾਜ ਆਇਆ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜ ਵਰ੍ਹੇ ਪਹਿਲਾਂ ਸਾਲ 2002 ਦੇ ਅੰਦਰ ਕਾਂਗਰਸ ਦੀ ਸਰਕਾਰ ਬਣੀ। ਉਹ ਕਿਨ੍ਹਾਂ ਹਾਲਾਤਾਂ ਦੇ ਅੰਦਰ ਬਣੀ, ਮੈਂ ਉਹ ਦੱਸਣਾ ਚਾਹੁੰਦਾ ਹਾਂ। ਉਨ੍ਹਾਂ ਦਿਨਾਂ ਦੇ ਅੰਦਰ ਟੈਲੀਵੀਜ਼ਨ, ਰੇਡੀਓ ਅਤੇ ਦੂਸਰੇ ਮੀਡੀਏ ਵੱਲ ਮੈਂ ਤੁਹਾਨੂੰ ਲੈ ਕੇ ਚੱਲਾਂ ਤਾਂ ਉਦੋਂ ਇੱਕ "ਆਜ ਤੱਕ" ਟੈਲੀਵੀਜ਼ਨ ਸੀ, ਜਿਹੜਾ ਲਗਾਤਾਰ 24 ਘੰਟੇ ਪ੍ਰਚਾਰ ਕਰੀ ਜਾ ਰਿਹਾ ਸੀ, ਫਰਵਰੀ 2002 ਦੀਆਂ ਚੋਣਾਂ ਬਾਰੇ ਐਲਾਨ ਕਰ ਰਿਹਾ ਸੀ ਕਿ 90 ਸੀਟਾਂ ਅਮਰਿੰਦਰ ਸਿੰਘ ਜਿੱਤ ਰਿਹਾ ਹੈ। ਉਨ੍ਹਾਂ ਨੇ 90 ਸੀਟਾਂ ਦਿਖਾ ਦਿੱਤੀਆਂ। ਉਹ ਹਰ ਸੈਕਿੰਡ ਬਾਅਦ ਪ੍ਰਚਾਰ ਕਰੀ ਜਾ ਰਿਹਾ ਸੀ। ਉਸ ਵੇਲੇ ਲੋਕਾਂ ਦੇ ਜਨਮਤ ਨੂੰ ਟੈਲੀਵੀਜ਼ਨ ਦੇ ਰਾਹੀਂ ਪ੍ਰਭਾਵਿਤ ਕੀਤਾ ਗਿਆ। ਜੋ ਬਾਦਲ ਸਾਹਿਬ ਦੀਆਂ ਪਾਲਿਸੀਆਂ ਸੀ, ਉਨ੍ਹਾਂ ਤੋਂ ਚਾਰ ਕਦਮ ਅੱਗੇ ਵਧਦੇ ਹੋਏ ਅਮਰਿੰਦਰ ਸਿੰਘ ਨੇ ਐਲਾਨ ਕੀਤੇ। ਮੈਂ ਤੁਹਾਨੂੰ ਕਾਂਗਰਸ ਦਾ ਘੋਸ਼ਣਾ ਪੱਤਰ ਯਾਦ ਕਰਵਾਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਉਸ ਵੇਲੇ ਵਿਧਵਾ ਅਤੇ ਅੰਗਹੀਣ ਲੋਕਾਂ ਨੂੰ 200/- ਰੁਪਏ ਪੈਨਸ਼ਨ ਦਿੰਦੇ ਸੀ। ਕਾਂਗਰਸ ਨੇ ਆਪਣੇ ਘੋਸ਼ਣਾ ਪੱਤਰ ਵਿਚ ਕਿਹਾ ਕਿ 200/- ਰੁਪਏ ਕੋਈ ਪੈਨਸ਼ਨ ਹੈ, ਨਾ ਨਾ ਨਾ ਨਾ। 200/- ਰੁਪਿਆ ਕੋਈ ਪੈਨਸ਼ਨ ਨਹੀਂ ਹੈ, ਅਸੀਂ 500/- ਰੁਪਏ, 600/- ਰੁਪਏ ਪੈਨਸ਼ਨ ਦੇਵਾਂਗੇ। ਇਨ੍ਹਾਂ ਨੇ ਇਸ ਤਰ੍ਹਾਂ ਦੀ ਘੋਸ਼ਣਾ ਕੀਤੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਟਰਾਂਸਪੋਰਟ ਮੰਤਰੀ** : ਮੈਂ ਕੋਈ ਇਹੋ ਜਿਹੀ ਗੱਲ ਤਾਂ ਨਹੀਂ ਕਹੀ, ਤੁਸੀਂ ਪੁਆਇੰਟ ਆਫ਼ ਆਰਡਰ ਮੰਗ ਰਹੇ ਹੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** ** **

**Mr. Speaker :** This is no Point of Order please.

**ਟਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ, ਜੇਕਰ ਇਸ ਤਰ੍ਹਾਂ ਦਾ ਕੋਈ ਘੋਸ਼ਣਾ ਪੱਤਰ ਹੋਵੇ ਤਾਂ ਇਹ ਹਾਊਸ ਦੇ ਟੇਬਲ ਤੇ ਰੱਖ ਦੇਣ। ਅਸੀਂ 200/- ਰੁਪਏ ਕਿਹਾ ਸੀ। (ਵਿਘਨ) ਮੋਫਰ ਸਾਹਿਬ, ਅਸੀਂ ਇਥੇ ਹੀ ਬੈਠੇ ਹਾਂ।

**ਮਾਨਯੋਗ ਸਪੀਕਰ :** ਚੇਅਰ ਨੂੰ ਐਡਰੈਸ ਕਰੋ।

**ਟਰਾਂਸਪੋਰਟ ਮੰਤਰੀ :** ਕਾਂਗਰਸ ਦਾ ਘੋਸ਼ਣਾ ਪੱਤਰ ਇਸ ਗੱਲ ਦੇ ਆਧਾਰ ਤੇ ਸੀ ਕਿ ਅਸੀਂ 200/- ਰੁਪਏ ਦੀ ਥਾਂ ਤੇ 500/- ਰੁਪਏ ਦੇਵਾਂਗੇ। ਸਾਡੇ ਵੇਲੇ ਹਰੀਜਨ ਲੋਕਾਂ ਲਈ 5100/- ਰੁਪਏ ਸ਼ਗਨ ਦਿੱਤਾ ਜਾਂਦਾ ਸੀ। ਇਹ ਦੇਣ ਜਾਂ ਐਸ.ਡੀ.ਐਮ. ਜਾਂਦਾ ਸੀ ਜਾਂ ਅਸੀਂ ਜਾਂਦੇ ਸੀ ਜਾਂ ਕਰਮਚਾਰੀ ਭੇਜਿਆ ਜਾਂਦਾ ਸੀ। ਇਨ੍ਹਾਂ ਨੇ ਆਪਣੇ ਘੋਸ਼ਣਾ ਪੱਤਰ ਵਿਚ ਕਿਹਾ ਕਿ 5100/- ਰੁਪਏ ਸ਼ਗਨ ਦੇਣਾ ਤਾਂ ਬੇਇਜ਼ਤੀ ਹੈ। ਬਾਦਲ ਸਾਹਿਬ ਨੇ ਹਰੀਜਨਾਂ ਦੀ ਬੇਇਜ਼ਤੀ ਕੀਤੀ ਹੈ, ਅਸੀਂ 11,000/- ਰੁਪਏ ਸ਼ਗਨ ਦੇਵਾਂਗੇ। ਘੋਸ਼ਣਾ ਪੱਤਰ ਵਿਚ ਇਹ ਵੀ ਕਿਹਾ ਕਿ ਇੱਕ ਇੱਕ ਹਰੀਜਨ ਨੂੰ ਘਰ ਬਣਾ ਕੇ ਦੇਵਾਂਗੇ। ਇਨ੍ਹਾਂ ਨੇ ਪਤਾ ਨਹੀਂ ਘੋਸ਼ਣਾ ਪੱਤਰ ਵਿਚ ਕੀ ਕੀ ਐਲਾਨ ਕਰ ਦਿੱਤਾ। 5100/- ਰੁਪਏ ਸ਼ਗਨ ਤੋਂ 11,000/- ਰੁਪਏ ਸ਼ਗਨ ਕਰ ਦਿੱਤਾ, 50,000/- ਰੁਪਏ ਕੋਈ ਹੋਰ ਦੇਣ ਦਾ ਵਾਅਦਾ ਕਰ ਦਿੱਤਾ। ਐਸੇ ਐਸੇ ਘੋਸ਼ਣਾ ਪੱਤਰ ਐਲਾਨ ਕੀਤੇ, ਜਿਹੜੇ ਬਾਅਦ ਵਿਚ ਪੂਰੇ ਨਹੀਂ ਹੋ ਸਕੇ। ਪਤਾ ਨਹੀਂ ਲੋਕਾਂ ਨੇ ਕੀ ਸੋਚਿਆ। "ਆਜ ਤੱਕ" ਟੈਲੀਵੀਜ਼ਨ 24 ਘੰਟੇ ਇਨ੍ਹਾਂ ਦਾ ਪ੍ਰਚਾਰ ਕਰਦਾ ਸੀ। ਅੱਜ ਵੀ ਦੇਖ ਕੇ ਰੂਹ ਕੰਬਦੀ ਹੈ। ਉਹ ਕਹਿੰਦੇ ਰਹੇ ਕਿ 90 ਸੀਟਾਂ ਅਮਰਿੰਦਰ ਸਿੰਘ ਲੈ ਰਿਹਾ ਹੈ, ਦੌੜੋ, ਨੱਸੋ। ਮੈਂ ਪੰਜਾਬ ਦੀ ਅਫ਼ਸਰਸ਼ਾਹੀ ਦੀ ਵੀ ਦਾਦ ਦਿੰਦਾ ਹਾਂ। ਇਲੈਕਸ਼ਨਾਂ ਤੋਂ ਦੋ ਦਿਨ ਪਹਿਲਾਂ ਹੀ ਅਮਰਿੰਦਰ ਸਿੰਘ ਜ਼ਿੰਦਾਬਾਦ ਕਰਨ ਲੱਗ ਪਏ। ਸਾਡੀ ਇਹ ਬਿਊਰੋਕਰੇਸੀ ਕੀ ਕਰੀ ਜਾ ਰਹੀ ਹੈ। ਹਿੰਦੁਸਤਾਨ ਦਾ ਲੋਕਤੰਤਰ ਸ਼ਰਮਸ਼ਾਰ ਹੋ ਗਿਆ ਸੀ। ਜਿਸ ਬਿਊਰੋਕਰੇਸੀ ਨੇ ਪੰਜਾਬ ਚਲਾਉਣਾ ਹੈ, ਜਿਸ ਨੇ ਨਿਰਪੱਖ ਅਤੇ ਨਿਰਭੈ ਹੋ ਕੇ ਇਸ ਪੰਜਾਬ ਦੇ ਅੰਦਰ ਕਾਨੂੰਨ ਸ਼ਾਸਨ ਸਥਾਪਤ ਕਰਨਾ ਹੁੰਦਾ ਹੈ, ਉਹ ਜਾ ਕੇ ਘੁਟਨੇ ਟੇਕ ਰਹੀ ਸੀ ਕਿ ਅਮਰਿੰਦਰ ਸਿੰਘ ਦੀ ਸਰਕਾਰ ਬਣ ਰਹੀ ਹੈ ਅਤੇ ਜੇ ਇਨ੍ਹਾਂ ਦੀ ਸਰਕਾਰ ਬਣ ਗਈ ਤਾਂ ਇਹ ਤਿੰਨ ਗੱਲਾਂ ਦੇ ਉਤੇ ਚਲੇਗੀ ਇੱਕ ਧੋਖਾ, ਧੱਕਾ ਅਤੇ ਗੱਫਾ। ਧੋਖਾ ਕੀਤਾ ਇਨ੍ਹਾਂ ਨੇ ਆਪਣੇ ਘੋਸ਼ਣਾ ਪੱਤਰ ਦੇ ਨਾਲ, ਪੰਜਾਬ ਦੇ ਲੋਕਾਂ ਨਾਲ ਧੋਖਾ ਕੀਤਾ, ਪੰਜਾਬ ਦੇ ਇਮਾਨ ਧਰਮ ਦੇ ਨਾਲ ਧੋਖਾ ਕੀਤਾ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪੰਜਾਬ ਦੇ ਕਰਮਚਾਰੀਆਂ ਦੇ ਨਾਲ ਧੋਖਾ ਕੀਤਾ, ਲੋਕਾਂ ਦੇ ਨਾਲ ਧੋਖਾ ਕੀਤਾ, ਦੁਕਾਨਦਾਰਾਂ

** Expunged as ordered by the Chair.

[ ਟਰਾਂਸਪੋਰਟ ਮੰਤਰੀ ]

ਦੇ ਨਾਲ ਧੋਖਾ ਕੀਤਾ, ਵਪਾਰੀਆਂ ਦੇ ਨਾਲ ਧੋਖਾ ਕੀਤਾ। ਹਰ ਵਰਗ ਦੇ ਲੋਕਾਂ ਦੇ ਨਾਲ ਧੋਖਾ ਕੀਤਾ। ਇਨ੍ਹਾਂ ਨੇ ਆਪਣੇ ਪੰਜ ਸਾਲਾਂ ਦੇ ਵਿਚ ਆਪਣੇ ਘੋਸ਼ਣਾ ਪੱਤਰ ਵਿਚ ਕੀਤੇ ਵਾਅਦਿਆਂ ਦੀਆਂ ਧੱਜੀਆਂ ਉੱਡਾ ਦਿੱਤੀਆਂ। ਸਪੀਕਰ ਸਾਹਿਬ, ਇਸ ਤੋਂ ਬਾਅਦ ਇਨ੍ਹਾਂ ਨੇ ਕੀਤਾ ਧੱਕਾ। ਧੱਕਾ ਕਿਨ੍ਹਾਂ ਨਾਲ ਕੀਤਾ, ਆਪੋਜ਼ੀਸ਼ਨ ਦਾ ਕੋਈ ਵੀ ਬੰਦਾ, ਬਾਦਲ ਤੋਂ ਲੈ ਕੇ ਬੀ.ਜੇ.ਪੀ. ਦੇ ਜਿਹੜੇ ਵੀ ਬੰਦੇ ਇਨ੍ਹਾਂ ਨੂੰ ਮਿਲੇ ਉਨ੍ਹਾਂ ਨੂੰ ਤੁੰਨ ਦਿੱਤਾ, ਉਨ੍ਹਾਂ ਤੇ ਧੱਕਾ ਕੀਤਾ। ਮੈਂ ਇਨ੍ਹਾਂ ਦਾ ਭਾਸ਼ਣ ਸੁਣਦਾ ਰਿਹਾ ਹਾਂ ਧੱਕ ਦਿਆਂਗੇ, ਤੁੰਨ ਦਿਆਂਗੇ, ਲੱਭਣ ਨਹੀਂ ਦਿਆਂਗੇ, ਬਿਆਸੋਂ ਪਾਰ ਪਹੁੰਚਾ ਦਿਆਂਗੇ। ਮੈਂ ਅਜਿਹੇ ਅਜਿਹੇ ਮੁਹਾਵਰੇ ਸੁਣ ਕੇ ਹੈਰਾਨ ਹੋ ਗਿਆ। (ਹਾਸਾ) ਮੈਂ ਕਈ ਵਾਰ ਹੱਸਦਾ ਸੀ ਕਿ ਪਤਾ ਨਹੀਂ ਕਿਸ ਕਿਸ ਨੂੰ ਤੁੰਨ ਦੇਣਾ ਹੈ। ਇਸ ਪ੍ਰਕਾਰ ਦੀ ਭਾਸ਼ਾ ਨੂੰ ਸੁਣ ਸੁਣ ਕੇ ਮੈਂ ਪੰਜ ਸਾਲ ਆਨੰਦ ਮਾਣਦਾ ਰਿਹਾ ਹਾਂ। ਵੱਡੇ ਵੱਡੇ ਅਹੁਦਿਆਂ ਤੇ ਰਹਿਣ ਵਾਲੇ ਵਲੋਂ ਇਸ ਪ੍ਰਕਾਰ ਦੀ ਭਾਸ਼ਾ ਪੰਜਾਬ ਦੇ ਅੰਦਰ ਚਲਦੀ ਰਹੀ ਹੈ। ਧੱਕੇ ਮੁੱਕੇ ਇੱਥੇ ਵੀ ਚਲਦੇ ਰਹੇ ਹਨ। ਮੈਂ ਕਹਿ ਰਿਹਾ ਹਾਂ ਕਿ ਧੱਕਾ ਅਤੇ ਧੋਖਾ। ਲੋਕਾਂ ਦੇ ਨਾਲ ਧੋਖਾ ਅਤੇ ਆਪੋਜ਼ੀਸ਼ਨ ਦੇ ਨਾਲ ਧੱਕਾ ਪਰ ਆਪਣੇ ਜਿਹੜੇ ਮਨਿਸਟਰ ਜਾਂ ਐਮ.ਐਲ.ਏਜ਼ ਸਨ ਉਨ੍ਹਾਂ ਦੇ ਜੋ ਜੋ ਹੱਥ ਆ ਗਿਆ, ਜਿਸ ਦੇ ਹੱਥ ਕੁਰਸੀ ਆ ਗਈ ਉਹ ਕੁਰਸੀ ਹੀ ਚੁੱਕ ਕੇ ਲੈ ਗਿਆ, ਜਿਸ ਦੇ ਹੱਥ ਮੇਜ਼ ਆਇਆ ਉਹ ਮੇਜ਼ ਹੀ ਚੁੱਕ ਕੇ ਲੈ ਗਿਆ। ਮੇਰੇ ਪਠਾਨਕੋਟ ਦੇ ਵਿਚ ਇੱਕ ਟੂਰਿਸਟ ਕੰਪਲੈਕਸ ਸੀ ਉਸ ਦੀ ਅਸੀਂ ਉਸ ਵੇਲੇ ਪ੍ਰਾਈਵੇਟ ਕੀਮਤ 9 ਕਰੋੜ 65 ਲੱਖ ਰੁਪਿਆ ਪਾਵਾਂਗੇ ਪਰ ਇਨ੍ਹਾਂ ਦੇ ਐਮ.ਐਲ.ਏ. ਵੀ ਕਮਾਲ ਦੇ ਹਨ ਅਤੇ ਇਹ ਉਸ ਨੂੰ ਪੰਜ ਕਰੋੜ ਵਿਚ ਹੀ ਵੇਚ ਗਏ ਅਤੇ ਵੀਹਾਂ ਦਿਨ ਬਾਅਦ ਉਹ 20 ਕਰੋੜ ਰੁਪਏ ਦਾ ਵਿੱਕ ਗਿਆ। ਇਸ ਦਾ ਮਤਲਬ ਕਿ 15 ਕਰੋੜ ਰੁਪਿਆ ਥੋੜ੍ਹੇ ਦਿਨਾਂ ਦੇ ਵਿਚ ਕਿਥੇ ਚਲਿਆ ਗਿਆ, ਪਤਾ ਨਹੀਂ ਲੱਗਿਆ। ਅਜਿਹਾ ਤਾਂ ਸਾਡੇ ਨਾਲ ਧੋਖਾ ਕੀਤਾ ਗਿਆ। ਬਾਦਲ ਸਾਹਿਬ, ਤੁਸੀਂ ਇਸਦੀ ਇਨਕੁਆਰੀ ਕਰਵਾਉਣੀ ਜੀ। ਬਾਦਲ ਸਾਹਿਬ, ਨੂੰ ਨੌਸ਼ਿਹਰਾ ਪੱਤਣ ਦੇ ਪੁਲ ਦੇ ਉਦਘਾਟਨ ਦੇ ਬਾਰੇ ਦੱਸਣ ਲੱਗਾ ਹਾਂ ਕਿ ਇਨ੍ਹਾਂ ਨੇ ਸਾਡੇ ਨਾਲ ਕੀ ਕੀ ਧੱਕਾ ਕੀਤਾ। ਉਹ ਪੁਲ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਵਲੋਂ ਬਣਾਇਆ ਗਿਆ ਅਤੇ ਵਿਨੋਦ ਖੰਨਾ ਜੀ, ਜਿਹੜੇ ਕਿ ਐਮ.ਪੀ. ਸਨ, ਪੈਸਾ ਉਨ੍ਹਾਂ ਵਲੋਂ ਲਗਵਾਇਆ ਗਿਆ। ਇਨ੍ਹਾਂ ਦੀ ਅਜਿਹੀ ਕਰਟਸੀ ਦੇਖੀ ਕਿ ਕਿਸੇ ਨੂੰ ਪਤਾ ਹੀ ਨਹੀਂ ਲਗਣ ਦਿੱਤਾ। ਜਦੋਂ ਪੁਲ ਦਾ ਉਦਘਾਟਨ ਕਰਨਾ ਸੀ ਤਾਂ ਅਸੀਂ ਚਲੇ ਗਏ ਕਿ ਦੇਖੀਏ ਉਦਘਾਟਨ ਹੁੰਦਾ ਕੀ ਹੈ? ਉਥੇ ਸਾਡੇ ਨਾਲ ਕੀ ਕੀਤਾ ਗਿਆ? ਡਾਂਗਾਂ ਮਾਰ ਮਾਰ ਕੇ, ਫੜ ਫੜ ਕੇ ਘਸੀਟਿਆ ਗਿਆ ਅਤੇ ਸਾਡੇ ਤੇ ਕੇਸ ਬਣਾ ਕੇ ਸਾਡੇ ਨਾਲ ਧੱਕਾ ਅਤੇ ਜ਼ੋਰ ਜਬਰਦਸਤੀ ਕੀਤੀ ਗਈ। ਇਨ੍ਹਾਂ ਨੇ ਆਪੋਜ਼ੀਸ਼ਨ ਦੀਆਂ ਨੱਕ ਦੀਆਂ ਘਸੀਟੀਆਂ ਕਢਵਾ ਦਿੱਤੀਆਂ ਅਤੇ ਅਸੀਂ ਦੇਖ ਦੇਖ ਕੇ ਹੈਰਾਨ ਹੁੰਦੇ ਸੀ ਕਿ ਕਿਸ ਤਰ੍ਹਾਂ ਇਹ ਸਰਕਾਰ ਪੰਜ ਸਾਲ ਚਲਦੀ ਰਹੀ ਹੈ। ਜਿਥੇ ਲੋਕਤੰਤਰ, ਲੋਕਾਂ ਦੀ ਰਾਏ ਨੂੰ ਸਰਵਉੱਚਤਾ ਦਿੱਤੀ ਜਾਂਦੀ ਹੈ, ਲੋਕਾਂ ਦੀ ਰਾਏ ਅੱਗੇ ਸਿਰ ਝੁਕਾਇਆ ਜਾਂਦਾ ਹੈ ਉਥੇ ਲੋਕਾਂ ਦੇ ਚੁਣੇ ਪ੍ਰਤੀਨਿਧੀਆਂ ਨਾਲ ਇੰਨਾਂ

ਮਾੜਾ ਅਤੇ ਅਨਕਾਂਸਟੀਚਿਊਸ਼ਨਲ ਹਾਲ ਕੀਤਾ ਜਾਂਦਾ ਰਿਹਾ ਹੈ। ਇਹ ਪਹਿਲੀ ਵਾਰ ਵੇਖਿਆ ਹੈ। ਬੀਬੀ ਜੀ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਵੱਲ ਇਸ਼ਾਰਾ) ਬੈਠੇ ਹਨ ਅਤੇ ਮੇਰਾ ਇਨ੍ਹਾਂ ਦੇ ਪ੍ਰਤੀ ਬੜਾ ਹੀ ਸਤਿਕਾਰ ਹੈ। ਕੈਪਟਨ ਅਮਰਿੰਦਰ ਸਿੰਘ, ਚੀਫ਼ ਮਨਿਸਟਰ ਸਾਹਿਬ ਨੇ ਮੈਨੂੰ ਪੰਜ ਵਾਰੀ ਬੁਲਾਇਆ ਸੀ ਉਨ੍ਹਾਂ ਨਾਲ ਮੈਂ ਪ੍ਰਾਈਵੇਟ ਏਡਿਡ ਸਕੂਲਾਂ ਦੀ ਪੈਨਸ਼ਨ ਦੇ ਬਾਰੇ ਗੱਲ ਕਰਨੀ ਸੀ, ਬਾਦਲ ਸਾਹਿਬ ਦੁਨੀਆਂ ਦੇ ਇਤਿਹਾਸ ਵਿਚ ਕਦੇ ਨਹੀਂ ਹੋਇਆ.....

**ਮਾਨਯੋਗ ਸਪੀਕਰ** : ਚੇਅਰ ਨੂੰ ਐਡਰੈਸ ਕਰੋ।

**ਟਰਾਂਸਪੋਰਟ ਮੰਤਰੀ** : ਸਪੀਕਰ ਸਾਹਿਬ, ਮੈਂ ਮੁਆਫ਼ੀ ਚਾਹੁੰਦਾ ਹਾਂ ਅਤੇ ਆਪਣੀ ਭੈਣ ਜੀ ਤੋਂ ਵੀ ਖਿਮਾਂ ਚਾਹੁੰਦਾ ਹਾਂ। ਮੈਂ ਪੰਜ ਵਾਰੀ ਚੀਫ਼ ਮਨਿਸਟਰ ਸਾਹਿਬ ਕੋਲੋਂ ਟਾਈਮ ਮੰਗਿਆ ਔਰ ਡਿਯੂਲੀ ਉਨ੍ਹਾਂ ਨੇ ਟਾਈਮ ਦਿੱਤਾ ਵੀ ਤੇ ਕਿਹਾ ਕਿ ਮਾਸਟਰ ਜੀ, ਤੁਸੀਂ ਆ ਜਾਓ। ਮੈਂ ਪੰਜਾਬ ਦੇ ਜਿਹੜੇ ਪ੍ਰਾਈਵੇਟ ਏਡਿਡ ਸਕੂਲ ਹਨ ਜਿਨ੍ਹਾਂ ਦੇ ਵਿਚ 14 ਹਜ਼ਾਰ ਕਰਮਚਾਰੀ ਹਨ ਅਤੇ ਜਿਨ੍ਹਾਂ ਦੀ ਗਿਣਤੀ 401 ਸੀ, ਉਨ੍ਹਾਂ ਸਬੰਧੀ ਗਿਆ ਸੀ। ਮੈਂ ਕਿਹਾ ਕਿ ਕੈਪਟਨ ਸਾਹਿਬ ਦੁਨੀਆਂ ਵਿਚ ਇਹ ਕਦੇ ਵੀ ਨਹੀਂ ਹੋਇਆ ਕਿ ਕੋਈ ਲੱਗੀ ਹੋਈ ਪੈਨਸ਼ਨ ਕਿਸੇ ਸਰਕਾਰ ਨੇ ਬੰਦ ਕਰ ਦਿੱਤੀ ਹੋਵੇ ਔਰ ਇਹ ਬੰਦ ਵੀ ਉਸ ਦਿਨ ਕੀਤੀ ਗਈ ਜਿਸ ਦਿਨ ਮੈਂ ਰਿਟਾਇਰ ਹੋਇਆ। ਮੈਂ 31 ਮਈ, 2003 ਨੂੰ ਰਿਟਾਇਰ ਹੋਇਆ ਸੀ ਔਰ ਉਸੇ ਦਿਨ ਤੋਂ ਪ੍ਰਾਈਵੇਟ ਏਡਿਡ ਸਕੂਲਾਂ ਦੀ ਪੈਨਸ਼ਨ ਬੰਦ ਕਰ ਦਿੱਤੀ ਗਈ... ਅਜੇ ਤੱਕ ਨਹੀਂ ਚਲਾਈਆਂ ਹੁਣ ਅਸੀਂ ਚਲਾਉਣੀਆਂ ਹਨ। (ਵਿਘਨ) ਬਰਾੜ ਸਾਹਿਬ ਥੋੜ੍ਹਾ ਜਿਹਾ ਠਹਿਰੋ।

**ਸਰਦਾਰ ਅਵਤਾਰ ਸਿੰਘ ਬਰਾੜ** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਟਰਾਂਸਪੋਰਟ ਮੰਤਰੀ** : ਮੈਂ ਭੈਣ ਜੀ ਤੋਂ ਮੁਆਫੀ ਮੰਗ ਰਿਹਾ ਸੀ। ਮੈਨੂੰ ਪੰਜ ਵਾਰੀ ਟਾਈਮ ਮਿਲ ਗਿਆ। ਇਨ੍ਹਾਂ ਵਿਚੋਂ ਦੋ ਵਾਰੀ ਪਟਿਆਲੇ ਤੇ ਇਕ ਵਾਰੀ ਚੰਡੀਗੜ੍ਹ ਵਿਚ ਟਾਈਮ ਮਿਲਿਆ। ਮੈਂ ਦੇਖਦਾ ਰਿਹਾ ਕਿ ਇਹ ਕਿਥੇ ਬੈਠੇ ਹਨ। ਅਵਤਾਰ ਬਰਾੜ ਮੇਰਾ ਪੁਰਾਣਾ ਦੋਸਤ ਹੈ, ਮੈਂ ਆਪਣੀ ਭੈਣ ਜੀ ਦਾ ਸਤਿਕਾਰ ਕਰਦਾ ਹਾਂ। ਮੈਂ ਕੈਪਟਨ ਸਾਹਿਬ ਨੂੰ ਕਿਹਾ ਕਿ ਮੇਰੀ ਨਿਖੇਧੀ ਹੋ ਰਹੀ ਹੈ ਉਨ੍ਹਾਂ ਨੂੰ ਪੈਨਸ਼ਨ ਦੇਣ ਦੀ ਕੋਈ ਗੱਲ ਬਣਾਓ। ਪਰ ਕੋਈ ਗੱਲ ਨਹੀਂ ਬਣੀ। ਗੱਲ ਮੈਂ ਕੀ ਕਹਿਣੀ ਚਾਹੁੰਦਾ ਹਾਂ, ਉਹ ਇਹ ਕਿ ਇਸ ਤਰ੍ਹਾਂ ਦਾ ਧੋਖਾ, ਬੇਈਮਾਨੀ, ਲੋਕਾਂ ਨਾਲ ਧੱਕਾ, ਆਪੋਜੀਸ਼ਨ ਦੇ ਨਾਲ ਲਗਾਤਾਰ ਪੰਜ ਸਾਲ ਮੁਤੱਵਰ ਧੱਕਾ - ਆਪੋਜੀਸ਼ਨ ਪਾਰਟੀ ਦੇਖਦੀ ਰਹੀ, ਰੂਲਿੰਗ ਪਾਰਟੀ ਦੇਖਦੀ ਰਹੀ, ਐਮ.ਐਲ.ਏ. ਚੁਪਚਾਪ ਬੈਠੇ ਦੇਖਦੇ ਰਹੇ। ਕੀ ਕਰੀਏ, ਕਿਥੇ ਜਾਈਏ। ਇਹ ਸਭ ਕੁਝ ਹੁੰਦਾ

** Expunged as ordered by the Chair.

[ ਟਰਾਂਸਪੋਰਟ ਮੰਤਰੀ ]

ਰਿਹਾ। ਸੋ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਆਪਣੀ ਆਪੋਜ਼ੀਸ਼ਨ ਪਾਰਟੀ ਨੂੰ ਕਿ ਮਰਹੂਮ ਲੀਡਰ ਇੰਦਰਾ ਗਾਂਧੀ ਜੀ ਨੇ ਰਾਜੇ-ਰਜਵਾੜੇ ਮਹਾਰਾਜਿਆਂ ਦਾ ਰਾਜ ਖ਼ਤਮ ਕੀਤਾ ਜੋ ਉਨ੍ਹਾਂ ਨੂੰ ਪ੍ਰਿਵੀ ਪਰਸ ਦਿੱਤੇ ਜਾਂਦੇ ਸਨ, ਉਹ ਬੰਦ ਕੀਤੇ। ਕੈਸਾ ਯੁੱਗ ਆ ਗਿਆ ਹੈ, ਕੈਸਾ ਸਮਾਂ ਆ ਗਿਆ ਹੈ ਕਿ ਰਾਜੇ -ਮਹਾਰਾਜਿਆਂ ਨੂੰ ਪੰਜਾਬ ਵਿਚ ਫੇਰ ਰਾਜ-ਭਾਗ ਸੌਂਪ ਦਿੱਤਾ, ਚੀਫ਼ ਮਨਿਸਟਰ ਬਣਾ ਦਿੱਤਾ। ਜਿਨ੍ਹਾਂ ਨੂੰ ਨਾ ਲੋਕਾਂ ਦਾ ਪਤਾ, ਨਾ ਲੋਕਾਂ ਦੀ ਰਾਇ ਦਾ ਪਤਾ, ਨਾ ਕਦਰਾਂ ਕੀਮਤਾਂ ਦਾ ਪਤਾ। ਡੈਮੋਕ੍ਰੇਸੀ ਕੀ ਹੈ, ਇਸ ਬਾਰੇ ਜਿਸ ਨੂੰ ਨਹੀਂ ਪਤਾ। ਜੋ ਕਹਿੰਦਾ ਹੈ ਕਿ ਜੋ ਕਰ ਸਕਦੇ ਹਾਂ ਕਰਾਂਗੇ, ਤੁੰਨ ਦਿਆਂਗੇ। ਮੈਂ ਹੈਰਾਨ ਹੋ ਗਿਆ ਕਿ ਇਹ ਕੀ ਹੋ ਰਿਹਾ ਹੈ।

**ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ** : ** ** **

**Mr. Speaker :** This is no Point of Order.

**ਸਰਦਾਰ ਹਰਮੀਤ ਸਿੰਘ ਸੰਧੂ** : ਸਪੀਕਰ ਸਾਹਿਬ ਮੈਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਬੀਬੀ ਜੀ ਨੇ ਤਾਂ ਬਹੁਤ ਕੋਸ਼ਿਸ਼ ਕੀਤੀ ਸੀ ਕੈਪਟਨ ਸਾਹਿਬ ਨੂੰ ਲਾਹੁਣ ਦੀ, ਪਰ ਥੋੜ੍ਹਾ ਜਿਹਾ ਲਾਲਚ ਵਿਚ ਆ ਗਏ। ਇਨ੍ਹਾਂ ਨੂੰ ਡਿਪਟੀ ਚੀਫ਼ ਮਨਿਸਟਰੀ ਮਿਲ ਗਈ। ਇਨ੍ਹਾਂ ਵਿਚਾਰੇ ਭਰਾਵਾਂ ਦਾ ਭੱਠਾ ਬੈਠ ਗਿਆ। (ਹਾਸਾ) ਕੋਸ਼ਿਸ਼ ਤਾਂ ਇਨ੍ਹਾਂ ਨੇ ਬੜੀ ਕੀਤੀ ਸੀ ਕੈਪਟਨ ਸਾਹਿਬ ਨੂੰ ਲਾਹੁਣ ਦੀ।

**ਟਰਾਂਸਪੋਰਟ ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਐਮ.ਐਲ.ਏ. ਸਾਹਿਬ ਕਹਿ ਰਹੇ ਸੀ ਕਿ ਕੈਪਟਨ ਸਾਹਿਬ ਨੂੰ ਸੌਂਪਿਆ ਨਹੀਂ ਸੀ ਗਿਆ। ਇਨ੍ਹਾਂ ਨੂੰ ਯਾਦ ਨਹੀਂ ਹੋਣਾ ਮੈਂ ਪਿਛਲੇ ਪੰਜ ਸਾਲਾਂ ਦੀ ਗੱਲ ਕਰ ਰਿਹਾ ਹਾਂ। ਉਸ ਵਕਤ ਬਹੁਮਤ ਬੀਬੀ ਜੀ ਨਾਲ ਸੀ ਜਦੋਂ ਸਾਰੇ ਜਾ ਕੇ ਮਿਲ ਕੇ ਆਏ ਸੀ ਕਿ ਭੈਣ ਭੱਠਲ ਨੂੰ ਮੁੱਖ ਮੰਤਰੀ ਬਣਾਇਆ ਜਾਵੇ। ਪਰ ਸਾਡੇ ਲੋਕਾਂ ਨੂੰ ਰਾਜੇ-ਮਹਾਰਾਜਿਆਂ ਸਾਮ੍ਹਣੇ ਸਿਰ ਝੁਕਾਉਣ ਦੀ ਆਦਤ ਹੈ। ਜਿਵੇਂ ਪਹਿਲਾਂ ਕਿਹਾ ਜਾਂਦਾ ਸੀ ਕਿ ਰਾਜਾ ਇਕ ਦੈਵੀ ਸ਼ਕਤੀ ਹੈ। ਸਾਡੀ ਭੈਣ ਭੱਠਲ ਜੀ ਦਾ ਇਹ ਹੱਕ ਸੀ ਜਿਹੜਾ ਉਨ੍ਹਾਂ ਤੋਂ ਪੰਜ ਸਾਲ ਖੋਹਿਆ ਰਿਹਾ। ਤੁਸੀਂ ਸਾਰਿਆਂ ਨੇ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਇਨ੍ਹਾਂ ਨਾਲ ਬਹੁਤ ਬੇਇਨਸਾਫ਼ੀ ਕੀਤੀ। ਪੰਜ ਸਾਲ ਸਾਡੇ ਨਾਲ ਵੀ ਜ਼ਿਆਦਤੀ ਹੁੰਦੀ ਰਹੀ ਅਤੇ ਨਾਲ ਹੀ ਸਾਡੀ ਭੈਣ ਬੀਬੀ ਭੱਠਲ ਨਾਲ ਵੀ ਜ਼ਿਆਦਤੀ ਕੀਤੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਤੁਸੀਂ ਮੇਰੀ ਚਿੰਤਾ ਨਾ ਕਰੋ। ਮੇਰੀ ਚਿੰਤਾ ਕਿਉਂ ਕਰਦੇ ਹੋ? ਮੇਰੀ ਚਿੰਤਾ ਜਿਹੜੀ ਹੈ, ਉਹ ਪੰਜਾਬ ਦੀ ਜਨਤਾ ਕਰੇਗੀ। ਮੈਨੂੰ ਤੁਹਾਡੀ ਹਮਦਰਦੀ ਦੀ ਲੋੜ ਨਹੀਂ ਹੈ।

---

** Expunged as ordered by the Chair.

**ਟਰਾਂਸਪੋਰਟ ਮੰਤਰੀ** : ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਭਾਸ਼ਣ ਦੀਆਂ ਦੋ ਲਾਈਨਾਂ ਦੱਸਣੀਆਂ ਚਾਹੁੰਦਾ ਹਾਂ : Draconian measures were taken to curb the citizens right to peaceful and democratic expression of their grievances. Even girl students, lady doctors, nurses and senior citizens did not escape from this reigon of repression. ਇਹ ਜਿਹੜਾ ਪਿਛਲੇ ਪੰਜ ਸਾਲਾਂ ਵਿਚ ਇਨ੍ਹਾਂ ਦਾ ਰਾਜ ਰਿਹਾ, ਉਸ ਬਾਰੇ ਦੱਸਣਾ ਚਾਹੁੰਦਾ ਹਾਂ। ਸਾਡੇ ਚੰਡੀਗੜ੍ਹ ਵਿਚ ਇਕ ਮਟਕਾ ਚੌਕ ਹੈ। ਸਾਡੇ ਭੈਣ ਜੀ ਬੀਬੀ ਚਾਵਲਾ ਜੀ ਤਾਂ ਉਸ ਨੂੰ ਝਟਕਾ ਚੌਕ ਹੀ ਕਹਿੰਦੇ ਹਨ। ਉਹ ਹੁਣ ਵੀ ਕਹਿ ਰਹੇ ਹਨ ਕਿ ਉਸ ਨੂੰ ਝਟਕਾ ਚੌਕ ਹੀ ਕਿਹਾ ਜਾਵੇ। ਉਹ ਚੌਕ ਝਟਕਾ ਚੌਕ ਹੀ ਬਣਿਆ ਰਿਹਾ। ਪਿਛਲੇ ਪੰਜ ਸਾਲਾਂ ਵਿਚ ਜਿਹੜਾ ਵੀ ਕੋਈ ਕਰਮਚਾਰੀ ਆਪਣੀਆਂ ਮੰਗਾਂ ਲੈ ਕੇ ਉਥੇ ਆਇਆ, ਉਹ ਚਾਹੇ ਨਰਸਾਂ ਸਨ, ਡਾਕਟਰਜ਼ ਸਨ ਜਾਂ ਹੋਰ ਕੋਈ ਕਰਮਚਾਰੀ ਸੀ, ਚਾਹੇ ਟੀਚਰਜ਼ ਸਨ, ਉਨ੍ਹਾਂ ਸਬੰਧੀ ਤੁਸੀਂ ਅਖ਼ਬਾਰਾਂ ਵਿਚ ਖ਼ਬਰਾਂ ਪੜ੍ਹੀਆਂ ਹੋਣਗੀਆਂ ਤੇ ਫੋਟੋਆਂ ਵੀ ਦੇਖੀਆਂ ਹੋਣਗੀਆਂ। ਉਥੇ ਪੁਲਿਸ ਨੇ ਲੇਡੀਜ਼ ਨਾਲ ਇੰਨੀਆਂ ਜ਼ਿਆਦਤੀਆਂ ਕੀਤੀਆਂ ਕਿ ਅਸੀਂ ਕਦੇ ਸੁਪਨੇ ਵਿਚ ਵੀ ਨਹੀਂ ਸੋਚਿਆ। ਹਿੰਦੁਸਤਾਨ ਦੀ ਸੰਸਕ੍ਰਿਤੀ ਜੋ ਕਿ ਔਰਤਾਂ ਦੀ ਇੱਜ਼ਤ, ਮਾਣ ਤੇ ਸਤਿਕਾਰ ਕਰਦੀ ਹੈ, ਅਜਿਹਾ ਸਾਰਾ ਕੁਝ ਦੇਖ ਕੇ ਸਾਡਾ ਸਿਰ ਸ਼ਰਮ ਨਾਲ ਝੁਕਦਾ ਹੈ। ਮਟਕਾ ਚੌਕ ਵਿਚ ਉਨ੍ਹਾਂ ਦੇ ਕੱਪੜੇ ਪਾੜੇ ਗਏ। ਉਨ੍ਹਾਂ ਦੇ ਵਾਲ ਪੁੱਟੇ ਗਏ। ਇਨ੍ਹਾਂ ਨੇ ਉਨ੍ਹਾਂ ਗੱਲਾਂ ਨੂੰ ਸੀਰੀਅਸਲੀ ਨਹੀਂ ਲਿਆ। ਇਸ ਸਭ ਕੁਝ ਬਾਰੇ ਰਾਜਾ ਸਾਹਿਬ ਦਾ ਬਿਆਨ ਆਉਂਦਾ ਸੀ ਕਿ ਕੋਈ ਗੱਲ ਨਹੀਂ ਹੈ, ਚਾਰ ਡੰਡੇ ਹੀ ਪਏ ਹਨ, ਫਿਰ ਕੀ ਹੋਇਆ। ਇਸ ਤਰ੍ਹਾਂ ਦਾ ਮਾਹੌਲ ਇਨ੍ਹਾਂ ਦੇ ਰਾਜ ਪ੍ਰਬੰਧ ਵਿਚ ਦੇਖਣ ਨੂੰ ਮਿਲਿਆ। ਇਹੋ ਜਿਹਾ ਵੇਖ ਕੇ ਆਪੋਜ਼ੀਸ਼ਨ ਔਰ ਰੂਲਿੰਗ ਪਾਰਟੀ ਦਾ ਸਿਰ ਸ਼ਰਮ ਨਾਲ ਝੁਕਣਾ ਚਾਹੀਦਾ ਹੈ। ਮੈਂ ਆਪੋਜ਼ੀਸ਼ਨ ਔਰ ਰੂਲਿੰਗ ਪਾਰਟੀ ਵਾਲਿਆਂ ਨੂੰ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਲੋਕਾਂ ਦੇ ਮੈਨਡੇਟ ਦਾ ਸਤਿਕਾਰ ਕਰੀਏ। ਲੋਕਾਂ ਨੇ ਜੋ ਫਤਵਾ ਭਾਰਤੀ ਜਨਤਾ ਪਾਰਟੀ ਤੇ ਸ਼੍ਰੋਮਣੀ ਅਕਾਲੀ ਦਲ ਦੇ ਹੱਕ ਵਿਚ ਦਿੱਤਾ ਹੈ, ਉਸ ਦਾ ਅਸੀਂ ਖਿਆਲ ਰੱਖਾਂਗੇ। ਅਸੀਂ ਇਨ੍ਹਾਂ ਪੰਜ ਸਾਲਾਂ ਵਿਚ ਕੀ ਕਰਨਾ ਚਾਹੁੰਦੇ ਹਾਂ, ਇਸ ਬਾਰੇ ਤੁਹਾਡੀ ਸੇਵਾ ਵਿਚ ਕੁਝ ਗੱਲਾਂ ਦੱਸਣੀਆਂ ਚਾਹੁੰਦਾ ਹਾਂ। ਬਾਦਲ ਸਾਹਿਬ ਦੀ ਗੌਰਮਿੰਟ ਚਾਹੁੰਦੀ ਹੈ ਕਿ ਇਸ ਪੰਜਾਬ ਵਿਚ ਰੂਲ ਆਫ਼ ਲਾਅ ਇਸਟੈਬਲਿਸ਼ ਹੋਵੇ। ਕਾਨੂੰਨ ਦਾ ਰਾਜ ਇਸਟੈਬਲਿਸ਼ ਹੋਵੇ। ਕੋਈ ਵੀ ਵਿਅਕਤੀ ਹੈ, ਚਾਹੇ ਉਹ ਅਮੀਰ ਹੈ ਜਾਂ ਗਰੀਬ ਹੈ, ਚਾਹੇ ਉਹ ਬ੍ਰਾਹਮਣ ਹੈ ਜਾਂ ਸ਼ੂਦਰ ਹੈ, ਸਾਡੇ ਰਾਜ ਵਿਚ ਕਿਸੇ ਵੀ ਕਿਸਮ ਦਾ ਆਦਮੀ ਹੈ, ਅਸੀਂ ਸਾਰਿਆਂ ਨੂੰ ਇਕੋ ਰੂਲ ਆਫ਼ ਲਾਅ ਦੇਣਾ ਚਾਹੁੰਦੇ ਹਾਂ। ਸਭ ਨੂੰ ਬਰਾਬਰ ਸਮਝਿਆ ਜਾਵੇਗਾ। ਇਥੇ ਹਰ ਗਰੀਬ ਆਦਮੀ ਦਾ ਥਾਣੇ, ਕਚਹਿਰੀ ਵਿਚ ਇਜ਼ੱਤ-ਮਾਣ ਤੇ ਸਨਮਾਨ ਹੋਵੇਗਾ। ਕਿਸੇ ਨਾਲ ਵੀ ਜ਼ਿਆਦਤੀ ਨਾ ਹੋਵੇ, ਅਸੀਂ ਇਹ ਚਾਹੁੰਦੇ ਹਾਂ। ਅਸੀਂ ਵਿੰਡਿਕਟਿਵ ਨੇਚਰ ਨਾਲ ਕੰਮ ਨਹੀਂ ਕਰਨਾ। ਬਾਦਲ ਸਾਹਿਬ ਨੇ ਕਿਹਾ ਹੈ ਕਿ ਡੰਡੇ ਦਾ

[ ਟਰਾਂਸਪੋਰਟ ਮੰਤਰੀ ]

ਰਾਜ ਨਾ ਹੋਵੇ। ਅਸੀਂ ਇਹ ਕਦੇ ਵੀ ਨਹੀਂ ਚਾਹੁੰਦੇ। ਅਸੀਂ ਆਪਣੇ ਉਹ ਹਰਫ਼ ਫਿਰ ਦੁਹਰਾਉਣੇ ਚਾਹੁੰਦੇ ਹਾਂ ਕਿ ਜਨਤਾ ਦਾ ਰਾਜ ਹੋਵੇ, ਅਸੀਂ ਆਪਣਾ ਸ਼ਾਸਨ ਨਹੀਂ ਚਲਾਉਣਾ ਚਾਹੁੰਦੇ। ਅਸੀਂ ਸਿਰ ਝੁਕਾ ਕੇ ਚਲਣਾ ਚਾਹੁੰਦੇ ਹਾਂ। ਪਰ ਜੇ ਕਿਸੇ ਨੇ ਕੁਰੱਪਸ਼ਨ ਕੀਤੀ ਹੈ, ਧੋਖਾ ਕੀਤਾ ਹੈ, ਜ਼ਮੀਨਾਂ ਲੁੱਟ ਕੇ ਖਾ ਗਏ ਹਨ, ਟੂਰਿਸਟ ਕੰਪਲੈਕਸ ਵੇਚ ਕੇ ਖਾ ਗਏ ਹਨ, ਪੰਜਾਬ ਦੀ ਧਰਤੀ ਦੇ ਅੰਦਰ ਕੀਮਤੀ ਚੀਜ਼ਾਂ ਨੂੰ ਲੁੱਟ ਕੇ ਲੈ ਗਏ ਹਨ ਤਾਂ.....

**ਸਰਦਾਰ ਸੁਖਪਾਲ ਸਿੰਘ ਖਹਿਰਾ** : ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਇਹ ਜਨਰਲ ਗੱਲ ਹੈ। ਜਨਰਲ ਗੱਲ ਕਹਿ ਰਹੇ ਹਨ।

**ਟਰਾਂਸਪੋਰਟ ਮੰਤਰੀ** : ਮੈਂ ਤੁਹਾਡੇ ਤੋਂ ਮੁਆਫੀ ਚਾਹੁੰਦਾ ਹਾਂ, ਪਰ ਸੁਣੋ ਤਾਂ ਸਹੀ। ਗੱਲ ਇਹ ਹੈ ਕਿ ਮੈਂ ਤਾਂ ਬਿਲਕੁਲ ਨਿਮਾਣਾ ਜਿਹਾ ਆਦਮੀ ਹਾਂ। ਆਹਿਸਤਾ-ਆਹਿਸਤਾ ਬੋਲ ਰਿਹਾ ਹਾਂ ਪਰ ਤੁਸੀਂ ਬੜੀ ਉਚੀ ਸੁਰ ਵਿਚ ਬੋਲੇ ਹੋ। ਮੈਂ ਤਾਂ ਇਹੀ ਕਹਾਂਗਾ ਕਿ ਪੰਜਾਬ ਵਿਚ ਕਿਸੇ ਵੀ ਗੁੰਡੇ ਅਨਸਰ ਨੂੰ ਪਨਪਣ ਨਹੀਂ ਦਿੱਤਾ ਜਾਵੇਗਾ (ਥੰਪਿੰਗ)। ਕੁਰੱਪਸ਼ਨ ਕਿਸੇ ਵੀ ਕੀਮਤ ਤੇ ਸਹਾਰੀ ਨਹੀਂ ਜਾਵੇਗੀ (ਥੰਪਿੰਗ)। ਲੇਡੀਜ਼ ਦੀ ਇੱਜ਼ਤ, ਮਾਣ ਤੇ ਸਤਿਕਾਰ ਮੈਂ ਵੀ ਕਰਾਂਗਾ ਤੇ ਤੁਸੀਂ ਵੀ ਕਰੋਗੇ। ਇਹ ਕੋਈ ਹਵਾ ਵਿਚ ਤੀਰ ਛੱਡਣ ਵਾਲੀ ਗੱਲ ਨਹੀਂ ਹੈ। ਅਸੀਂ ਪੰਜ ਸਾਲ ਤੁਹਾਨੂੰ ਵੇਖਿਆ ਹੈ। ਹੁਣ ਅਸੀਂ ਕਰੀ ਜਾਣਾ ਹੈ ਤੇ ਤੁਸੀਂ ਵੇਖੀ ਜਾਣਾ ਹੈ। ਤੁਸੀਂ ਫਿਰ ਚੁੱਪ ਕਰਕੇ ਬਹਿ ਜਾਣਾ ਹੈ। ਇੱਕ ਡਿੰਪਾ-ਡਿੰਪਾ ਨਾਮ ਅਸੀਂ ਸੁਣਿਆ ਹੈ। ਮੈਂ ਬਿਆਸ ਵਿਚ ਜਾ ਕੇ ਵੇਖਿਆ ਸੀ ਕਿ ਉਸ ਦਾ ਉਥੇ ਬੜਾ ਮਾਣ ਸਤਿਕਾਰ ਸੀ, ਬੜੀ ਸ਼ੋਹਰਤ ਸੀ। ਸੋ, ਜੇ ਅਸੀਂ ਇਹੋ ਜਿਹੇ ਆਦਮੀ ਨੂੰ ਨਹੀਂ ਫੜਾਂਗੇ ਤਾਂ ਹੋਰ ਕੀ ਕਰਾਂਗੇ? ਮੈਨੂੰ ਮੁਆਫ਼ ਕਰਨਾ। ਭੈਣ ਜੀ ਮੈਨੂੰ ਮੁਆਫ਼ ਕਰਨਾ।

**ਮਾਨਯੋਗ ਸਪੀਕਰ** : ਲੀਡਰ ਆਫ਼ ਆਪੋਜ਼ੀਸ਼ਨ, ਬੀਬੀ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਜਿਸ ਤਰ੍ਹਾਂ ਕਿਹਾ ਹੈ ਕਿ ਮੈਂ ਆਪਣੀਆਂ ਗੱਲਾਂ ਵਿਚ ਜਵਾਬ ਦੇਵਾਂਗੀ, ਮੈਂ ਨਹੀਂ ਚਾਹੁੰਦੀ ਕਿ ਡਿਸਟਰਬ ਕਰਾਂ। ਇਨ੍ਹਾਂ ਨੇ ਵੀ ਕਿਹਾ ਕਿ ਅਸੀਂ ਲੇਡੀਜ਼ ਦੀ ਇੱਜ਼ਤ ਕਰਦੇ ਹਾਂ, ਬਾਦਲ ਸਾਹਿਬ ਨੇ ਵੀ ਕਿਹਾ ਸੀ ਕਿ ਜੋ ਲਫਜ਼ ਯੰਗ ਮੈਨ ਨੇ ਕਹੇ ਹਨ ਉਹ ਠੀਕ ਨਹੀਂ ਸਨ, ਮੈਂ ਬਿਲਕੁਲ ਮੰਨਦੀ ਹਾਂ ਕਿ ਲੇਡੀਜ਼ ਦੀ ਇੱਜ਼ਤ ਸਾਨੂੰ ਸਾਰਿਆਂ ਨੂੰ ਕਰਨੀ ਚਾਹੀਦੀ ਹੈ। ਜਿਵੇਂ ਬਾਦਲ ਸਾਹਿਬ ਨੇ ਕਿਹਾ ਹੈ, ਮੈਂ ਸੁਖਪਾਲ ਨੂੰ ਕਹਾਂਗੀ ਕਿ ਬੀਬੀ ਜਗੀਰ ਕੌਰ ਜੀ ਕਹਿ ਕੇ ਗੱਲ ਕਰੋ ਕਿਉਂਕਿ ਮੈਂ ਵੀ ਇੱਕ ਲੇਡੀ ਹਾਂ, ਲੇਕਿਨ ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਦੀ ਹਾਂ

** Expunged as ordered by the Chair.

ਕਿ ਡਿੰਪੇ ਤੇ ਜੇ ਕੋਈ ਕੇਸ ਬਣਦਾ ਹੈ ਤਾਂ ਬਣਾਉਣ ਮੇਰੇ ਤੇ ਕੋਈ ਕੇਸ ਹੈ ਬਣਾਉਣ ਲੇਕਿਨ ਉਸਦੀ ਮਦਰ, ਉਸਦੀ ਭਰਜਾਈ, ਉਨ੍ਹਾਂ ਦਾ ਕੀ ਕਸੂਰ ਹੈ? ਉਸ ਨੂੰ ਥਾਣੇਦਾਰ ਘਰ ਨਹੀਂ ਵੜਨ ਦੇ ਰਿਹਾ। ਉਹ ਵਿਚਾਰੀ ਬਾਹਰ ਤੁਰੀ ਫਿਰਦੀ ਹੈ, ਕ੍ਰਿਪਾ ਕਰਕੇ ਬਾਦਲ ਸਾਹਿਬ ਆਪਣੇ ਇਸੇ ਮਨਸ਼ੇ ਨੂੰ ਖਿਆਲ ਵਿਚ ਰੱਖਦੇ ਹੋਏ ਕਾਰਜ ਕੀਤਾ ਜਾਵੇ।

**ਮਾਨਯੋਗ ਸਪੀਕਰ** : ਬੀਬੀ ਜੀ ਤੁਸੀਂ ਕੱਲ੍ਹ ਬੋਲਣਾ ਹੈ, ਕੱਲ੍ਹ ਬੋਲ ਲੈਣਾ।

**ਮੁੱਖ ਮੰਤਰੀ** : ਮੈਂ ਬੀਬੀ ਜੀ ਨੂੰ ਵੀ, ਸਦਨ ਨੂੰ ਵੀ ਪੂਰਾ ਯਕੀਨ ਦਿਵਾਉਂਦਾ ਹਾਂ ਕਿ ਕੋਈ ਵੀ ਗਲਤ ਕੰਮ ਨਹੀਂ ਹੋਵੇਗਾ। ਇਹ ਜਿਹੜੀ ਗੱਲ ਇਨ੍ਹਾਂ ਨੇ ਕਹੀ ਹੈ ਮੈਂ ਹੁਣੇ ਟੈਲੀਫੋਨ ਕਰਕੇ ਪੁੱਛ ਲੈਂਦਾ ਹਾਂ, ਜੇ ਡਿੰਪੇ ਦੀ ਮਾਂ ਹੈ, ਮੇਰੀ ਵੀ ਮਾਂ ਹੈ, ਡਿੰਪੇ ਦੀ ਭੈਣ ਹੈ, ਮੇਰੀ ਭੈਣ ਹੈ, ਅਸੀਂ ਉਸ ਤਰ੍ਹਾਂ ਦੀਆਂ ਰਵਾਇਤਾਂ ਪਾਉਣੀਆਂ ਹੀ ਨਹੀਂ ਚਾਹੁੰਦੇ, ਜੇਕਰ ਕੋਈ ਅਫ਼ਸਰ ਗਲਤ ਕੰਮ ਕਰਦਾ ਹੈ ਤਾਂ ਅਸੀਂ ਐਕਸ਼ਨ ਲਵਾਂਗੇ। ਬਿਲਕੁਲ ਵਿਸ਼ਵਾਸ ਰੱਖੋ, ਕੋਈ ਇਸ ਤਰ੍ਹਾਂ ਦੀ ਗੱਲਬਾਤ ਨਹੀਂ ਹੋਵੇਗੀ (ਥੰਪਿੰਗ)

**ਮਾਨਯੋਗ ਸਪੀਕਰ** : ਹਾਂ ਜੀ, ਮਾਸਟਰ ਮੋਹਨ ਲਾਲ ਜੀ।

**ਟਰਾਂਸਪੋਰਟ ਮੰਤਰੀ** : ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਦੀ ਸਟੇਟਮੈਂਟ ਦਾ ਅਹਿਤਰਾਮ ਕਰਦਾ ਹਾਂ ਅਤੇ ਭੈਣ ਜੀ ਨੂੰ ਆਸ਼ਵਾਸਨ ਦਿਵਾਉਂਦਾ ਹਾਂ, ਕਿਤੇ ਇੱਕ ਸ਼ਾਇਰ ਲਿਖਦਾ ਹੈ :

"ਜ਼ਰਾ ਦੇਖ ਉਸ ਕੋ ਜੋ ਕੁਛ ਹੋ ਰਹਾ ਹੈ, ਹੋਣੇ ਵਾਲਾ ਹੈ,
ਧਰਾ ਕਿਆ ਹੈ ਭਲਾ ਅਹਿਦੇ ਕੋਹਨ ਕੀ ਦਾਸਤਾਨੋਂ ਮੇਂ"

ਜੋ 15 ਦਿਨ ਪਿਛੇ ਹੋ ਗਿਆ ਹੈ, ਉਸ ਉਤੇ ਦੁਹਾਈ ਤੁਸੀਂ 40 ਆਦਮੀਆਂ ਨੇ ਇਸ ਤਰ੍ਹਾਂ ਪਾ ਦਿੱਤੀ ਕਿ ਪਤਾ ਨਹੀਂ 15 ਦਿਨਾਂ ਵਿਚ ਅਸੀਂ ਕੀ ਕੁਝ ਕਰ ਗਏ ਹਾਂ। ਤੁਹਾਡੇ ਕੋਲ ਕੋਈ ਅਲਾਦੀਨ ਦਾ ਚਿਰਾਗ ਆ ਗਿਆ ਹੈ ਕਿ ਤੁਸੀਂ 15 ਦਿਨਾਂ ਦੇ ਵਿਚ ਹੀ ਸਾਡੀ ਸਰਕਾਰ ਨੂੰ ਤਹਿਸ ਨਹਿਸ ਕਰਕੇ ਰੱਖ ਦੇਣਾ ਹੈ। ਕੱਲ੍ਹ ਤੇ ਪਰਸੋਂ ਵੀ ਮੈਂ ਦੇਖਿਆ ਹੈ। ਤੁਹਾਡੇ ਵਲੋਂ ਇਥੇ ਇਸੇ ਤਰ੍ਹਾਂ ਹੀ ਕੀਤਾ ਜਾਂਦਾ ਰਿਹਾ ਹੈ, ਇਹ ਕਹਿੰਦੇ ਹਨ ਕਿ 15 ਦਿਨ ਵਿਚ ਇਹ ਵੀ ਲੁੱਟ ਗਏ, ਉਹ ਵੀ ਲੁੱਟ ਗਏ ਪਰ ਤੁਸੀਂ ਪੰਜ ਸਾਲਾਂ ਦੇ ਵਿਚ ਕੀ ਕੀਤਾ। ਪੁਰਾਣੀਆਂ ਗੱਲਾਂ ਪੁੱਟ ਪੁੱਟ ਕੇ ਕੱਲ੍ਹ ਮੱਖਣ ਸਿੰਘ ਹੁਰੀਂ ਭਾਸ਼ਣ ਦੇ ਰਹੇ ਸੀ। ਪਹਿਲਾਂ ਉਹ ਪੰਜ ਸਾਲ ਇਹੀ ਭਾਸ਼ਣ ਇਧਰ, ਸਾਡੇ ਵਾਲੇ ਪਾਸੇ ਦਿੰਦੇ ਰਹੇ ਸੀ ਅਤੇ ਫਿਰ ਹੂ-ਬ-ਹੂ ਉਧਰ ਦਿੱਤਾ ਹੈ, ਚਾਹੇ ਸਪੀਕਰ ਸਾਹਿਬ, ਤੁਸੀਂ ਇਹ ਇਨ੍ਹਾਂ ਦਾ ਭਾਸ਼ਣ ਕਢਵਾ ਕੇ ਵੇਖ ਲਵੋ, ਅਕਾਲੀਆਂ ਲਈ ਵੀ ਉਹੀ ਭਾਸ਼ਣ ਹੈ ਅਤੇ ਉਧਰ ਵੀ ਉਹੀ ਭਾਸ਼ਣ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਲੋਕਾਂ ਦੇ ਨਾਲ ਕੁਝ ਵਾਅਦੇ ਕਰਕੇ ਆਏ ਹਾਂ ਜਿਹੜੇ ਕਿ ਅਸੀਂ ਪੰਜ ਸਾਲ ਵਿਚ ਪੂਰੇ ਕਰਨੇ ਹਨ। ਅਸੀਂ ਬੇ-ਰੁਜ਼ਗਾਰੀ ਦੂਰ ਕਰਨੀ ਹੈ.....

**ਮਾਨਯੋਗ ਸਪੀਕਰ :** ਤੁਸੀਂ ਵਾਈਂਡ ਅੱਪ ਕਰੋ।

**ਟਰਾਂਸਪੋਰਟ ਮੰਤਰੀ :** ਅਜੇ ਤਾਂ ਮੈਂ ਸ਼ੁਰੂ ਹੀ ਕੀਤਾ ਹੈ, ਅਜੇ ਤਾਂ ਮੈਂ ਹੋਰ ਕਾਫ਼ੀ ਸਮਾਂ ਲੈਣਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਅਸੀਂ ਇੱਕ ਅਨਇੰਪਲਾਇਮੈਂਟ ਬੋਰਡ ਬਣਾਉਣਾ ਹੈ, ਜਿਸ ਵਿਚ ਪੰਜਾਬ ਦੇ ਯੁਵਕਾਂ ਨੂੰ representation ਦਿਆਂਗੇ। ਪੰਜ ਸਾਲਾਂ ਵਿਚ ਹਰ ਮਹਿਕਮੇ ਦੀਆਂ ਆਸਾਮੀਆਂ ਦਾ ਜਾਇਜ਼ਾ ਲੈ ਕੇ ਉਨ੍ਹਾਂ ਨੂੰ ਭਰਨਾ ਹੈ। ਇਨ੍ਹਾਂ ਨੇ ਆਪਣੇ ਰਾਜ ਦੌਰਾਨ ਪੰਜ ਸਾਲ ਵਿੱਚ ਕੀ ਕੀਤਾ ਹੈ, ਉਸ ਬਾਰੇ ਸਪੀਕਰ ਸਾਹਿਬ, ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਕਿਸੇ ਨੂੰ ਨੌਕਰੀ ਤਾਂ ਕੋਈ ਦਿੱਤੀ ਨਹੀਂ। ਜਿਹੜਾ ਪਬਲਿਕ ਸਰਵਿਸ ਕਮਿਸ਼ਨ ਸੀ, ਉਥੇ ਆਪਣੇ ਆਦਮੀਆਂ ਨੂੰ ਖੁਸ਼ ਕਰਨ ਵਾਸਤੇ ਚਾਰ ਆਦਮੀ ਲਗਾ ਦਿੱਤੇ। ਉਸ ਉਤੇ ਕਰੋੜਾਂ ਰੁਪਿਆ ਖਰਚ ਕਰ ਦਿੱਤਾ। ਆਪਣੇ ਚਾਰ ਆਦਮੀਆਂ ਨੂੰ ਜ਼ਰੂਰ ਨੌਕਰੀ ਦੇ ਦਿੱਤੀ ਤੇ ਕਿਹਾ ਹੈ ਕਿ ਜੋ ਕੁਝ ਹੋ ਸਕਦਾ ਹੈ, ਲੁੱਟ ਲਵੋ। ਇਹ ਹਾਲ ਇਨ੍ਹਾਂ ਨੇ ਪੰਜ ਸਾਲ ਵਿਚ ਕੀਤਾ ਹੈ। ਅਸੀਂ ਇੱਕ ਬੋਰਡ ਬਣਾ ਕੇ ਪੰਜਾਬ ਦੇ ਯੂਥ ਨੂੰ ਨੌਕਰੀਆਂ ਦੇਣਾ ਚਾਹੁੰਦੇ ਹਨ। ਅਸੀਂ ਗਰੀਬੀ ਦੀ ਰੇਖਾ ਤੋਂ ਨੀਚੇ ਲੋਕਾਂ ਦਾ ਸਰਵੇਖਣ ਕੀਤਾ ਹੈ। 17-18 ਲੱਖ ਲੋਕਾਂ ਨੂੰ ਚਾਰ ਰੁਪਏ ਕਿਲੋ ਆਟਾ ਅਤੇ 20 ਰੁਪਏ ਕਿਲੋ ਦਾਲ ਦਿਆਂਗੇ। ਮੈਂ ਬੇਨਤੀ ਕਰ ਰਿਹਾ ਹਾਂ ਕਿ ਅਸੀਂ 4 ਰੁਪਏ ਕਿਲੋ ਆਟਾ ਅਤੇ 20 ਰੁਪਏ ਕਿਲੋ ਦਾਲ ਕਿਨ੍ਹਾਂ-ਕਿਨ੍ਹਾਂ ਨੂੰ ਦੇਣੀ ਹੈ, ਇਹ ਸਾਰੀਆਂ ਲਿਸਟਾਂ ਬਣ ਗਈਆਂ ਹਨ। ਆਪੋਜ਼ੀਸ਼ਨ ਵਾਲੇ ਕਹਿੰਦੇ ਹਨ ਕਿ ਬਾਦਲ ਸਾਹਿਬ ਦੇ ਘਰ ਕਿਹੜੀ ਚੱਕੀ ਲੱਗੀ ਹੋਈ ਹੈ ਜਿਸ ਨਾਲ ਇਹ 4 ਰੁਪਏ ਕਿਲੋ ਆਟਾ ਅਤੇ 20 ਰੁਪਏ ਕਿਲੋ ਦਾਲ ਦੇ ਦੇਣਗੇ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਸਾਰਾ ਹਿਸਾਬ ਕਿਤਾਬ ਲਾ ਲਿਆ ਹੈ ਕਿ ਇਹ ਚੀਜ਼ਾਂ ਅਸੀਂ ਕਿਵੇਂ ਦੇਣੀਆਂ ਹਨ। ਇਸ ਸਾਰੇ ਕੁਝ ਤੇ 1000 ਕਰੋੜ ਰੁਪਿਆ ਖਰਚਾ ਆਉਣਾ ਹੈ ਅਤੇ ਇਸ ਖਰਚੇ ਦਾ ਵੀ ਅਸੀਂ ਪ੍ਰਬੰਧ ਕਰ ਲਿਆ ਹੈ। ਅਸੀਂ ਮੰਤਰੀ ਮੰਡਲ ਦੀ ਪਹਿਲੀ ਬੈਠਕ ਵਿਚ ਹੀ ਇਹ ਫੈਸਲਾ ਕਰ ਲਿਆ ਸੀ ਕਿ ਇੰਨੀ ਰਕਮ ਦਾ ਪ੍ਰਬੰਧ ਸਾਡੇ ਕੋਲ ਹੈ ਜਾਂ ਨਹੀਂ ਅਤੇ ਪੈਸਾ ਕਿਥੋਂ-ਕਿਥੋਂ ਆਵੇਗਾ। ਇਹ ਸਾਰਾ ਘਾਟਾ ਬਰਦਾਸ਼ਤ ਕਰਕੇ ਅਸੀਂ ਗਰੀਬ ਲੋਕਾਂ ਨੂੰ ਸਸਤਾ ਆਟਾ, ਦਾਲ ਅਤੇ ਪੈਨਸ਼ਨ ਦੇਵਾਂਗੇ। (ਆਪੋਜ਼ੀਸ਼ਨ ਵੱਲ ਇਸ਼ਾਰਾ) ਤੁਸੀਂ ਤਾਂ ਸਿਰਫ ਘੋਸ਼ਣਾ ਹੀ ਕਰਦੇ ਰਹੇ, ਅਸੀਂ ਤੁਹਾਨੂੰ ਕਰਕੇ ਵਿਖਾਵਾਂਗੇ।

ਸਪੀਕਰ ਸਾਹਿਬ, ਪੰਜਾਬ ਨੇ ਪਿਛਲੇ 5 ਸਾਲਾਂ ਵਿਚ ਬੜਾ ਕਸ਼ਟ ਭੋਗਿਆ ਹੈ। 60 ਰੁਪਏ ਕਿਲੋ ਦਾਲ ਅਤੇ 15 ਰੁਪਏ ਕਿਲੋ ਆਟਾ ਲੋਕਾਂ ਨੂੰ ਮਜਬੂਰਨ ਖਾਣਾ ਪਿਆ ਹੈ। ਵੇਖਣ ਵਾਲੀ ਗੱਲ ਹੈ ਕਿ ਸਰਕਾਰ ਦੀ ਪਾਲਿਸੀ ਕੀ ਸੀ। ਸੈਂਟਰ ਸਰਕਾਰ ਨੇ ਧੜਾ ਧੜ ਪਾਲਿਸੀਆਂ ਬਣਾ ਰੱਖੀਆਂ ਹਨ। ਜਿਥੋਂ ਤੱਕ ਕੀਮਤਾਂ ਦੀ ਗੱਲ ਹੈ, ਜੇ ਕੀਮਤਾਂ ਘਟਾਉਣੀਆਂ ਹਨ ਤਾਂ ਪਹਿਲਾਂ ਇਨਫਲੇਸ਼ਨ ਨੂੰ ਘਟਾਉਣਾ ਪਵੇਗਾ। ਦੂਜੀ ਗੱਲ ਇਹ ਹੈ ਕਿ ਨੋਟ ਪ੍ਰੋਪੋਰਸ਼ਨੇਟਲੀ ਛਾਪੇ ਜਾਣ। ਜੇਕਰ 100 ਰੁਪਏ ਛਾਪੇ ਜਾਣੇ ਹਨ ਤਾਂ ਉਸ ਦੇ ਬਦਲੇ 40-60 ਰੁਪਏ ਦਾ ਸੋਨਾ ਜਾਂ ਵਿਦੇਸ਼ੀ ਮੁਦਰਾ ਸੁਰੱਖਿਅਤ ਰੱਖੀ ਜਾਵੇ। ਕੇਂਦਰ ਸਰਕਾਰ ਨੇ ਕੀ ਕੀਤਾ ਕਿ ਨੋਟ ਤਾਂ ਛਾਪ ਦਿੱਤੇ ਪ੍ਰੰਤੂ ਉਸ ਦੇ ਬਦਲੇ ਨਾ ਸੋਨਾ ਅਤੇ ਨਾ

ਹੀ ਵਿਦੇਸ਼ੀ ਮੁਦਰਾ ਬੈਂਕ ਵਿਚ ਜਮ੍ਹਾਂ ਕਰਵਾਈ। ਇਸ ਦਾ ਨਤੀਜਾ ਇਹ ਹੋਇਆ ਕਿ ਕੀਮਤਾਂ ਵਧ ਗਈਆਂ। ਇਹ ਪਹਿਲਾ ਮੌਕਾ ਹੈ ਜਦ 60 ਰੁਪਏ ਕਿਲੋ ਦਾਲ ਅਤੇ 15 ਰੁਪਏ ਕਿਲੋ ਆਟਾ ਸਾਡੇ ਦੇਸ਼ ਦੀ ਜਨਤਾ ਖਾ ਰਹੀ ਹੈ। ਲੋਕਾਂ ਦੀ ਇਸ ਮੁਸ਼ਕਲ ਨੂੰ ਮੱਦੇ-ਨਜ਼ਰ ਰੱਖਦੇ ਹੋਏ ਬਾਦਲ ਸਾਹਿਬ ਨੇ ਘੋਸ਼ਣਾ ਕੀਤੀ ਹੈ ਕਿ 4 ਰੁਪਏ ਕਿਲੋ ਆਟਾ, 20 ਰੁਪਏ ਕਿਲੋ ਦਾਲ ਅਤੇ 400 ਰੁਪਏ ਪੈਨਸ਼ਨ ਅਸੀਂ ਗਰੀਬਾਂ ਨੂੰ ਦੇਣੀ ਹੈ। ਇਹ ਵਾਅਦਾ ਅਸੀਂ ਲੋਕਾਂ ਨੂੰ ਪੂਰਾ ਕਰਕੇ ਦੱਸਣਾ ਹੈ। ਇਸ ਤੋਂ ਇਲਾਵਾ ਅਸੀਂ ਪੰਜਾਬ ਦੇ ਲੋਕਾਂ ਅੰਦਰ ਸੋਸ਼ਲ ਅਤੇ ਇਕਨਾਮਿਕ ਇਕੁਐਲਿਟੀ ਲੈ ਕੇ ਆਉਣੀ ਹੈ। ਅਸੀਂ ਪੰਜਾਬ ਅੰਦਰ ਬਰਾਬਰੀ ਦਾ ਰਾਜ ਲਿਆਉਣਾ ਹੈ ਜਿਥੇ ਕੋਈ ਧੋਖਾ ਨਹੀਂ ਹੋਵੇਗਾ, ਕੋਈ ਧੱਕਾ ਨਹੀਂ ਹੋਵੇਗਾ ਅਤੇ ਕੋਈ ਬੇਈਮਾਨੀ ਨਹੀਂ ਹੋਵੇਗੀ।

ਹੁਣ ਮੈਂ ਪੰਜਾਬ ਅੰਦਰ ਗਰੋਥ ਰੇਟ ਦੀ ਗੱਲ ਕਰਨੀ ਚਾਹੁੰਦਾ ਹਾਂ। ਅੱਜ ਸਾਡੀ ਗਰੋਥ ਰੇਟ ਬਹੁਤ ਘੱਟ ਹੈ। ਇਸ ਨੂੰ ਕਿਵੇਂ ਵਧਾਉਣਾ ਹੈ, ਇਸ ਬਾਰੇ ਸਾਡੇ ਅਰਥ-ਸ਼ਾਸਤਰੀਆਂ ਨੂੰ ਵੀ, ਬਿਊਰੋਕਰੇਟਸ ਨੂੰ ਵੀ ਸੋਚਣਾ ਪਵੇਗਾ। ਸੈਂਟਰ ਵਿਚ ਇਹ ਗਰੋਥ ਰੇਟ 8-9% ਹੈ। ਇਸ ਦੇ ਮੁਕਾਬਲੇ ਜੇ ਸਾਡਾ ਗਰੋਥ ਰੇਟ 2% ਰਹਿ ਗਿਆ ਹੈ ਤਾਂ ਸਾਨੂੰ ਕੁਝ ਤਾਂ ਜ਼ਰੂਰ ਸੋਚਣਾ ਪਵੇਗਾ ਕਿ ਸਾਡਾ ਗਰੋਥ ਰੇਟ ਇੰਨਾ ਘੱਟ ਕਿਉਂ ਹੈ। ਇਸ ਦੇ ਵਾਸਤੇ ਸਾਨੂੰ ਸਾਧਨ ਜੁਟਾਉਣੇ ਪੈਣਗੇ। ਤਾਬੜਤੋੜ ਹਮਲੇ ਕਰਕੇ ਸਾਨੂੰ ਕੀਮਤਾਂ ਘਟਾਉਣ ਵਾਲੇ ਪਾਸੇ ਅੱਗੇ ਵਧਣਾ ਪਵੇਗਾ। ਇਸ ਤੋਂ ਇਲਾਵਾ ਅਸੀਂ ਪੰਜਾਬ ਦੇ ਲੋਕਾਂ ਨਾਲ ਇਹ ਵੀ ਗੱਲ ਕੀਤੀ ਹੈ ਕਿ ਅਸੀਂ ਉਨ੍ਹਾਂ ਨੂੰ 24 ਘੰਟੇ ਅਨਇੰਟਰੱਪਟਿਡ ਬਿਜਲੀ ਸਪਲਾਈ ਦੇਣੀ ਹੈ। ਪਿਛਲੇ 5 ਸਾਲਾਂ ਵਿਚ ਲੋਕਾਂ ਨੇ ਬਿਜਲੀ ਦੇ ਬਿਲ ਤਾਂ ਦਿੱਤੇ ਲੇਕਿਨ ਬਿਜਲੀ ਆਉਂਦੀ ਨਹੀਂ ਸੀ। ਅਸੀਂ ਆਪਣੀ ਸਰਕਾਰ ਵੇਲੇ ਨਲਕੇ ਦਾ ਬਿਲ 20 ਰੁਪਏ ਛੱਡ ਕੇ ਗਏ ਸੀ ਜਿਹੜਾ ਇਨ੍ਹਾਂ ਦੇ ਪਿਛਲੇ 5 ਸਾਲਾਂ ਵਿਚ 80 ਰੁਪਏ ਤੱਕ ਪਹੁੰਚ ਗਿਆ। ਪਾਣੀ ਫਿਰ ਵੀ ਨਹੀਂ ਆਉਂਦਾ ਸੀ। ਇਨ੍ਹਾਂ ਦੇ ਰਾਜ ਵਿਚ ਨਾ ਬਿਜਲੀ ਆਉਂਦੀ ਸੀ ਅਤੇ ਨਾ ਪਾਣੀ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਲੋਕਾਂ ਨੂੰ ਸਸਤਾ ਪਾਣੀ ਮੁਹੱਈਆ ਕਰਵਾਵਾਂਗੇ। ਇਸ ਤਰ੍ਹਾਂ ਦੇ ਜਿਹੜੇ ਵਾਅਦੇ ਅਸੀਂ ਲੋਕਾਂ ਨਾਲ ਕੀਤੇ ਹਨ, ਉਹ ਸਾਰੇ ਅਸੀਂ ਪੂਰੇ ਕਰਨੇ ਹਨ।

ਸਪੀਕਰ ਸਾਹਿਬ, ਸਾਡੇ ਰਾਜ ਵਿਚ ਸਿੱਖਿਆ ਦੇ ਖੇਤਰ ਦਾ ਬਹੁਤ ਮਾੜਾ ਹਾਲ ਹੈ। ਮੇਰੀ ਕਾਂਸਟੀਚਿਊਐਂਸੀ ਧਾਰ ਬਲਾਕ ਦਾ ਅਣਗੌਲਿਆ ਇਲਾਕਾ ਹੈ। ਇਹ ਡਲਹੌਜ਼ੀ ਦੇ ਨਾਲ ਲੱਗਦਾ ਹੈ। ਇਥੇ 40 ਸਕੂਲ ਹਨ ਪਰ ਮਾਸਟਰ ਪੂਰੇ ਨਹੀਂ ਹਨ। ਇਸ ਕਮੀ ਨੂੰ ਪੂਰਾ ਕਰਨ ਵਾਸਤੇ ਜਿਹੜੀ ਕੁੜੀ ਸਭ ਤੋਂ ਜ਼ਿਆਦਾ ਪੜ੍ਹੀ ਹੈ, ਮੈਂ ਉਸ ਨੂੰ ਟੀਚਰ ਲਾ ਦਿੰਦਾ ਹਾਂ। ਪਿਛਲੇ 5 ਸਾਲ ਤੋਂ ਮੈਂ ਇਹੋ ਕੁਝ ਕਰਦਾ ਆ ਰਿਹਾ ਹਾਂ। ਉਸ ਇਲਾਕੇ ਦੇ ਬੱਚੇ ਪੜ੍ਹਨ ਵੀ ਨਹੀਂ ਜਾਂਦੇ। ਉਨ੍ਹਾਂ ਨੂੰ 8-8 ਕਿਲੋਮੀਟਰ ਪੈਦਲ ਚੱਲ ਕੇ ਜਾਣਾ ਪੈਂਦਾ ਹੈ। ਸਾਡੀ ਸਰਕਾਰ ਨੇ ਜਿਹੜੀ ਆਦਰਸ਼ ਸਕੂਲ ਦੀ ਯੋਜਨਾ ਬਣਾਈ ਹੈ, ਇਹ ਬੜੀ ਉਤਮ ਯੋਜਨਾ ਹੈ। ਇਸ ਨੂੰ ਕਾਮਯਾਬ ਕਰਨ ਵਾਸਤੇ ਜਿਹੜਾ ਇਨਫਰਾਸਟਰੱਕਚਰ ਲੋੜੀਂਦਾ ਹੈ, ਉਸ ਦਾ ਵੀ ਅਸੀਂ ਪ੍ਰਬੰਧ ਕੀਤਾ ਹੈ। ਇਸ ਸਕੀਮ ਰਾਹੀਂ ਗਰੀਬਾਂ, ਦਲਿਤਾਂ ਅਤੇ ਕਿਸਾਨਾਂ

[ ਟਰਾਂਸਪੋਰਟ ਮੰਤਰੀ ]

ਦੇ ਬੱਚਿਆਂ ਦੀ ਸਿੱਖਿਆ ਦੇ ਮਿਆਰ ਨੂੰ ਉਚਾ ਕੀਤਾ ਜਾਵੇਗਾ। ਸਪੀਕਰ ਸਾਹਿਬ, ਅਸੀਂ ਹੋਰ ਕੀ ਕਰਨਾ ਚਾਹੁੰਦੇ ਹਾਂ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਦੂਜੀਆਂ ਯੂਨੀਵਰਸਿਟੀਆਂ ਦੇ ਟੇਲੈਂਟ ਨੂੰ ਆਪਣੀਆਂ ਯੂਨੀਵਰਸਿਟੀਆਂ ਵਿਚ ਲਿਆਉਣਾ ਚਾਹੁੰਦੇ ਹਾਂ। ਇੰਟਰ ਐਕਸ਼ਨ ਕਰਨਾ ਚਾਹੁੰਦੇ ਹਾਂ ਕਿ ਕਿਸ ਤਰੀਕੇ ਦੇ ਨਾਲ ਸਿੱਖਿਆ ਦੇ ਮਿਆਰ ਨੂੰ ਉਚਾ ਕੀਤਾ ਜਾ ਸਕੇ। ਇਹ ਸਾਰੀਆਂ ਚੀਜ਼ਾਂ ਅਸੀਂ ਪੰਜਾਂ ਸਾਲਾਂ ਵਿਚ ਕਰਨੀਆਂ ਹਨ। ਸਿੱਖਿਆ ਦੇ ਮਿਆਰ ਵਿਚ ਸਾਡੇ ਬੜੇ ਵੱਡੇ-ਵੱਡੇ ਟੀਚੇ ਹਨ। ਅਸੀਂ ਬੜੀਆਂ ਮੱਲਾਂ ਮਾਰਨੀਆਂ ਹਨ। ਸਪੀਕਰ ਸਾਹਿਬ, ਜਿਹੜਾ ਮੇਰੇ ਕੋਲ ਮਹਿਕਮਾ ਹੈ ਉਸ ਬਾਰੇ ਵੀ ਮੈਂ ਵਿਰੋਧੀ ਧਿਰ ਵਾਲੇ ਭਰਾਵਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਰੋਪੜ ਜ਼ਿਲ੍ਹੇ ਵਿਚ ਜਾ ਕੇ ਦੇਖੋ ਕਿ ਕਿਸ ਤਰ੍ਹਾਂ ਸਾਰੇ ਦਾ ਸਾਰਾ ਮਹਿਕਮਾ ਕੰਪਿਊਟਰਾਈਜ਼ ਬਣਾ ਦਿੱਤਾ ਗਿਆ ਹੈ। ਉਥੇ ਰਜਿਸਟਰੀਆਂ ਹੋ ਰਹੀਆਂ ਹਨ, ਲੋਕਾਂ ਨੂੰ ਲਾਇਸੰਸ ਦਿੱਤੇ ਜਾ ਰਹੇ ਹਨ ਔਰ ਸਾਰੇ ਪੰਜਾਬ ਦੇ ਵਿਚ (ਵਿਰੋਧੀ ਧਿਰ ਵੱਲੋਂ ਵਿਘਨ)...

(ਆਵਾਜ਼ਾਂ : ਕੀ ਇਹ ਸਾਰਾ ਕੁਝ 15 ਦਿਨਾਂ ਵਿਚ ਹੀ ਕਰ ਦਿੱਤਾ ਹੈ)

ਹਾਂ ਜੀ, 15 ਦਿਨਾਂ ਵਿਚ ਹੀ ਕਰ ਦਿੱਤਾ ਹੈ। (ਆਵਾਜ਼ਾਂ: ਸਾਡੇ ਕੋਲ ਇਹੋ ਜਿਹੇ ਮੰਤਰੀ ਹਨ ਜਿਹੜੇ ਟੈਲੀਫੂਨ ਤੇ ਹੀ ਸਾਰੇ ਕੰਮ ਕਰਵਾ ਦਿੰਦੇ ਹਨ।) ਜਦੋਂ ਟੈਲੀਫੂਨ ਕਰਦੇ ਹਾਂ ਤਾਂ ਸਾਰਾ ਮਹਿਕਮਾ ਖੜ੍ਹਾ ਹੋ ਜਾਂਦਾ ਹੈ। ਅਸੀਂ ਤੁਹਾਨੂੰ ਕੰਮ ਕਰਕੇ ਦੱਸਾਂਗੇ। ਅਸੀਂ 300 ਹੋਰ ਬੱਸਾਂ ਪਾ ਰਹੇ ਹਾਂ। ਸਾਡੇ ਕੋਲ ਐਮ.ਐਲ.ਏ. ਆਉਂਦੇ ਹਨ, ਦੱਸਦੇ ਹਨ ਕਿ ਪੰਜਾਬ ਰੋਡਵੇਜ਼ ਦੀਆਂ ਬੱਸਾਂ ਵਿਚ ਨਾ ਬੂਹੇ ਹਨ, ਨਾ ਬਾਰੀਆਂ ਹਨ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਹੁਣ ਪੰਜਾਬ ਰੋਡਵੇਜ਼ ਦੀਆਂ ਲਾਰੀਆਂ ਨੂੰ ਸਭ ਤੋਂ ਬੈਸਟ, ਵਧੀਆ ਬਣਾ ਦਿਆਂਗੇ ਔਰ ਸਵਾਰੀਆਂ ਪ੍ਰਾਈਵੇਟ ਬੱਸਾਂ ਨੂੰ ਛੱਡ ਕੇ ਪੰਜਾਬ ਰੋਡਵੇਜ਼ ਵਿਚ ਬੈਠਣਾ ਪਸੰਦ ਕਰਨਗੀਆਂ।

**ਮਾਨਯੋਗ ਸਪੀਕਰ :** ਤੁਹਾਡਾ ਟਾਈਮ ਸਮਾਪਤ ਹੋਣ ਵਾਲਾ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ** ** **

**Mr. Speaker :** This is no Point of Order, please.

**ਟਰਾਂਸਪੋਰਟ ਮੰਤਰੀ :** ਸਪੀਕਰ ਸਾਹਿਬ, ਮੈਂ ਆਪੋਜ਼ੀਸ਼ਨ ਦੇ ਸਾਰੇ ਐਮ.ਐਲ.ਏ. ਸਾਹਿਬਾਨ ਨੂੰ ਇਹ ਕਹਿੰਦਾ ਹਾਂ ਕਿ ਪੰਜਾਬ ਰੋਡਵੇਜ਼ ਦੀ ਜਿਹੜੀ ਪਨਬੱਸ ਹੈ, ਅਸੀਂ ਏਅਰ ਕੰਡੀਸ਼ਨਡ ਬੱਸਾਂ 15 ਦਿਨਾਂ ਬਾਅਦ ਹੋਰ ਪਾ ਰਹੇ ਹਾਂ ਔਰ ਇਸ ਸਾਲ ਦੇ ਅੰਦਰ ਅੰਦਰ ਇਹ 300 ਬੱਸਾਂ ਪਾਉਣੀਆਂ ਹਨ, ਸਭ ਤੋਂ ਵਧੀਆ ਪੰਜਾਬ ਰੋਡਵੇਜ਼ ਦੀਆਂ ਬੱਸਾਂ ਬਣਾਉਣੀਆਂ ਹਨ। ਮੈਂ ਇਹ ਹਾਊਸ ਨੂੰ ਔਰ ਤੁਹਾਨੂੰ ਐਸ਼ਓਰ ਕਰਨਾ ਚਾਹੁੰਦਾ ਹਾਂ। ਇਹ

** Expunged as ordered by the Chair.

ਸਾਡੀਆਂ ਨੀਤੀਆਂ ਹਨ। ਸਪੀਕਰ ਸਾਹਿਬ, ਮੈਂ ਕਨਕਲੂਡਿੰਗ ਲਾਈਨਾਂ ਵਿਚ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਦੋ ਲਾਈਨਾਂ ਦੇ ਵਿਚ ਆਪਣੀ ਗੱਲ ਖਤਮ ਕਰਨੀ ਚਾਹੁੰਦਾ ਹਾਂ ਕਿ ਪੀਸ, ਪਰਾਸਪੈਰਿਟੀ ਔਰ ਮੁਕੰਮਲ ਸ਼ਾਂਤੀ ਵੱਲ ਪੰਜਾਬ ਨੂੰ ਲੈ ਜਾਣ ਲਈ ਅਸੀਂ ਅੱਗੇ ਵਧਣਾ ਹੈ। ਜੇਕਰ ਬੋਲਦਾ ਹੋਇਆ ਮੈਂ ਕੋਈ ਲਫਜ਼ ਘੱਟ ਵੱਧ ਕਹਿ ਗਿਆ ਹੋਵਾਂ ਤਾਂ ਮੈਂ ਮੁਆਫੀ ਚਾਹੁੰਦਾ ਹਾਂ ਅਤੇ ਆਪੋਜ਼ੀਸ਼ਨ ਵਾਲੇ ਭਰਾਵਾਂ ਨੂੰ ਬੇਨਤੀ ਕਰਨੀ ਹੈ ਕਿ ਪੰਜ ਸਾਲ ਵਿਚ ਜੋ ਸਾਡੀਆਂ ਠੀਕ ਚੀਜ਼ਾਂ ਹੋਣ, ਉਨ੍ਹਾਂ ਨੂੰ ਜ਼ਰੂਰ ਐਪਰੀਸ਼ੀਏਟ ਕਰਨਾ ਚਾਹੀਦਾ ਹੈ ਔਰ ਇਸ ਸਦਨ ਦੇ ਅੰਦਰ ਸਮੂਥਨੈਸ ਹੋਵੇ ਔਰ ਵੰਨਨੈਸ ਨਜ਼ਰ ਆਵੇ। ਆਨਰੇਬਲ ਆਪੋਜ਼ੀਸ਼ਨ ਰਹੇ ਔਰ ਪੰਜਾਬ ਦੇ ਹਿੱਤਾਂ ਲਈ ਆਪਾਂ ਰਲ ਕੇ ਕੰਮ ਕਰੀਏ। ਇਹੀ ਮੈਂ ਬੇਨਤੀ ਕਰਨੀ ਹੈ। ਅੰਤ ਵਿਚ ਇੱਕ ਮੈਂ ਸ਼ੇਅਰ ਬੋਲਣਾ ਚਾਹੁੰਦਾ ਹਾਂ ਕਿ-

"ਅਬ ਵਕਤ ਬਚਾ ਹੈ ਕਿਤਨਾ, ਜੋ ਔਰ ਲੜੇਂ ਆਪਸ ਮੇਂ
ਕੁਝ ਦੁਨੀਆਂ ਕੀ ਨਸੀਅਤ ਪਰ ਭੀ ਥੋੜ੍ਹਾ ਅਮਲ ਕਰਕੇ ਦੇਖੇਂ,
ਕੁਝ ਤੁਮ ਵੀ ਬਦਲ ਕਰ ਦੇਖੋ, ਕੁਝ ਹਮ ਵੀ ਬਦਲ ਕਰ ਦੇਖੇਂ।

**ਚੌਧਰੀ ਮੋਹਨ ਲਾਲ ਬਹਿਰਾਮ (ਬੰਗਾ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮਾਨਯੋਗ ਗਵਰਨਰ ਸਾਹਿਬ ਵੱਲੋਂ ਜੋ 13ਵੀਂ ਵਿਧਾਨ ਸਭਾ ਦੇ ਸੈਸ਼ਨ ਵਿਚ ਭਾਸ਼ਣ ਦਿੱਤਾ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮਾਨਯੋਗ ਸਪੀਕਰ ਸਾਹਿਬ, ਜੋ ਸਰਦਾਰ ਗੁਰਦੀਪ ਸਿੰਘ ਭੁੱਲਰ ਨੇ ਧੰਨਵਾਦ ਦਾ ਮਤਾ ਪੇਸ਼ ਕੀਤਾ ਸੀ, ਮੈਂ ਉਸ ਦੇ ਹੱਕ ਵਿਚ ਬੋਲਣ ਲਈ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਇਨ੍ਹਾਂ 13ਵੀਆਂ ਵਿਧਾਨ ਸਭਾ ਦੀਆਂ ਚੋਣਾਂ ਦੇ ਦੌਰਾਨ ਪੰਜਾਬ ਦੇ ਲੋਕਾਂ ਨੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਹੱਕ ਵਿਚ ਬੜਾ ਵੱਡਾ ਫੈਸਲਾ ਦੇ ਕੇ ਜਿੱਤ ਦਿਵਾਈ ਅਤੇ ਪੰਜਾਬੀਆਂ ਨੇ ਬੜੇ ਮਾਣ ਨਾਲ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਰਹਿਨੁਮਾਈ ਥੱਲੇ ਸਰਕਾਰ ਬਣਾਈ। ਇਸ ਨਾਲ ਪੰਜਾਬ ਦੇ ਅੰਦਰ ਇਕ ਨਵੀਂ ਆਸ ਦੀ ਕਿਰਨ ਆਈ ਹੈ ਅਤੇ ਇਕ ਨਵਾਂ ਪ੍ਰਕਾਸ਼ ਹੋਇਆ ਹੈ। ਚੋਣਾਂ ਦੌਰਾਨ ਜਦੋਂ ਮੈਂ ਪਿੰਡਾਂ ਵਿਚ ਜਾ ਕੇ ਲੋਕਾਂ ਨੂੰ ਬੇਨਤੀ ਕਰਦਾ ਹੁੰਦਾ ਸੀ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਬਣਾਓ, ਹਰ ਪਾਸੇ ਚਾਨਣ ਹੋਊ, ਹਰ ਪਾਸੇ ਖੁਸ਼ੀ ਦਾ ਪਲ ਆਊ, ਥੋੜ੍ਹੇ ਕੁ ਦਿਨ ਰਹਿ ਗਏ ਨੇ, ਪ੍ਰਕਾਸ਼ ਸਿੰਘ ਬਾਦਲ ਦਾ ਅਕਾਲੀ ਦਲ ਆਉਣਾ ਹੈ। ਮੈਨੂੰ ਬੜੀ ਖੁਸ਼ੀ ਹੈ ਕਿ ਪੰਜਾਬ ਦੀ ਜਨਤਾ ਨੇ ਬੜੀ ਸੂਝ-ਬੂਝ ਨਾਲ ਫੈਸਲਾ ਕਰਕੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਰਹਿਨੁਮਾਈ ਹੇਠ ਸਰਕਾਰ ਬਣਾਈ ਹੈ। ਬਾਦਲ ਸਾਹਿਬ ਬੜੇ ਸਿਆਣੇ ਅਤੇ ਦੂਰ-ਅੰਦੇਸ਼ੀ ਅਤੇ ਮਨੁੱਖਤਾ ਦਾ ਭਲਾ ਕਰਨ ਵਾਲੇ ਇਨਸਾਨ ਹਨ। ਉਨ੍ਹਾਂ ਨੇ ਬੜਾ ਲੰਮਾ ਸਮਾਂ ਪੰਜਾਬ ਦੇ ਲੋਕਾਂ ਦੀ ਸੇਵਾ ਕੀਤੀ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ "ਕੋਠੇ ਤੇ ਮੋਰ ਹੋਵੇ, ਬਾਦਲ ਜੀ ਦੁਨੀਆਂ ਤੁਹਾਡੇ ਮਗਰ ਕਿਉਂ ਦੌੜੇ, ਜੇਕਰ ਤੁਹਾਡੇ ਵਰਗਾ ਕੋਈ ਹੋਰ ਹੋਵੇ।"

[ ਚੌਧਰੀ ਮੋਹਨ ਲਾਲ ਬਹਿਰਾਮ ]

ਇਸ ਲਈ ਜਨਤਾ ਦੀ ਹਰਮਨ ਪਿਆਰੀ ਸਰਕਾਰ ਬਣਾਉਣ ਵੇਲੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਮੁੱਚੀ ਕੈਬਨਿਟ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਬੜੇ ਸਿਆਣਪ ਅਤੇ ਅੱਛੇ ਤਰੀਕੇ ਨਾਲ ਬਣਾਈ ਹੈ। ਉਸ ਵਿਚ ਤਜਰਬੇਕਾਰ ਲੋਕਾਂ ਨੂੰ, ਨੌਜਵਾਨ ਮੈਂਬਰ ਸਾਹਿਬਾਨ ਨੂੰ ਕੈਬਨਿਟ ਵਿਚ ਲਿਆ ਹੈ। ਅੱਜ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਇਕ ਜੁੱਟ ਹੈ ਅਤੇ ਇਕ ਮੁੱਠ ਹੈ। ਇਸ ਵਿਚ ਵਿਰੋਧੀ ਪਾਰਟੀ ਨੂੰ ਕਿਸੇ ਕਿਸਮ ਦਾ ਕੋਈ ਸ਼ੰਕਾ ਨਹੀਂ ਹੋਣਾ ਚਾਹੀਦਾ। ਜੋ ਸੰਗਤ ਦਰਸ਼ਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਆਪਣੇ 1997-2002 ਦੇ ਕਾਰਜਕਾਲ ਸਮੇਂ ਲੋਕਾਂ ਵਿਚ ਬੈਠ ਕੇ, ਲੋਕਾਂ ਦੀਆਂ ਗੱਲਾਂ ਸੁਣ ਕੇ, ਲੋਕਾਂ ਦੀਆਂ ਦੁੱਖ-ਤਕਲੀਫਾਂ ਜਾਣ ਕੇ ਉਨ੍ਹਾਂ ਨੂੰ ਹੱਲ ਕਰਨ ਵਾਸਤੇ ਸ਼ੁਰੂ ਕੀਤਾ ਸੀ, ਉਹ ਹੁਣ ਰਾਜ ਸੰਭਾਲਦੇ ਸਾਰ ਹੀ ਦੁਬਾਰਾ ਸ਼ੁਰੂ ਕਰ ਦਿੱਤਾ ਹੈ। ਇਸ ਲਈ ਅੱਜ ਪੰਜਾਬ ਅੰਦਰ ਮੁੜ ਕੇ ਤਰੱਕੀ, ਬਿਹਤਰੀ ਤੇ ਖੁਸ਼ਹਾਲੀ ਵਾਸਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਯਤਨ ਆਰੰਭ ਕਰ ਦਿੱਤੇ ਹਨ ਅਤੇ ਪੰਜਾਬ ਦੇ ਲੋਕਾਂ ਨੂੰ ਵਿਸ਼ਵਾਸ ਦਿਵਾਇਆ ਹੈ ਕਿ ਉਨ੍ਹਾਂ ਦੀ ਸਰਕਾਰ ਪੰਜਾਬ ਵਿਚ ਲੋਕ ਸੇਵਾ ਕਰਨ ਵਾਲੀ ਸਰਕਾਰ ਹੋਵੇਗੀ। "ਰਾਜ ਨਹੀਂ ਸੇਵਾ" ਵਾਲੀ ਸਰਕਾਰ ਹੋਵੇਗੀ। ਰਾਜ ਨੂੰ ਸੰਤੋਸ਼, ਅਮਨ ਅਤੇ ਕਾਨੂੰਨ ਦੇਣ ਵਾਲੀ ਸਰਕਾਰ ਹੋਵੇਗੀ। ਪਿਛਲੇ ਸਮੇਂ ਦੌਰਾਨ ਕਾਂਗਰਸ ਪਾਰਟੀ ਦੀ ਸਰਕਾਰ ਜਿਸ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਸਨ, ਉਨ੍ਹਾਂ ਦਾ ਰਾਜ ਜਬਰ ਤੇ ਜ਼ੁਲਮ ਵਾਲਾ ਰਾਜ ਰਿਹਾ ਹੈ ਜਿਸ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਉਤੇ ਭਰਿਸ਼ਟਾਚਾਰ ਦੇ ਝੂਠੇ ਪਰਚੇ ਦਰਜ ਕੀਤੇ। ਇਤਨਾ ਹੀ ਨਹੀਂ, ਉਨ੍ਹਾਂ ਦੇ ਸਪੁੱਤਰ ਸਰਦਾਰ ਸੁਖਬੀਰ ਸਿੰਘ ਬਾਦਲ ਉਤੇ ਅਤੇ ਧੀਆਂ-ਭੈਣਾਂ ਦੀ ਇਜ਼ਤ ਦੀ ਗੱਲ ਕਰਨ ਵਾਲੀ ਸਰਕਾਰ ਨੇ ਸਾਡੀ ਮਾਤਾ ਵਰਗੀ ਬੀਬੀ ਸੁਰਿੰਦਰ ਕੌਰ ਬਾਦਲ ਉਤੇ ਵੀ ਪਰਚੇ ਦਰਜ ਕੀਤੇ। ਇਸ ਤੋਂ ਇਲਾਵਾ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਵਰਕਰਾਂ ਉਤੇ ਵੀ ਜ਼ਾਲਮਾਨਾ ਢੰਗ ਨਾਲ ਅੱਤਿਆਚਾਰ ਕੀਤੇ। ਇੰਨਾ ਹੀ ਨਹੀਂ, ਧੀਆਂ-ਭੈਣਾਂ ਭਾਵੇਂ ਉਹ ਡਾਕਟਰ ਸਨ, ਨਰਸਾਂ ਸਨ ਜਾਂ ਬਜ਼ੁਰਗ ਸਨ, ਉਨ੍ਹਾਂ ਸਾਰਿਆਂ ਉਤੇ ਲਾਠੀਆਂ ਬਰਸਾਈਆਂ। ਜਿਹੜਾ ਵੀ ਆਪਣੀ ਅਵਾਜ਼ ਉਠਾਉਣ ਵਾਸਤੇ ਚੰਡੀਗੜ੍ਹ ਜਾਂ ਪਟਿਆਲੇ ਜਾਂਦਾ ਸੀ ਉਨ੍ਹਾਂ ਦੀਆਂ ਲੱਤਾਂ ਤੋੜੀਆਂ ਗਈਆਂ, ਉਨ੍ਹਾਂ ਦੀਆਂ ਬਾਹਾਂ ਤੋੜੀਆਂ ਗਈਆਂ ਅਤੇ ਸਿਰ ਭੰਨੇ ਗਏ। ਉਹ ਅਪੰਗ ਹੋਕੇ ਹਸਪਤਾਲਾਂ ਵਿਚ ਧੱਕੇ ਖਾਂਦੇ ਫਿਰਦੇ ਸਨ ਲੇਕਿਨ ਕਿਸੇ ਨੇ ਗੱਲ ਨਹੀਂ ਪੁੱਛੀ ਜਿਸ ਕਰਕੇ ਅੱਜ ਪੰਜਾਬ ਦੀ ਜਨਤਾ ਨੇ ਕਾਂਗਰਸ ਪਾਰਟੀ ਨੂੰ ਠੁਕਰਾਇਆ ਹੈ ਅਤੇ ਕੈਪਟਨ ਅਮਰਿੰਦਰ ਸਿੰਘ ਨੂੰ ਗੱਦੀ ਤੋਂ ਲਾਹਿਆ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਕੁਰਸੀ ਤੇ ਬਿਠਾਇਆ ਹੈ। ਮੈਂ ਬੇਨਤੀ ਕਰਨੀ ਚਾਹਾਂਗਾ ਕਿ ਕਾਂਗਰਸ ਨੇ 53 ਹਜ਼ਾਰ ਕਰੋੜ ਰੁਪਏ ਦਾ ਕਰਜ਼ਾਈ ਪੰਜਾਬ ਨੂੰ ਬਣਾ ਕੇ ਰੱਖ ਦਿਤਾ ਹੈ। ਇਸ ਤਰ੍ਹਾਂ ਦੀਆਂ ਮਾੜੀਆਂ ਅਤੇ ਗਲਤ ਨੀਤੀਆਂ ਕਰਕੇ ਪੰਜਾਬ ਜਿਹੜਾ ਪਹਿਲਾਂ ਨੰਬਰ ਇਕ ਤੇ ਸੀ ਉਹ ਪੰਜਵੇਂ ਨੰਬਰ ਤੇ ਆ ਗਿਆ ਹੈ। ਸਪੀਕਰ ਸਾਹਿਬ, ਇਕ ਦਿਹਾੜੀ ਕਰਨ ਵਾਲਾ ਵਿਅਕਤੀ ਜਿਹੜਾ 70-80 ਰੁਪਏ ਕਮਾ

ਕੇ ਆਪਣੇ ਬੱਚਿਆਂ ਦਾ ਪੇਟ ਭਰਦਾ ਸੀ, ਉਸ ਲਈ ਆਪਣੇ ਬੱਚਿਆਂ ਨੂੰ ਪਾਲਣਾ ਮੁਸ਼ਕਲ ਹੋ ਗਿਆ ਸੀ ਕਿਉਂਕਿ ਕਾਂਗਰਸ ਦੇ ਰਾਜ ਵਿਚ 14-15 ਰੁਪਏ ਕਿਲੋ ਆਟੇ ਦਾ ਭਾਅ ਸੀ ਅਤੇ 24-25 ਰੁਪਏ ਕਿਲੋ ਖੰਡ ਵਿਕਦੀ ਸੀ ਅਤੇ ਦਾਲਾਂ 60-65 ਰੁਪਏ ਕਿਲੋ ਸਨ। ਇਨ੍ਹਾਂ ਨੇ ਮਹਿੰਗਾਈ ਤੇ ਕੰਟਰੋਲ ਨਹੀਂ ਕੀਤਾ ਅਤੇ ਇਨ੍ਹਾਂ ਨੇ ਗਰੀਬ ਨੂੰ ਹਮੇਸ਼ਾ ਲਈ ਖਤਮ ਕਰਨ ਦਾ ਕੰਮ ਕੀਤਾ। ਇਹ ਕਹਿੰਦੇ ਕਿ ਅਸੀਂ ਲੈਟਰੀਨਾਂ ਬਣਾਕੇ ਦਿਆਂਗੇ। ਸਪੀਕਰ ਸਾਹਿਬ, ਜੇ ਰੋਟੀ ਖਾਣ ਨੂੰ ਨਹੀਂ ਮਿਲਣੀ ਤਾਂ ਲੈਟਰੀਨ ਉਸਨੂੰ ਕਿੱਥੋਂ ਆਉਣੀ ਹੈ। ਇਨ੍ਹਾਂ ਨੇ ਆਪਣੇ ਸਮੇਂ ਵਿਚ ਬਹੁਤ ਹੀ ਗਲਤ ਫੈਸਲੇ ਕੀਤੇ। ਮੈਂ ਬੇਨਤੀ ਕਰਨੀ ਚਾਹਾਂਗਾ ਕਿ ਮਹਿੰਗਾਈ ਜਿਹੜੀ ਆਸਮਾਨ ਛੂਹ ਰਹੀ ਸੀ, ਉਸਨੇ ਗਰੀਬਾਂ ਦਾ ਰਹਿਣਾ ਦੁਭਰ ਕਰ ਦਿੱਤਾ ਸੀ। ਗਰੀਬ ਉਨ੍ਹਾਂ ਨੂੰ ਰੋ ਰਹੇ ਸਨ ਅਤੇ ਇਸੇ ਕਰਕੇ ਹੀ ਪੰਜਾਬ ਦੇ ਦੱਲਿਤ ਲੋਕਾਂ ਨੇ ਖਾਸ ਕਰਕੇ ਦੁਆਬੇ ਦੇ ਲੋਕਾਂ ਨੇ, ਜਿਸ ਨੂੰ ਕਿ ਕਾਂਗਰਸ ਦਾ ਗੜ੍ਹ ਸਮਝਿਆ ਜਾਂਦਾ ਰਿਹਾ ਹੈ, ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਜਿਤਾਇਆ ਹੈ। ਸਪੀਕਰ ਸਾਹਿਬ, ਦੁਆਬੇ ਵਿਚ ਅਨੁਸੂਚਿਤ ਜਾਤੀਆਂ ਲਈ 8 ਰਿਜ਼ਰਵ ਸੀਟਾਂ ਵਿਚੋਂ 2 ਬੀ.ਜੇ.ਪੀ. ਅਤੇ 6 ਸ਼੍ਰੋਮਣੀ ਅਕਾਲੀ ਦਲ ਨੇ ਜਿੱਤੀਆਂ ਹਨ। ਮੈਂ ਇਸ ਸਦਨ ਵਿਚ ਬੇਨਤੀ ਕਰਾਂਗਾ ਕਿ ਅੱਜ ਸਾਡੇ ਬਹੁਤ ਹੀ ਸਤਿਕਾਰਯੋਗ ਵੀਰ ਸਰਦਾਰ ਬੀਰ ਦਵਿੰਦਰ ਸਿੰਘ ਜੀ ਸਦਨ ਦੀ ਕਾਰਵਾਈ ਦੇਖਣ ਵਾਸਤੇ ਆਏ ਹੋਏ ਹਨ। ਉਨ੍ਹਾਂ ਨੇ ਕਿਹਾ ਸੀ ਕਿ ਚੌਧਰੀ ਜਗਜੀਤ ਸਿੰਘ ਕੁਰੱਪਸ਼ਨ ਦੀ ਮਾਂ ਹੈ ਅਤੇ ਜਿਹੜਾ ਕੁਰਪੱਸ਼ਨ ਦਾ ਬਾਪ ਹੈ, ਉਹ ਇੰਗਲੈਂਡ ਚਲਾ ਗਿਆ ਹੈ। ਉਹ ਕਹਿੰਦੇ ਕਿ ਅਸੀਂ ਲੋਕਾਂ ਦੀਆਂ ਵੋਟਾਂ ਲੈ ਕੇ ਜਿੱਤ ਕੇ ਆਏ ਹਾਂ, ਠੀਕ ਹੈ ਪਰ ਜੋ ਮਾੜੇ ਕੰਮ ਕੀਤੇ ਹਨ, ਉਨ੍ਹਾਂ ਨੂੰ ਫੇਸ ਕਰਨ ਲਈ ਇਥੇ ਉਨ੍ਹਾਂ ਨੂੰ ਆਉਣਾ ਚਾਹੀਦਾ ਸੀ। ਸਾਡੀਆਂ ਗੱਲਾਂ ਵੀ ਸੁਣਨੀਆਂ ਚਾਹੀਦੀਆਂ ਹਨ, ਇਹ ਨਹੀਂ ਕਿ ਭੱਜ ਜਾਓ ਅਤੇ ਵਿਦੇਸ਼ਾਂ ਵਿਚ ਜਾ ਕੇ ਮੌਜਾਂ ਕਰੋ ਅਤੇ ਲੋਕ ਤੱਕਦੇ ਰਹਿਣ। ਸਪੀਕਰ ਸਾਹਿਬ, ਇਨ੍ਹਾਂ ਨੇ ਲੋਕਾਂ ਨੂੰ ਵਰਗਲਾ ਕੇ ਵੋਟਾਂ ਲਈਆਂ ਸਨ ਅਤੇ ਉਨ੍ਹਾਂ ਨੂੰ ਕਿਹਾ ਸੀ ਕਿ ਅਸੀਂ 80,000 ਮਕਾਨ ਬਣਾ ਕੇ ਦਿਆਂਗੇ ਪਰ ਪਿਛਲੇ ਪੰਜ ਸਾਲਾਂ ਵਿਚ ਇੱਕ ਵੀ ਮਕਾਨ ਗਰੀਬ ਆਦਮੀ ਨੂੰ ਬਣਾ ਕੇ ਨਹੀਂ ਦਿਤਾ। ਕਹਿੰਦੇ ਸੀ ਕਿ ਹਰ ਗਰੀਬ ਪਰਿਵਾਰ ਦੇ ਇਕ ਪੜ੍ਹੇ ਲਿਖੇ ਮੈਂਬਰ ਨੂੰ ਨੌਕਰੀ ਦਿਆਂਗੇ ਪਰ ਕਿਸੇ ਨੂੰ ਵੀ ਨੌਕਰੀ ਨਹੀਂ ਦਿੱਤੀ ਗਈ। ਕਹਿੰਦੇ ਸ਼ਗਨ ਸਕੀਮ ਦੇ 5100 ਰੁਪਏ ਦੀ ਥਾਂ 11000 ਰੁਪਏ ਦਿਆਂਗੇ ਪਰ ਕਿਸੇ ਦੇ ਹੱਥ ਤੇ 11 ਪੈਸੇ ਨਹੀਂ ਰੱਖੇ। ਕਹਿੰਦੇ ਪੈਨਸ਼ਨ ਡਬਲ ਕਰ ਦਿਆਂਗੇ ਪਰ ਕਿਸੇ ਬਜ਼ੁਰਗ ਨੂੰ ਪੈਨਸ਼ਨ ਨਹੀਂ ਮਿਲੀ ਅਤੇ ਫਿਰ ਸਰਪੰਚਾਂ ਨੂੰ ਪਾਵਰਾਂ ਦੇ ਦਿੱਤੀਆਂ ਅਤੇ ਉਹ ਕਹਿੰਦੇ ਕਿ ਜੇ ਕਾਂਗਰਸ ਨੂੰ ਵੋਟ ਪਾਓਗੇ ਤਾਂ ਪੈਨਸ਼ਨ ਮਿਲੇਗੀ। ਇਨ੍ਹਾਂ ਦੇ ਸਮੇਂ ਦੇ ਦੌਰਾਨ ਕਾਂਗਰਸੀਆਂ ਨੂੰ ਹੀ ਪੈਨਸ਼ਨਾਂ ਮਿਲਦੀਆਂ ਰਹੀਆਂ ਹਨ। ਸਪੀਕਰ ਸਾਹਿਬ, ਇਨ੍ਹਾਂ ਦੇ 50 ਸਾਲ ਦੇ ਰਾਜ ਵਿਚ 25000 ਵਿਅਕਤੀਆਂ ਨੂੰ ਪੈਨਸ਼ਨਾਂ ਦਿੱਤੀਆਂ ਹਨ ਜਦ ਕਿ ਬਾਦਲ ਸਾਹਿਬ ਨੇ 1997 ਤੋਂ 2001 ਤੱਕ 7,50,000 ਲੋਕਾਂ ਨੂੰ ਪੈਨਸ਼ਨਾਂ ਲਗਾਈਆਂ। ਸਪੀਕਰ ਸਾਹਿਬ, ਇਨ੍ਹਾਂ ਨੇ ਸਾਡੇ ਵੱਲੋਂ ਲਗਾਈਆਂ ਪੈਨਸ਼ਨਾਂ ਕੱਟ ਦਿੱਤੀਆਂ ਅਤੇ ਕਾਂਗਰਸੀਆਂ ਨੂੰ ਲਗਾ

[ ਚੌਧਰੀ ਮੋਹਨ ਲਾਲ ਬਹਿਰਾਮ ]

ਦਿੱਤੀਆਂ ਅਤੇ ਬਜ਼ੁਰਗ ਲੋਕਾਂ ਦਾ ਜੋ ਮਾਣ ਸਤਿਕਾਰ ਕਰਨਾ ਬਣਦਾ ਸੀ, ਉਹ ਨਹੀਂ ਦਿੱਤਾ। ਇਹ ਪੈਨਸ਼ਨਾਂ ਲਗਾਉਂਦੇ ਵੀ ਰਹੇ ਅਤੇ ਕੱਟਦੇ ਵੀ ਰਹੇ।

ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਰਮਾਤਮਾ ਨੇ ਸਵਰਗ ਤੇ ਨਰਕ ਬਣਾਏ ਹਨ ਲੇਕਿਨ ਕਿਸੇ ਨੇ ਦੇਖਿਆ ਨਹੀਂ। ਜੇ ਕਿਸੀ ਨੇ ਦੇਖਣਾ ਹੈ ਤਾਂ ਵਲਟੋਹਾ ਹਲਕੇ ਵਿਚ ਜਾ ਕੇ ਦੇਖ ਸਕਦਾ ਹੈ। ਉਥੇ ਮੈਂ ਵੋਟਾਂ ਦੌਰਾਨ ਰਿਹਾ ਹਾਂ। ਉਥੇ ਅੱਜ ਵੀ ਗਰੀਬ ਲੋਕਾਂ ਦੀ ਮਾੜੀ ਹਾਲਤ ਹੈ, ਗਲੀਆਂ ਕੱਚੀਆਂ ਹਨ, ਮਕਾਨ ਕੱਚੇ ਹਨ। ਕਾਂਗਰਸ ਪਾਰਟੀ ਦਾ ਨਾਅਰਾ ਸੀ : ਵਿਕਾਸ ਕੀਤਾ ਹੈ, ਵਿਕਾਸ ਕਰਾਂਗੇ ਪਰ ਇਨ੍ਹਾਂ ਨੇ ਬਕਵਾਸ ਕੀਤਾ ਹੈ, ਭ੍ਰਿਸ਼ਟਾਚਾਰ ਕੀਤਾ ਹੈ ਤੇ ਗਰੀਬ ਲੋਕਾਂ ਨੂੰ ਦੱਬ ਕੇ ਲੁੱਟਿਆ ਤੇ ਕੁੱਟਿਆ ਹੈ। ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਜੇ ਦੇਖਣਾ ਹੈ ਤਾਂ ਉਥੇ ਜਾ ਕੇ ਦੇਖੋ। ਪਿੰਡਾਂ ਦੇ ਸਰਪੰਚਾਂ ਨੂੰ 15-20 ਲੱਖ ਰੁਪਏ ਦੀਆਂ ਗਰਾਂਟਾਂ ਦਿੱਤੀਆਂ ਪਰ ਇੱਕ ਰੁਪਿਆ ਨਹੀਂ ਖਰਚਿਆ। ਇਹ ਬੀ.ਡੀ.ਪੀ.ਓ ਤੇ ਐਮ.ਐਲ.ਏਜ਼ ਨਾਲ ਮਿਲ ਕੇ ਖਾਂਦੇ ਰਹੇ। ਇਨ੍ਹਾਂ ਨੇ ਕੋਈ ਗਲੀਆਂ ਨਾਲੀਆਂ ਨਹੀਂ ਬਣਾਈਆਂ ਤੇ ਗਰੀਬਾਂ ਲਈ ਕੁਝ ਨਹੀਂ ਕੀਤਾ। ਫਿਰ ਇਹ ਕਹਿੰਦੇ ਹਨ ਕਿ ਅਸੀਂ ਗਰੀਬਾਂ ਦੇ ਰਹਿਨੁਮਾ ਹਾਂ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬੀਆਂ ਦਾ ਮਾਣ, ਗਰੀਬਾਂ ਦੇ ਮਸੀਹਾ, ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਕਿਹਾ ਹੈ ਕਿ ਅਸੀਂ ਚਾਰ ਰੁਪਏ ਕਿਲੋ ਆਟਾ ਤੇ 20 ਰੁਪਏ ਕਿਲੋ ਦਾਲ ਗਰੀਬ ਲੋਕਾਂ ਨੂੰ ਦੇਵਾਂਗੇ। ਮੈਨੂੰ ਵਿਸ਼ਵਾਸ ਹੈ ਕਿ ਪੰਜਾਬ ਦੇ ਗਰੀਬ ਲੋਕਾਂ ਨੇ ਇਸ ਕਰਕੇ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਲਿਆਂਦੀ ਹੈ ਕਿ ਉਹ ਉਨ੍ਹਾਂ ਨੂੰ ਰਾਹਤ ਦੇਣਗੇ। 1997 ਵਿਚ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਕਿਹਾ ਸੀ ਕਿ ਅਸੀਂ ਸ਼ਗਨ ਸਕੀਮ ਦੇਵਾਂਗੇ ਔਰ ਇਹ ਸਾਡੀ ਸਰਕਾਰ ਸਮੇਂ ਹਰ ਵਿਅਕਤੀ ਨੂੰ ਮਿਲਦੀ ਰਹੀ। ਹੋਰ ਵੀ ਵਾਅਦੇ ਪੂਰੇ ਕੀਤੇ। ਹੁਣ ਵੀ ਲੋਕਾਂ ਨੇ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਵਿਚ ਵਿਸ਼ਵਾਸ ਪ੍ਰਗਟ ਕੀਤਾ ਹੈ ਕਿ ਉਹ ਵਾਅਦੇ ਪੂਰੇ ਕਰਨਗੇ। ਇਸ ਤਰ੍ਹਾਂ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਸ਼ਗਨ ਸਕੀਮ ਜਾਰੀ ਰੱਖਣ ਦਾ ਫੈਸਲਾ ਕੀਤਾ ਹੈ ਔਰ 15,000/- ਰੁਪਏ ਗਰੀਬ ਘਰਾਂ ਦੀਆਂ ਲੜਕੀਆਂ ਨੂੰ ਮਿਲੇਗਾ। (ਥੰਪਿੰਗ) ਬਜ਼ੁਰਗਾਂ ਦੀ ਪੈਨਸ਼ਨ 250/- ਰੁਪਏ ਤੋਂ 750/- ਰੁਪਏ ਕਰ ਦਿੱਤੀ ਜਾਵੇਗੀ ਔਰ ਸਰਕਾਰ ਦਾ ਫੈਸਲਾ ਹੈ ਕਿ ਲੜਕੀਆਂ ਦੀ ਐਮ.ਏ. ਤੱਕ ਦੀ ਵਿੱਦਿਆ ਫਰੀ ਹੋਵੇਗੀ। (ਥੰਪਿੰਗ) ਇਸੇ ਤਰ੍ਹਾਂ ਆਦਰਸ਼ ਸਕੂਲ ਖੋਲ੍ਹਣ ਦਾ ਵੀ ਸਰਕਾਰ ਨੇ ਫੈਸਲਾ ਕੀਤਾ ਹੈ ਔਰ ਗਰੀਬ ਲੋਕਾਂ ਲਈ 50,000/- ਰੁਪਏ ਦੇ ਨਵੇਂ ਮਕਾਨ ਬਣਾਉਣ ਦਾ ਫੈਸਲਾ ਕੀਤਾ ਹੈ।

**ਮਾਨਯੋਗ ਸਪੀਕਰ :** ਸਮਾਪਤ ਕਰੋ।

**ਚੌਧਰੀ ਮੋਹਨ ਲਾਲ ਬਹਿਰਾਮ :** ਸਪੀਕਰ ਸਾਹਿਬ, ਗਰੀਬਾਂ ਦੀ ਹਮਾਇਤੀ ਸਮਝਦੀ ਕਾਂਗਰਸ ਪਾਰਟੀ ਨੂੰ ਲੋਕਾਂ ਨੇ ਠੁਕਰਾ ਦਿੱਤਾ ਹੈ। ਇਹ ਲੋਕ ਕੁਝ ਨਹੀਂ ਕਰ ਸਕੇ। 50-55 ਸਾਲ ਇਨ੍ਹਾਂ ਦਾ ਰਾਜ ਰਿਹਾ ਔਰ ਗਰੀਬ ਲੋਕ ਵਿਦੇਸ਼ਾਂ ਵਿਚ ਚਲੇ ਗਏ

ਤੇ ਉਥੇ ਨੌਕਰੀਆਂ ਕਰਦੇ ਹਨ ਔਰ ਉਨ੍ਹਾਂ ਦੇ ਪਰਿਵਾਰਾਂ ਦੀ ਹਾਲਤ ਬਦਲੀ ਲੇਕਿਨ ਜਦੋਂ ਦੀ ਪ੍ਰਾਈਵੇਟਾਈਜ਼ੇਸ਼ਨ ਸ਼ੁਰੂ ਹੋਈ ਹੈ, ਗਰੀਬ ਲੋਕਾਂ ਦੀ ਹਾਲਤ ਖਰਾਬ ਹੋ ਗਈ ਹੈ। ਸਪੀਕਰ ਸਾਹਿਬ, ਮੈਂ 85ਵੀਂ ਅਮੈਂਡਮੈਂਟ ਦੀ ਗੱਲ ਕਰਦਾ ਹਾਂ। ਇਸ ਦੇ ਲਾਗੂ ਹੋਣ ਨਾਲ ਪਛੜੇ ਵਰਗ ਦੇ ਕਰਮਚਾਰੀਆਂ ਨੂੰ ਤਰੱਕੀ ਵੀ ਮਿਲੇਗੀ ਤੇ ਗਰੀਬ ਲੋਕਾਂ ਦਾ ਨੌਕਰੀਆਂ ਵਿਚ ਬੈਕਲਾਗ ਵੀ ਪੂਰਾ ਹੋਵੇਗਾ। ਚਪੜਾਸੀ ਤੋਂ ਲੈ ਕੇ ਵੱਡੀਆਂ ਆਸਾਮੀਆਂ ਤੱਕ ਪੋਸਟਾਂ ਖਾਲੀ ਪਈਆਂ ਹਨ। ਇਹ ਸਾਰੀਆਂ ਭਰੀਆਂ ਜਾਣੀਆਂ ਚਾਹੀਦੀਆਂ ਹਨ। ਕਾਂਗਰਸ ਪਾਰਟੀ ਦੀ ਸਰਕਾਰ ਸਮੇਂ 25 ਐਮ.ਐਲ.ਏਜ਼ ਤੇ ਚਾਰ-ਪੰਜ ਮਨਿਸਟਰ ਸਨ ਪਰ ਕਿਸੇ ਨੇ ਜ਼ਬਾਨ ਨਹੀਂ ਖੋਲ੍ਹੀ। ਡਾ. ਬੀ.ਆਰ. ਅੰਬੇਦਕਰ ਜੀ, ਜਿਨ੍ਹਾਂ ਨੇ ਸੰਵਿਧਾਨ ਲਿਖਿਆ, ਉਨ੍ਹਾਂ ਦੀ ਬਦੌਲਤ ਹੀ ਸਾਨੂੰ ਐਮ.ਐਲ.ਏਜ਼ ਜਾਂ ਮਨਿਸਟਰ ਬਣਨ ਦਾ ਮੌਕਾ ਮਿਲਿਆ ਹੈ। ਉਹ ਬਰੈੱਡ ਖਾ ਕੇ ਰਾਤੀਂ ਜਾ ਕੇ ਸੰਵਿਧਾਨ ਲਿਖਦੇ ਰਹੇ ਔਰ ਉਨ੍ਹਾਂ ਦੁਆਰਾ ਦਿੱਤੇ ਅਧਿਕਾਰਾਂ ਸਦਕਾ ਹੀ ਅਸੀਂ ਸੱਤਾ ਦਾ ਅਨੰਦ ਮਾਣ ਰਹੇ ਹਾਂ ਲੇਕਿਨ ਇੱਥੇ ਗਰੀਬ ਲੋਕਾਂ ਲਈ ਕਿਸੀ ਨੇ ਜ਼ਬਾਨ ਨਹੀਂ ਖੋਲ੍ਹੀ। ਉਨ੍ਹਾਂ ਦੀ ਬਦੌਲਤ ਸਾਨੂੰ ਸ਼ਕਤੀ ਮਿਲੀ ਹੈ। ਇਸ ਲਈ ਇਸ ਸ਼ਕਤੀ ਦੀ ਵਰਤੋਂ ਕਰਦਿਆਂ ਗਰੀਬਾਂ ਨੂੰ ਉੱਚਾ ਚੁੱਕਣਾ ਚਾਹੀਦਾ ਹੈ, ਉਨ੍ਹਾਂ ਦੀ ਮਦਦ ਕਰਨੀ ਚਾਹੀਦੀ ਹੈ ਔਰ ਉਨ੍ਹਾਂ ਦੇ ਹਿਤਾਂ ਦੀ ਰਾਖੀ ਕਰਨੀ ਚਾਹੀਦੀ ਹੈ। ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਲੋਕਾਂ ਨੇ ਤੁਹਾਡੇ ਹੱਕ ਵਿਚ ਫਤਵਾ ਦਿੱਤਾ ਹੈ, ਤੁਹਾਡੇ ਹੱਥ ਵਿਚ ਪੰਜਾਬ ਦੀ ਵਾਗਡੋਰ ਸੰਭਾਲੀ ਹੈ। ਇਸ ਲਈ ਤਕੜੇ ਹੋ ਕੇ ਫੈਸਲਾ ਲਓ ਔਰ 85ਵੀਂ ਸੋਧ ਨੂੰ ਲਾਗੂ ਕਰੋ, ਗਰੀਬ ਲੋਕਾਂ ਦਾ ਦਿਲ ਜਿਤੋ ਤੇ ਉਨ੍ਹਾਂ ਦੀਆਂ ਸਮੱਸਿਆਵਾਂ ਨੂੰ ਹੱਲ ਕਰੋ। ਅੰਤ ਵਿਚ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਔਰ ਜੋ ਮਤਾ ਸਰਦਾਰ ਗੁਰਦੀਪ ਸਿੰਘ ਭੁੱਲਰ ਨੇ ਪੇਸ਼ ਕੀਤਾ ਹੈ, ਮੈਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਪਾਸ ਕਰਕੇ ਗਵਰਨਰ ਸਾਹਿਬ ਦਾ ਧੰਨਵਾਦ ਕਰਨਾ ਚਾਹੀਦਾ ਹੈ। ਇੰਨੇ ਸ਼ਬਦਾਂ ਨਾਲ ਮੈਂ ਖਿਮਾਂ ਦਾ ਜਾਚਕ ਹਾਂ। ਧੰਨਵਾਦ।

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ)** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਰਦਾਰ ਗੁਰਦੀਪ ਸਿੰਘ ਭੁੱਲਰ ਜੀ ਵੱਲੋਂ ਇਸ ਸਬੰਧ ਵਿਚ ਪੇਸ਼ ਕੀਤੇ ਮਤੇ ਦੀ ਪ੍ਰੋੜ੍ਹਤਾ ਕਰਦਾ ਹੋਇਆ ਆਪੋਜ਼ੀਸ਼ਨ ਅਤੇ ਸੱਤਾਧਾਰੀ ਬੈਂਚਾਂ ਦਾ ਤੁਹਾਡੇ ਰਾਹੀਂ ਇਸ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ। ਮੈਨੂੰ ਇਸ ਗੱਲ ਦਾ ਅਤਿਅੰਤ ਦੁਖ ਹੈ ਕਿ ਦੇਸ਼ ਨੂੰ ਆਜ਼ਾਦ ਹੋਏ ਨੂੰ 60 ਸਾਲ ਹੋ ਗਏ ਹਨ। ਪੰਜਾਬ ਅਤੇ ਹਿੰਦੁਸਤਾਨ ਉਪਰ ਕਾਂਗਰਸ ਪਾਰਟੀ ਨੇ ਲਗਭਗ 40-50 ਸਾਲ ਰਾਜ ਕੀਤਾ ਹੈ ਔਰ ਮੇਰਾ ਇਲਾਕਾ ਜਿਹੜਾ ਬਾਰਡਰ ਦਾ ਇਲਾਕਾ ਹੈ ਔਰ ਜਿਸ ਨੇ 1947 ਦੀ ਵੰਡ ਦਾ ਸਾਹਮਣਾ ਕੀਤਾ ਹੈ, ਫਿਰ 1965 ਅਤੇ 1971 ਦੀਆਂ ਜੰਗਾਂ ਦਾ ਸਾਹਮਣਾ ਕੀਤਾ ਹੈ, ਚਾਹੇ ਕਾਰਗਿਲ ਦਾ ਮਾਹੌਲ ਪੈਦਾ ਹੋਇਆ, ਚਾਹੇ ਪਾਰਲੀਮੈਂਟ ਤੇ ਹਮਲਾ ਹੋਇਆ ਤਾਂ ਮੇਰੇ ਇਲਾਕੇ ਦੇ ਲੋਕਾਂ ਨੇ ਜੰਗ ਦੇ ਹਾਲਾਤ ਦਾ ਸਾਹਮਣਾ ਕੀਤਾ ਹੈ। ਜੇਕਰ 1947 ਦੀ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਵੰਡ ਨਾ ਹੁੰਦੀ ਤਾਂ ਜਿਹੜਾ ਵਲਟੋਹਾ ਇਲਾਕਾ ਹੈ, ਜਿਹੜਾ ਲਾਹੌਰ ਅਤੇ ਕਸੂਰ ਦੇ ਨਾਲ ਲੱਗਦਾ ਸੀ, ਸ਼ਾਇਦ ਇਹ ਗੁੜਗਾਉਂ ਤੋਂ ਵੱਧ ਤਰੱਕੀ ਕਰਦਾ। ਮੇਰੇ ਇਲਾਕੇ ਦੇ ਲੋਕਾਂ ਨੇ ਇਨ੍ਹਾਂ ਤਕਲੀਫਾਂ ਦਾ ਸਾਹਮਣਾ ਕੀਤਾ ਹੈ। ਉਨ੍ਹਾਂ ਨੇ ਦੇਸ਼ ਦੀ ਖਾਤਰ ਕੁਰਬਾਨੀ ਕੀਤੀ ਹੈ ਔਰ ਜਦੋਂ ਵੀ ਦੇਸ਼ ਨੂੰ ਜੰਗਾਂ ਦਾ ਸਾਹਮਣਾ ਕਰਨਾ ਪਿਆ ਹੈ ਤਾਂ ਦੇਸ਼ ਦੀਆਂ ਫੌਜਾਂ ਨੂੰ ਸਹਿਯੋਗ ਦਿੱਤਾ ਹੈ ਪਰ ਦੇਸ਼ ਆਜ਼ਾਦ ਹੋਣ ਤੋਂ ਬਾਅਦ ਦੇਸ਼ ਦੇ ਹਾਕਮਾਂ ਨੇ ਕਦੇ ਵੀ ਇਸ ਇਲਾਕੇ ਦੀਆਂ ਸਮੱਸਿਆਵਾਂ ਵਾਲੇ ਪਾਸੇ, ਉਥੋਂ ਦੀਆਂ ਕਠਿਨਾਈਆਂ ਵਾਲੇ ਪਾਸੇ, ਉਥੋਂ ਦੇ ਲੋਕਾਂ ਦੀਆਂ ਦੁੱਖ ਤਕਲੀਫਾਂ ਵਾਲੇ ਪਾਸੇ ਧਿਆਨ ਨਹੀਂ ਦਿੱਤਾ। ਫਿਰ ਸਮਾਂ ਆਇਆ, ਅਜਿਹੇ ਹਾਲਾਤ ਪੈਦਾ ਹੋਏ ਕਿ ਬਾਰਡਰ ਉਪਰ ਤਾਰਾਂ ਲੱਗ ਗਈਆਂ। ਤਾਰਾਂ ਤੋਂ ਪਾਰ ਜਿਹੜੀ ਜ਼ਮੀਨ ਹੈ, ਉਹ ਲੰਮਾ ਸਮਾਂ ਬੇਆਬਾਦ ਰਹੀ ਕਿਉਂਕਿ ਕਿਸਾਨਾਂ ਨੂੰ ਨਾ ਉਥੇ ਜਾਣ ਦਾ ਅਤੇ ਨਾ ਕਾਸ਼ਤ ਕਰਨ ਦਾ ਮੌਕਾ ਦਿੱਤਾ ਜਾਂਦਾ ਸੀ ਔਰ ਉਹ ਬੜੀ ਕਠਿਨਾਈ ਨਾਲ ਥੋੜ੍ਹੀ ਬਹੁਤ ਕਾਸ਼ਤ ਕਰਦੇ ਸੀ। ਜਿਹੜੇ ਛੋਟੇ ਜ਼ਿਮੀਂਦਾਰ ਹਨ, ਜਿਨ੍ਹਾਂ ਦੀ ਤਾਰਾਂ ਤੋਂ ਪਾਰ ਜ਼ਮੀਨ ਸੀ, ਉਹ ਆਪਣਾ ਗੁਜ਼ਾਰਾ ਬੜੀ ਮੁਸ਼ਕਲ ਨਾਲ ਕਰਦੇ ਰਹੇ ਹਨ। ਕਾਂਗਰਸ ਪਾਰਟੀ ਨੇ ਬੜਾ ਲੰਮਾ ਸਮਾਂ ਰਾਜ ਕੀਤਾ ਪਰ ਕਿਸੇ ਨੇ ਉਨ੍ਹਾਂ ਕਿਸਾਨਾਂ ਦੀਆਂ ਸਮੱਸਿਆਵਾਂ ਵਾਲੇ ਪਾਸੇ ਧਿਆਨ ਨਹੀਂ ਦਿੱਤਾ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ 1997 ਵਿਚ ਸਰਕਾਰ ਬਣੀ ਤਾਂ ਉਨ੍ਹਾਂ ਕਿਸਾਨਾਂ ਨੂੰ ਤਾਰਾਂ ਤੋਂ ਪਾਰ ਦੀ ਜ਼ਮੀਨ ਦਾ 2500 ਰੁਪਿਆ ਪ੍ਰਤੀ ਏਕੜ ਮੁਆਵਜ਼ਾ ਦੇਣਾ ਸ਼ੁਰੂ ਕੀਤਾ। 2002 ਦੇ ਵਿਚ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਬਣ ਗਈ ਤਾਂ ਉਹ ਜਿਹੜਾ 2500 ਰੁਪਿਆ ਮੁਆਵਜ਼ਾ ਮਿਲਦਾ ਸੀ, ਉਹ ਵੀ ਬੰਦ ਕਰ ਦਿੱਤਾ ਗਿਆ। ਮੈਂ ਆਪ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਵਿਚ ਖੇਮਕਰਨ ਇੱਕ ਕਸਬਾ ਪੈਂਦਾ ਹੈ। ਜਦੋਂ ਪਾਕਿਸਤਾਨ ਅਤੇ ਹਿੰਦੁਸਤਾਨ ਵਿਚਲਾ ਪੰਜਾਬ ਸਾਂਝਾ ਸੀ ਤਾਂ 1862 ਵਿਚ ਸਭ ਤੋਂ ਪਹਿਲਾਂ ਲਾਹੌਰ ਵਿਚ ਮਿਉਂਸਿਪਲ ਕਮੇਟੀ ਬਣੀ ਸੀ, ਫਿਰ 1868 ਵਿਚ ਖੇਮਕਰਨ ਬਣੀ। ਜੰਗ ਦੇ ਹਾਲਾਤਾਂ ਕਰਕੇ, ਦੇਸ਼ ਦੀ ਵੰਡ ਹੋਣ ਕਰਕੇ ਅਤੇ ਸਰਹੱਦ ਉਤੇ ਹੋਣ ਕਰਕੇ ਅੱਜ ਖੇਮਕਰਨ ਬਰਬਾਦ ਹੋ ਗਿਆ ਪਰ ਸਰਕਾਰ ਦਾ ਫਰਜ਼ ਬਣਦਾ ਸੀ ਕਿ ਉਨ੍ਹਾਂ ਲੋਕਾਂ ਦੀਆਂ ਸਮੱਸਿਆਵਾਂ ਵਾਲੇ ਪਾਸੇ ਧਿਆਨ ਦਿੱਤਾ ਜਾਂਦਾ। ਅੱਜ ਉਹ ਇਲਾਕਾ, ਜਿਸ ਤਰ੍ਹਾਂ ਮੇਰੇ ਸਤਿਕਾਰਯੋਗ ਐਮ.ਐਲ.ਏ. ਮੋਹਨ ਲਾਲ ਬੰਗਾ ਜੀ ਨੇ ਜ਼ਿਕਰ ਕੀਤਾ ਹੈ, ਕੱਲ੍ਹ ਵੀ ਜ਼ਿਕਰ ਹੋਇਆ ਸੀ ਕਿ ਵਲਟੋਹਾ ਇਲਾਕਾ ਬੜਾ ਪਛੜਿਆ ਹੋਇਆ ਹੈ, ਜਿਥੇ ਗਰੀਬ ਜਿਹੜੇ ਹਨ, ਉਹ ਅਤਿ ਗਰੀਬ ਹਨ, ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਇਲੈਕਸ਼ਨਾਂ ਦੇ ਦਿਨਾਂ ਦੇ ਵਿਚ ਉਥੇ ਗਏ। ਇਨ੍ਹਾਂ ਨੇ ਜਦੋਂ ਉਥੇ ਇਲਾਕੇ ਦੇ ਲੋਕਾਂ ਦੇ ਹਾਲਾਤ ਵੇਖੇ ਤਾਂ ਮੈਨੂੰ ਕਹਿਣ ਲੱਗੇ ਕਿ ਮੈਂ ਸਾਰਾ ਪੰਜਾਬ ਵੇਖਿਆ ਹੈ ਪਰ ਮੈਂ ਇੰਨੀ ਗਰੀਬੀ ਕਿਸੇ ਇਲਾਕੇ ਵਿਚ ਨਹੀਂ ਵੇਖੀ। ਉਥੇ ਇੰਨੀ ਗਰੀਬੀ ਹੈ ਕਿ ਲੋਕ ਕੱਚੇ ਮਕਾਨਾਂ ਵਿਚ ਰਹਿੰਦੇ ਹਨ ਔਰ ਕੱਚੇ ਮਕਾਨ ਕਿਤੇ ਡਿੱਗ ਨਾ ਪੈਣ, ਲੋਕ ਉਨ੍ਹਾਂ ਥੱਲੇ ਲੱਕੜ ਦੀਆਂ ਥੰਮੀਆਂ ਦੇ ਕੇ ਆਪਣਾ ਗੁਜ਼ਾਰਾ ਕਰਦੇ ਹਨ।

**ਮਾਨਯੋਗ ਸਪੀਕਰ** : ਹੁਣ ਸਦਨ ਬੁੱਧਵਾਰ, 28 ਮਾਰਚ, 2007 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*2.30 ਵਜੇ ਬਾਅਦ ਦੁਪਹਿਰ

(*ਇਸ ਉਪ੍ਰੰਤ ਸਦਨ ਬੁੱਧਵਾਰ, 28 ਮਾਰਚ,2007 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

---

# PUNJAB VIDHAN SABHA

## DEBATES

*Wednesday, the 28th March, 2007*

**Vol. I – No. 6**

OFFICIAL REPORT

CONTENTS




**Punjab Vidhan Sabha Secretariat, Chandigarh**

Price : Rs.__________.

## PUNJAB VIDHAN SABHA

*Wednesday, the 28th March, 2007*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Sardar Nirmal Singh Kahlon) in the Chair.*

---

### STARRED QUESTIONS AND ANSWERS

### ਤਹਿਸੀਲ ਬਲਾਚੌਰ, ਜ਼ਿਲ੍ਹਾ ਨਵਾਂ ਸ਼ਹਿਰ ਵਿਚ ਟਿਊਬਵੈਲਾਂ ਲਈ ਬਿਜਲੀ ਦੇ ਕੁਨੈਕਸ਼ਨ ਜਾਰੀ ਕਰਨੇ

*16. **ਚੌਧਰੀ ਨੰਦ ਲਾਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਰਵਰੀ, 1997 ਤੋਂ ਫਰਵਰੀ, 2002 ਦੇ ਸਮੇਂ ਦੌਰਾਨ ਤਹਿਸੀਲ ਬਲਾਚੌਰ, ਜ਼ਿਲ੍ਹਾ ਨਵਾਂ ਸ਼ਹਿਰ ਵਿਚ ਸਿੰਜਾਈ ਮੰਤਵਾਂ ਲਈ ਲਗਾਏ ਗਏ ਟਿਊਬਵੈਲਾਂ ਲਈ ਬਿਜਲੀ ਦੇ ਕੁਨੈਕਸ਼ਨ ਜਾਰੀ ਕਰ ਦਿੱਤੇ ਗਏ ਹਨ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਫਰਵਰੀ, 1997 ਤੋਂ ਫਰਵਰੀ, 2002 ਤੱਕ ਸਿੰਜਾਈ ਮੰਤਵ ਲਈ ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ ਵਲੋਂ ਤਹਿਸੀਲ ਬਲਾਚੌਰ, ਜ਼ਿਲ੍ਹਾ ਨਵਾਂ ਸ਼ਹਿਰ, ਵਿਖੇ ਲਗਾਏ ਗਏ 11 ਟਿਊਬਵੈਲਾਂ ਦੇ ਕੁਨੈਕਸ਼ਨ ਜਾਰੀ ਕੀਤੇ ਜਾ ਚੁੱਕੇ ਹਨ।

ਇਸ ਤੋਂ ਇਲਾਵਾ ਫਰਵਰੀ, 1997 ਤੋਂ ਫਰਵਰੀ, 2002 ਦੌਰਾਨ ਤਹਿਸੀਲ ਬਲਾਚੌਰ, ਜ਼ਿਲ੍ਹਾ ਨਵਾਂ ਸ਼ਹਿਰ, ਵਿਚ 448 ਟਿਊਬਵੈਲ ਕੁਨੈਕਸ਼ਨ ਖੇਤੀਬਾੜੀ (ਏ.ਪੀ.) ਕੈਟਾਗਰੀ ਅਧੀਨ ਸਿੰਜਾਈ ਦੇ ਮੰਤਵ ਲਈ ਜਾਰੀ ਕੀਤੇ ਗਏ ਹਨ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਜੀ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਜਵਾਬ ਆਇਆ ਹੈ ਇਹ ਥੋੜ੍ਹਾ ਗਲਤ ਆਇਆ ਹੈ। ਸਾਲ 1997 ਤੋਂ ਲੈ ਕੇ 2002 ਤੱਕ ਉਥੇ ਕੁੱਲ 10 ਟਿਊਬਵੈਲ ਪਿੰਡਾਂ ਦੀਆਂ ਪੰਚਾਇਤਾਂ ਵਲੋਂ ਲਗਵਾਏ ਗਏ ਸਨ, ਜਿਨ੍ਹਾਂ ਵਿਚੋਂ ਸਿਰਫ਼ ਦੋ ਪਿੰਡ ਦੀਆਂ ਪੰਚਾਇਤਾਂ ਨੂੰ ਹੀ ਬਿਜਲੀ ਦੇ ਕੁਨੈਕਸ਼ਨ ਮਿਲੇ ਹਨ ਅਤੇ ਬਾਕੀ 8 ਹਾਲੇ ਵੀ ਪੈਂਡਿੰਗ ਰਹਿੰਦੇ ਹਨ। ਮੇਰੇ ਕੋਲ ਇਨ੍ਹਾਂ ਪਿੰਡਾਂ ਦੇ ਨਾਮ ਵੀ ਹਨ ਜੇਕਰ ਕਹਿਣ ਤਾਂ ਦੱਸ ਸਕਦਾ ਹਾਂ। ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਬਾਕੀ ਰਹਿੰਦੀਆਂ 8 ਪੰਚਾਇਤਾਂ ਨੂੰ ਕਦੋਂ ਤੱਕ ਬਿਜਲੀ ਦੇ ਕੁਨੈਕਸ਼ਨ ਦੇ ਦੇਣਗੇ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਮ.ਐਲ.ਏ. ਸਾਹਿਬ ਨੂੰ

[ ਮੁੱਖ ਮੰਤਰੀ ]

ਦੱਸਣਾ ਚਾਹੁੰਦਾ ਹਾਂ ਕਿ ਆਉਂਦੇ 10-15 ਦਿਨਾਂ ਦੇ ਵਿਚ ਇਨ੍ਹਾਂ ਪੰਚਾਇਤਾਂ ਨੂੰ ਬਿਜਲੀ ਦੇ ਕੁਨੈਕਸ਼ਨ ਦੇ ਦਿੱਤੇ ਜਾਣਗੇ।

**ਚੌਧਰੀ ਨੰਦ ਲਾਲ** : ਬਹੁਤ ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ** : ਨੈਕਸਟ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ।

------

## ਅਨੁਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ ਲਈ ਬਿਜਲੀ ਦੀ ਮੁਫ਼ਤ ਸਪਲਾਈ

*24. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਅਨੁਸੂਚਿਤ ਜਾਤੀਆਂ/ਪੱਛੜੀਆਂ ਸ਼੍ਰੇਣੀਆਂ ਨੂੰ ਬਿਜਲੀ ਦੀ ਮੁਫ਼ਤ ਸਪਲਾਈ ਕਰਨ ਸਬੰਧੀ ਨੀਤੀ ਨੂੰ ਲਾਗੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਾਰੀਆਂ ਅਨੁਸੂਚਿਤ ਜਾਤੀਆਂ ਦੇ ਘਰੇਲੂ ਖਪਤਕਾਰਾਂ ਨੂੰ, ਜਿਨ੍ਹਾਂ ਦਾ ਕੁਨੈਕਟਿਡ ਲੋਡ 1000 ਵਾਟ ਤੱਕ ਹੈ, ਉਨ੍ਹਾਂ ਨੂੰ ਪ੍ਰਤੀ ਮਹੀਨਾ 200 ਯੂਨਿਟ ਮੁਫਤ ਦਿੱਤੇ ਜਾ ਰਹੇ ਹਨ, ਜੋ ਕਿ 400 ਯੂਨਿਟ ਮੁਫ਼ਤ ਹਰੇਕ ਬਿਲਿੰਗ ਸਾਈਕਲ ਵਿਚ ਹੁੰਦੇ ਹਨ। ਇਸ ਤੋਂ ਇਲਾਵਾ ਇਸੇ ਤਰ੍ਹਾਂ ਦੀ ਰਾਹਤ ਗਰੀਬੀ ਰੇਖਾ (ਬੀ.ਪੀ.ਐਲ.) ਤੋਂ ਹੇਠਾਂ ਰਹਿਣ ਵਾਲੇ ਪਰਿਵਾਰਾਂ ਨੂੰ ਵੀ ਦਿੱਤੀ ਜਾ ਰਹੀ ਹੈ। ਇਸ ਸਮੇਂ ਰਾਜ ਵਿੱਚ ਪੱਛੜੀਆਂ ਜਾਤੀਆਂ ਨੂੰ ਕੋਈ ਰਾਹਤ ਨਹੀਂ ਦਿੱਤੀ ਜਾ ਰਹੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਜੋ ਮੁੱਖ ਮੰਤਰੀ ਜੀ ਨੇ ਦੱਸਿਆ ਹੈ ਕਿ ਅਸੀਂ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਇੰਨੀ ਬਿਜਲੀ ਫਰੀ ਦੇ ਰਹੇ ਹਾਂ, ਮੈਂ ਇਸ ਬਾਰੇ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਤਕਰੀਬਨ 5000 ਕੁਨੈਕਸ਼ਨ ਲਈ ਬਿਜਲੀ ਬੋਰਡ ਦੇ ਕੋਲ ਲੋਕਾਂ ਵਲੋਂ ਪੈਸੇ ਜਮ੍ਹਾਂ ਕਰਵਾਏ ਗਏ ਸਨ, ਉਨ੍ਹਾਂ ਵਿਚੋਂ ਕੁਝ ਨੂੰ ਕੁਨੈਕਸ਼ਨ ਮਿਲ ਚੁੱਕੇ ਹਨ ਅਤੇ ਕੁਝ ਹਾਲੇ ਵੀ ਬਾਕੀ ਰਹਿੰਦੇ ਹਨ। ਕ੍ਰੀ ਮੁੱਖ ਮੰਤਰੀ ਜੀ ਐਨਸ਼ਿਓਰ ਕਰਨਗੇ ਕਿ ਅਨੁਸੂਚਿਤ ਜਾਤੀਆਂ ਅਤੇ ਬੈਕਵਰਡ ਕਲਾਸਿਜ਼ ਦੇ ਲੋਕਾਂ ਲਈ ਕੁਨੈਕਸ਼ਨ ਦੇ ਦਿੱਤੇ ਜਾਣਗੇ।

**ਮੁੱਖ ਮੰਤਰੀ** : ਜ਼ਰੂਰ ਜਾਰੀ ਕਰ ਦਿੱਤੇ ਜਾਣਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਬਾਦਲ ਸਾਹਿਬ, ਕਦੋਂ ਤੱਕ?

**ਮੁੱਖ ਮੰਤਰੀ** : ਛੇਤੀ ਤੋਂ ਛੇਤੀ।

**ਸਰਦਾਰ ਜੀਤਮਹਿੰਦਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਦੇ ਵੇਲੇ ਅਕਤੂਬਰ-ਨਵੰਬਰ ਦੇ ਮਹੀਨੇ ਦੇ ਵਿਚ ਇੱਕ ਸਕੀਮ ਚਲਾਈ ਗਈ ਸੀ, ਜਿਸ ਤਹਿਤ ਗਰੀਬਾਂ ਲਈ, ਐਸ.ਸੀਜ਼ ਅਤੇ ਬੀ.ਸੀਜ਼ ਦੇ ਲੋਕਾਂ ਲਈ ਸਿੰਗਲ ਬੱਤੀ ਤੇ ਮੀਟਰ ਦੀ ਸਹੂਲਤ ਦਿੱਤੀ ਜਾਣੀ ਸੀ ਪ੍ਰੰਤੂ ਉਦੋਂ ਇਲੈਕਸ਼ਨ ਦਾ ਕੋਡ ਆਫ ਕੰਡਕਟ ਲੱਗ ਗਿਆ ਅਤੇ ਜਿਹੜੀਆਂ ਚਿੱਠੀਆਂ ਜਾਰੀ ਕੀਤੀਆਂ ਗਈਆਂ ਸਨ, ਉਹ ਵਿਚ ਹੀ ਰਹਿ ਗਈਆਂ ਅਤੇ ਇਹ ਸਕੀਮ ਹਾਲੇ ਤੀਕ ਇੰਪਲੀਮੈਂਟ ਨਹੀਂ ਹੋ ਸਕੀ। ਮੈਂ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਕੀਮ ਚੱਲ ਰਹੀ ਹੈ, ਇਹ ਕਦੋਂ ਤੱਕ ਚਾਲੂ ਕਰ ਦਿੱਤੀ ਜਾਵੇਗੀ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਅਜ਼ੀਜ਼ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਾਲ ਜਿਹੜਾ ਨਵਾਂ ਸਾਲ ਹੈ, ਉਸ ਦੇ ਵਿਚ 10 ਕਰੋੜ ਰੁਪਿਆ ਰੱਖਿਆ ਗਿਆ ਹੈ। ਫਰੀ ਮੀਟਰ ਸਕੀਮ ਅਧੀਨ ਜਿੰਨੀ ਅਮਾਊਂਟ ਇਸ ਰਕਮ ਵਿਚੋਂ ਦੇ ਸਕਦੇ ਹੋਵਾਂਗੇ, ਉਹ ਜ਼ਰੂਰ ਦਿਆਂਗੇ।

**ਸਰਦਾਰ ਜੀਤਮਹਿੰਦਰ ਸਿੰਘ ਸਿੱਧੂ** : ਸਪੀਕਰ ਸਾਹਿਬ...

**Mr. Speaker :** No Supplementary. Next Sardar Makhan Singh.

---

## ਬਠਿੰਡਾ ਜ਼ਿਲ੍ਹੇ ਵਿਚ ਉਦਯੋਗਿਕ ਵਿਕਾਸ

*1. **ਸਰਦਾਰ ਮੱਖਣ ਸਿੰਘ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਬਠਿੰਡਾ ਵਿਚ ਰਾਮਾ ਮੰਡੀ ਅਤੇ ਸੰਗਤ ਮੰਡੀ ਵਿਖੇ ਉਦਯੋਗਿਕ ਵਿਕਾਸ ਨੂੰ ਬੜ੍ਹਾਵਾ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ?

**ਸ਼੍ਰੀ ਮਨੋਰੰਜਨ ਕਾਲੀਆ** : ਅਜਿਹੀ ਕੋਈ ਵਿਸ਼ੇਸ਼ ਤਜਵੀਜ਼ ਵਿਚਾਰ ਅਧੀਨ ਨਹੀਂ ਹੈ। ਫਿਰ ਵੀ ਬਠਿੰਡਾ ਰਿਫਾਇਨਰੀ ਲੱਗਣ ਤੇ ਰਾਮਾ ਮੰਡੀ ਅਤੇ ਸੰਗਤ ਮੰਡੀ ਸਮੇਤ ਨਾਲ ਲਗਦੇ ਇਲਾਕਿਆਂ ਵਿਚ ਉਦਯੋਗ ਅਤੇ ਵਣਜ ਨੂੰ ਉਤਸ਼ਾਹ ਮਿਲੇਗਾ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਹ ਬੜਾ ਪੱਛੜਿਆ ਹੋਇਆ ਏਰੀਆ ਹੈ ਅਤੇ ਉਸ ਏਰੀਏ ਵਿਚ ਪਹਿਲਾਂ ਹੀ ਸਨਅਤੀਕਰਨ ਦੀ ਬਹੁਤ ਘਾਟ ਹੈ। ਇਹ ਹਰਿਆਣਾ ਦੇ ਬਾਰਡਰ ਦੇ ਨਾਲ ਲਗਦਾ ਹੈ ਅਤੇ ਹਰਿਆਣਾ ਗੌਰਮਿੰਟ ਵਲੋਂ ਸਨਅਤ ਨੂੰ ਵਿਸ਼ੇਸ਼ ਸਹੂਲਤਾਂ ਦਿੱਤੀਆਂ ਹੋਈਆਂ ਹਨ। ਇਸ ਕਰਕੇ ਇਸ ਏਰੀਏ ਦੀ ਸਨਅਤ ਹਰਿਆਣੇ ਵੱਲ ਨੂੰ ਜਾ ਰਹੀ ਹੈ। ਉਸ ਨੂੰ ਰੋਕਣ ਵਾਸਤੇ ਸਰਕਾਰ ਕੀ ਉਪਰਾਲੇ ਕਰ ਰਹੀ ਹੈ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਉਸ ਏਰੀਏ ਵਿਚ ਵੱਡੀ ਇੰਡਸਟਰੀ ਪਹਿਲੀ ਵਾਰ ਬਠਿੰਡਾ ਆਇਲ ਰਿਫਾਈਨਰੀ ਦਸ ਹਜ਼ਾਰ ਕਰੋੜ ਰੁਪਏ ਦੀ ਲਾਗਤ ਨਾਲ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸ੍ਰੀ ਅਟੱਲ ਬਿਹਾਰੀ ਵਾਜਪਾਈ ਜੀ ਨੇ ਲਗਾਈ ਸੀ। ਉਥੇ ਹੋਰ ਕੋਈ ਵੱਡਾ ਉਦਯੋਗ ਨਹੀਂ ਸੀ। ਜੇਕਰ ਕੋਈ ਇਨ੍ਹਾਂ ਦੇ ਧਿਆਨ ਵਿਚ ਹੈ ਤਾਂ ਇਹ ਮੇਰੇ ਨੋਟਿਸ ਵਿਚ ਲਿਆ ਦੇਣ, ਅਸੀਂ ਦੇਖ ਲਵਾਂਗੇ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਹ ਕੋਈ ਜਵਾਬ ਨਹੀਂ ਹੈ। ਇਨ੍ਹਾਂ ਤੋਂ ਮੈਂ ਪੁੱਛਿਆ ਸੀ ਕਿ ਹਰਿਆਣੇ ਵਿਚ ਜਿਹੜੀ ਵੱਡੀ ਜਾਂ ਛੋਟੀ ਸਨਅਤ ਜਾ ਰਹੀ ਹੈ, ਉਸ ਨੂੰ ਉਧਰ ਜਾਣ ਤੋਂ ਰੋਕਣ ਵਾਸਤੇ ਕੀ ਕੋਈ ਬੰਦੋਬਸਤ ਕੀਤੇ ਗਏ ਹਨ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਮੈਨੂੰ ਸਪੈਸਿਫਿਕ ਦੱਸਣ ਕਿ ਫਲਾਣਾ ਯੂਨਿਟ ਹਰਿਆਣੇ ਵਿਚ ਗਿਆ ਹੈ। ਇਹ ਤਾਂ ਇਨ੍ਹਾਂ ਨੇ ਜਨਰਲ ਜਿਹਾ ਸਵਾਲ ਪੁੱਛਿਆ ਹੈ। ਇਹ ਕੋਈ ਸਪੈਸਿਫਿਕ ਨਾਂ ਦੇ ਦੇਣ ਮੈਂ ਇਨ੍ਹਾਂ ਨੂੰ ਉਸ ਸਬੰਧੀ ਇਨਫਰਮੇਸ਼ਨ ਮੰਗਵਾ ਕੇ ਦੇ ਦਿਆਂਗਾ।

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ।

**ਸਰਦਾਰ ਮੱਖਣ ਸਿੰਘ** : ਮੇਰੀ ਸਪਲੀਮੈਂਟਰੀ ਹਾਲੇ ਰਹਿੰਦੀ ਹੈ।

**ਮਾਨਯੋਗ ਸਪੀਕਰ** : ਦੋ ਹੋ ਗਈਆਂ ਹਨ।

**ਸਰਦਾਰ ਮੱਖਣ ਸਿੰਘ** : ਹਾਲੇ ਇਕੋ ਹੀ ਹੋਈ ਹੈ ਜੀ। ਮੈਂ ਤਾਂ ਉਸ ਨੂੰ ਸਿਰਫ਼ ਦੁਹਰਾਇਆ ਹੈ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਨਰਮੇ ਦੀ ਬੈਲਟ ਹੈ ਅਤੇ ਬੀ.ਟੀ. ਕਾਟਨ ਦੇ ਆਉਣ ਨਾਲ ਨਰਮੇ ਦੀ ਪੈਦਾਵਾਰ ਵਿਚ ਵਾਧਾ ਹੋਇਆ ਹੈ। ਕੀ ਸਰਕਾਰ ਦੇ ਵਿਚਾਰ ਅਧੀਨ ਹੈ ਕਿ ਨਰਮੇ, ਕਪਾਹ ਨਾਲ ਸਬੰਧਤ ਕਾਰਖਾਨੇ ਲਗਾਏ ਜਾਣ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਫਿਲਹਾਲ ਅਜਿਹੀ ਕੋਈ ਤਜਵੀਜ਼ ਨਹੀਂ ਹੈ। ਜੇਕਰ ਅਜਿਹੀ ਕੋਈ ਤਜਵੀਜ਼ ਆਵੇਗੀ ਤਾਂ ਉਸ ਤੇ ਵਿਚਾਰ ਕਰ ਲਵਾਂਗੇ ਤਾਂ ਕਿ ਕਾਟਨ ਬੇਸਡ ਇੰਡਸਟਰੀ ਨੂੰ ਉਤਸ਼ਾਹ ਮਿਲ ਸਕੇ।

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ।

---

## ਜਲਾਲਾਬਾਦ ਸਬ-ਡਵੀਜ਼ਨ ਵਿਚ ਅਧਿਆਪਕਾਂ ਤੋਂ ਬਿਨਾਂ ਐਲੀਮੈਂਟਰੀ ਸਕੂਲਾਂ ਦੀ ਗਿਣਤੀ

***26. ਸਰਦਾਰ ਸ਼ੇਰ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਲਾਲਾਬਾਦ ਸਬ-ਡਵੀਜ਼ਨ ਵਿਚ ਅਜਿਹੇ ਐਲੀਮੈਂਟਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ ਜੋ ਅਧਿਆਪਕਾਂ ਦੀ ਘਾਟ ਕਾਰਣ ਬੰਦ ਪਏ ਹਨ ਅਤੇ ਇਨ੍ਹਾਂ ਸਕੂਲਾਂ ਨੂੰ ਚਾਲੂ ਕਰਨ ਲਈ ਅਧਿਆਪਕਾਂ ਦੀ ਭਰਤੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਉਪਿੰਦਰਜੀਤ ਕੌਰ** : ਜਲਾਲਾਬਾਦ ਸਬ ਡਵੀਜ਼ਨ ਵਿਚ ਟੀਚਿੰਗ ਸਟਾਫ਼ ਦੀ ਘਾਟ ਕਾਰਨ ਕੋਈ ਸਰਕਾਰੀ ਐਲੀਮੈਂਟਰੀ ਸਕੂਲ ਬੰਦ ਨਹੀਂ ਹੈ। ਜਲਾਲਾਬਾਦ ਸਬ ਡਵੀਜ਼ਨ ਵਿਚ ਕੰਮ ਕਰ ਰਹੇ 42 ਐਲੀਮੈਂਟਰੀ ਸਕੂਲਾਂ ਲਈ ਕੁੱਲ 252 ਪ੍ਰਵਾਣਿਤ ਅਸਾਮੀਆਂ ਹਨ। ਇਨ੍ਹਾਂ ਵਿਚੋਂ ਕੇਵਲ 12 ਅਸਾਮੀਆਂ ਖਾਲੀ ਹਨ ਜੋ ਭਰਨ ਲਈ ਛੇਤੀ ਉਪਰਾਲਾ ਕੀਤਾ ਜਾਵੇਗਾ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਬੀਬੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਜਵਾਬ ਲਿਖ ਕੇ ਮੈਨੂੰ ਦਿੱਤਾ ਹੈ ਕਿ ਕੀ ਉਹ ਸਹੀ ਜਵਾਬ ਹੈ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਵਿਧਾਇਕ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਇਹ ਬਿਲਕੁਲ ਦਰੁੱਸਤ ਉੱਤਰ ਦਿੱਤਾ ਹੈ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਇਸ ਵਿਚ ਜੋ ਸੱਚਾਈ ਹੈ ਉਹ ਇਹ ਹੈ ਕਿ ਕਾਫ਼ੀ ਲੰਮੇ ਅਰਸੇ ਤੋਂ ਬਾਰਡਰ ਦੇ ਜਿੰਨੇ ਸਕੂਲ ਹਨ, ਉਨ੍ਹਾਂ ਵਿਚ ਸਟਾਫ ਬਾਰੇ ਜੋ ਇਨ੍ਹਾਂ ਨੇ ਕਿਹਾ ਹੈ ਕਿ ਅਸਾਮੀਆਂ ਬਹੁਤ ਘੱਟ ਖਾਲੀ ਪਈਆਂ ਹਨ, ਅਸਲ ਵਿਚ ਉਥੇ ਸਟਾਫ਼ ਬਿਲਕੁਲ ਨਹੀਂ ਹੈ। ਬਾਰਡਰ ਦੇ 50 ਸਕੂਲ ਮੈਂ ਗਿਣ ਸਕਦਾ ਹਾਂ, ਜਿਨ੍ਹਾਂ ਵਿਚ ਟੀਚਰ ਨਾਂ ਦੀ ਕੋਈ ਚੀਜ਼ ਨਹੀਂ ਹੈ। ਸਕੂਲ ਬੰਦ ਪਏ ਹਨ। ਇਨ੍ਹਾਂ ਦੇ ਸਟਾਫ਼ ਨੇ, ਪ੍ਰਸ਼ਾਸਨ ਨੇ ਇਨ੍ਹਾਂ ਨੂੰ ਬਲੈਕਮੇਲ ਕੀਤਾ ਹੈ ਕਿ ਸਾਡੇ ਸਕੂਲ ਸਹੀ ਚੱਲ ਰਹੇ ਹਨ। ਮੈਂ ਤਾਂ ਤੁਹਾਡੇ ਰਾਹੀਂ ਬੀਬੀ ਜੀ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਆਉਂਦੇ ਸਮੇਂ ਵਿਚ ਜਿਹੜੇ ਇਹ ਸਕੂਲ ਹਨ ਇਨ੍ਹਾਂ ਨੂੰ ਚਾਲੂ ਕਰਨ ਵਾਸਤੇ ਕੀ ਕੋਈ ਉਪਰਾਲੇ ਕੀਤੇ ਜਾਣਗੇ ਤਾਂ ਕਿ ਉਥੇ ਸਟਾਫ਼ ਪੂਰਾ ਹੋਵੇ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮੁੜ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਕਿਸੇ ਨੇ ਵੀ ਮੈਨੂੰ ਬਿਲਕੁਲ ਮਿਸਗਾਈਡ ਨਹੀਂ ਕੀਤਾ। ਜੋ ਸੂਚਨਾ ਪ੍ਰਾਪਤ ਹੋਈ ਹੈ, ਉਹ ਪੇਸ਼ ਕੀਤੀ ਗਈ ਹੈ। 252 ਪ੍ਰਵਾਣਿਤ ਅਸਾਮੀਆਂ ਹਨ। ਇਨ੍ਹਾਂ ਵਿਚੋਂ ਕੇਵਲ 12 ਖਾਲੀ ਹਨ ਅਤੇ 240 ਅਸਾਮੀਆਂ ਭਰੀਆਂ ਹੋਈਆਂ ਹਨ।

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਸਬਮਿਟ ਕਰਨਾ ਚਾਹੁੰਦੀ ਹਾਂ।

**ਮਾਨਯੋਗ ਸਪੀਕਰ** : ਸਬਮਿਟ ਇਨ੍ਹਾਂ ਨੇ ਕਰਨਾ ਹੈ, ਤੁਸੀਂ ਨਹੀਂ।

**ਮੰਤਰੀ** : ਸਪੀਕਰ ਸਾਹਿਬ, ਸਕੂਲ ਪ੍ਰਣਾਲੀ ਵਿਚ ਦੋ ਤਰ੍ਹਾਂ ਦੇ ਸਿਸਟਮ ਚੱਲ ਰਹੇ ਹਨ। ਇਕ ਸਿੱਖਿਆ ਵਿਭਾਗ ਵਲੋਂ ਅਤੇ ਦੂਸਰਾ ਪੰਚਾਇਤੀ ਰਾਜ ਸੰਸਥਾਵਾਂ ਤੇ

[ ਸਿੱਖਿਆ ਮੰਤਰੀ ]

ਲੋਕਲ ਬਾਡੀਜ਼ ਵਲੋਂ ਹੈ। ਪੰਚਾਇਤੀ ਰਾਜ ਸੰਸਥਾ ਤੇ ਲੋਕਲ ਬਾਡੀਜ਼ ਵਲੋਂ ਕ੍ਰਮਵਾਰ 4, 2 ਸਕੂਲ ਬ੍ਰਾਂਚਿਜ਼ ਚਲਾਈਆਂ ਜਾ ਰਹੀਆਂ ਹਨ। ਉਨ੍ਹਾਂ ਵਿਚ ਅਧਿਆਪਕ ਪ੍ਰੋਵਾਈਡ ਨਹੀਂ ਕੀਤੇ ਗਏ ਪਰ ਸਿੱਖਿਆ ਵਿਭਾਗ ਵਲੋਂ ਇੱਕ-ਇੱਕ ਅਧਿਆਪਕ ਮੁਹੱਈਆ ਕਰਕੇ ਕਾਰਜ ਚਲਾਇਆ ਜਾ ਰਿਹਾ ਹੈ।

———

## ਜਲਾਲਾਬਾਦ ਸਬ-ਡਵੀਜ਼ਨ ਵਿਚ ਸੀਨੀਅਰ ਸੈਕੰਡਰੀ ਸਕੂਲਾਂ ਦੀ ਗਿਣਤੀ

*27. **ਸਰਦਾਰ ਸ਼ੇਰ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਲਾਲਾਬਾਦ ਸਬ-ਡਵੀਜ਼ਨ ਵਿਚ ਸੀਨੀਅਰ ਸੈਕੰਡਰੀ ਸਕੂਲਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਅਜਿਹੇ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਸੀਨੀਅਰ ਸੈਕੰਡਰੀ ਕਲਾਸਾਂ ਚਲ ਰਹੀਆਂ ਹਨ?

**ਡਾਕਟਰ ਉਪਿੰਦਰਜੀਤ ਕੌਰ** : ਜਲਾਲਾਬਾਦ ਸਬ ਡਵੀਜ਼ਨ ਵਿਚ 11 ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਹਨ। ਇਨ੍ਹਾਂ ਸਾਰੇ ਸਕੂਲਾਂ ਵਿਚ +1 ਅਤੇ +2 ਕਲਾਸਾਂ ਚੱਲ ਰਹੀਆਂ ਹਨ।

**ਸਰਦਾਰ ਸ਼ੇਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਾਂ ਤਾਂ ਇਹ ਇਸ ਸਬੰਧੀ ਫਿਜੀਕਲ ਇਨਕੁਆਇਰੀ ਕਰਵਾਉਣ ਕਿਉਂਕਿ ਇਨ੍ਹਾਂ ਸੀਨੀਅਰ ਸੈਕੰਡਰੀ ਸਕੂਲਾਂ ਦੇ ਵਿਚ ਕਿੰਨੇ ਹੀ ਅਜਿਹੇ ਸਕੂਲ ਹਨ, ਜਿਨ੍ਹਾਂ ਵਿਚ ਪੰਜ ਸਾਲ ਤੋਂ ਲਗਾਤਾਰ ਉਥੇ ਕਲਾਸਾਂ ਨਹੀਂ ਲੱਗੀਆਂ। ਜਿਸ ਤਰ੍ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ +2 ਦੀਆਂ ਸਾਰੀਆਂ ਕਲਾਸਾਂ ਉਥੇ ਚਲ ਰਹੀਆਂ ਹਨ। ਇਸ ਦਾ ਪ੍ਰਸ਼ਾਸਨ ਵਲੋਂ ਸਰਵੇ ਕਰਵਾ ਕੇ ਵੀ ਦੇਖਿਆ ਜਾਵੇ, ਮੇਰੇ ਖਿਆਲ ਵਿਚ 50% ਤੋਂ ਵੱਧ ਇਹੋ ਜਿਹੇ ਸਕੂਲ ਮੈਂ ਦੱਸ ਸਕਦਾ ਹਾਂ। ਪੰਜ ਸਕੂਲ ਤਾਂ ਇਹੋ ਜਿਹੇ ਹਨ ਜਿਨ੍ਹਾਂ ਵਿਚ ਮੈਟ੍ਰਿਕ ਤੋਂ ਬਾਅਦ 10+1 ਦੀ ਵੀ ਕੋਈ ਕਲਾਸ ਨਹੀਂ ਲੱਗੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਕੂਲ ਆਉਣ ਵਾਲੇ ਸਮੇਂ ਵਿਚ ਚੱਲ ਪੈਣਗੇ? ਇੱਕ ਪਿੰਡ ਹੈ ਬੇਮੋਚੜਕਲਾਂ ...

**ਮਾਨਯੋਗ ਸਪੀਕਰ** : ਹਾਂ ਜੀ, ਦੱਸ ਦਿਓ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜੋ ਮੈਨੂੰ ਸੂਚਨਾ ਪ੍ਰਾਪਤ ਹੋਈ ਹੈ, ਉਸ ਦੇ ਅਨੁਸਾਰ 11 ਦੇ 11 ਸੀਨੀਅਰ ਸੈਕੰਡਰੀ ਸਕੂਲ ਚਲ ਰਹੇ ਹਨ ਔਰ ਨਿਯਮਤ ਰੂਪ ਵਿਚ ਚਲ ਰਹੇ ਹਨ। ਕੁੱਲ ਮਨਜ਼ੂਰ ਆਸਾਮੀਆਂ 270 ਹਨ ਅਤੇ 50 ਆਸਾਮੀਆਂ ਖਾਲੀ ਹਨ, ਜਿਨ੍ਹਾਂ ਨੂੰ ਭਰਨ ਦਾ ਪ੍ਰਬੰਧ ਕੀਤਾ ਜਾਵੇਗਾ। ਬਾਕੀ ਇਨ੍ਹਾਂ ਵਲੋਂ ਜੋ ਹੁਕਮ ਆਇਆ ਹੈ,

ਇਨਕੁਆਇਰੀ ਕਰਵਾਈ ਜਾਵੇ, ਮੈਂ ਇਸ ਬਾਰੇ ਜ਼ਰੂਰ ਆਪਣੇ ਵਿਭਾਗ ਨੂੰ ਕਹਾਂਗੀ ਕਿ ਉਹ ਇਸ ਸਬੰਧੀ ਸਹੀ ਜਾਂਚ ਕਰਕੇ ਮੈਨੂੰ ਲੋੜੀਂਦੀ ਸੂਚਨਾ ਉਪਲਬੱਧ ਕਰੇ ਤਾਂ ਕਿ ਮੈਂ ਇਨ੍ਹਾਂ ਨੂੰ ਦੱਸ ਸਕਾਂ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਮੇਰਾ ਕੁਐਸਚਨ ਹੈ ਕਿ ਕੀ ਇਹ ਸਕੂਲ ਆਉਂਦੇ ਸੈਸ਼ਨ ਵਿਚ ਚੱਲ ਪੈਣਗੇ?

**ਮੰਤਰੀ** : ਕੋਈ ਗੱਲ ਹੀ ਨਹੀਂ ਹੈ ਜੀ। ਮਾਨਯੋਗ ਸਪੀਕਰ ਸਾਹਿਬ, ਅਸੀਂ ਭਰਪੂਰ ਪ੍ਰਯਾਸ ਕਰਾਂਗੇ ਕਿ ਆਉਣ ਵਾਲੇ ਸਮੇਂ ਵਿਚ ਸਾਰੀਆਂ ਖਾਲੀ ਆਸਾਮੀਆਂ ਭਰੀਏ ਔਰ ਇਨਫਰਾਸਟਰਕਚਰ ਪ੍ਰੋਵਾਈਡ ਕਰੀਏ ਤਾਂ ਕਿ ਸਕੂਲ ਨਿਯਮਿਤ ਰੂਪ ਵਿਚ ਸਹੀ ਰੂਪ ਵਿਚ ਚਲ ਸਕਣ। (ਥੰਪਿੰਗ)

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 11 ਅਤੇ 14

(ਸਬੰਧਿਤ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ।)

---

## ਬੱਸਾਂ ਵਿਚ ਅਸ਼ਲੀਲ ਗਾਣੇ ਲਗਾਉਣਾ

*2. **ਸਰਦਾਰ ਮੱਖਣ ਸਿੰਘ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਸਰਕਾਰ ਰਾਜ ਵਿਚ ਬੱਸਾਂ ਵਿਚ ਲਗਾਏ ਜਾਂਦੇ ਅਸ਼ਲੀਲ ਗਾਣਿਆਂ ਨੂੰ ਰੋਕਣ ਲਈ ਕੋਈ ਠੋਸ ਕਦਮ ਚੁੱਕ ਰਹੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ?

**ਮਾਸਟਰ ਮੋਹਨ ਲਾਲ** : ਹਾਂ ਜੀ, ਬੱਸਾਂ ਵਿਚ ਮਿਊਜ਼ਿਕ ਸਿਸਟਮ (ਟੇਪ ਰਿਕਾਰਡ) ਲਗਾਉਣ ਦੀ ਮਨਾਹੀ ਹੈ ਅਤੇ ਇਹ ਮੋਟਰ ਗੱਡੀ ਐਕਟ 1988 ਦੀ ਧਾਰਾ 190 (2) ਦੇ ਤਹਿਤ ਜੁਰਮ ਹੈ। ਇਸ ਸਬੰਧ ਵਿਚ ਪੰਜਾਬ ਰੋਡਵੇਜ਼/ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਡਿਪੂਆਂ ਦੇ ਸਮੂਹ ਜਨਰਲ ਮੈਨੇਜਰਾਂ ਨੂੰ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਕਿਸੇ ਵੀ ਡਰਾਈਵਰ ਨੂੰ ਆਪਣੀ ਪੱਧਰ ਤੇ ਇਨ੍ਹਾਂ ਹਦਾਇਤਾਂ ਦੀ ਉਲੰਘਣਾ ਵਜੋਂ ਕਿਸੇ ਬੱਸ ਵਿਚ ਆਡਿਓ ਸਿਸਟਮ ਲਗਾਉਣ ਦੀ ਆਗਿਆ ਨਾ ਦਿੱਤੀ ਜਾਵੇ। ਬੱਸਾਂ ਦੀ ਚੈਕਿੰਗ ਸਮੇਂ ਚੈਕਿੰਗ ਸਟਾਫ ਵਲੋਂ ਇਹ ਯਕੀਨੀ ਬਣਾਇਆ ਜਾਂਦਾ ਹੈ ਕਿ ਕਿਸੇ ਬੱਸ ਵਿਚ ਆਡਿਓ ਸਿਸਟਮ ਨਾ ਲਗਾਇਆ ਹੋਵੇ।

**ਸਰਦਾਰ ਮੱਖਣ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਪੈਪਸੂ ਰੋਡ ਟਰਾਂਸਪੋਰਟ

[ ਸਰਦਾਰ ਮੱਖਣ ਸਿੰਘ ]

ਕਾਰਪੋਰੇਸ਼ਨ ਅਤੇ ਪੰਜਾਬ ਰੋਡਵੇਜ਼ ਦੇ ਜੀ.ਐਮਜ਼ ਨੂੰ ਹਦਾਇਤਾਂ ਭੇਜ ਦਿੱਤੀਆਂ ਹਨ। ਕੀ ਪ੍ਰਾਈਵੇਟ ਬੱਸਾਂ ਅਤੇ ਮਿੰਨੀ ਬੱਸਾਂ ਵਾਲੇ ਇਨ੍ਹਾਂ ਦੇ ਅਖਤਿਆਰ ਦੇ ਅੰਦਰ ਨਹੀਂ ਆਉਂਦੇ?

**ਮੰਤਰੀ** : ਇਹ ਪ੍ਰਾਈਵੇਟ ਬੱਸਾਂ ਵੀ ਟਰਾਂਸਪੋਰਟ ਵਿਭਾਗ ਦੇ ਅੰਦਰ ਹੀ ਆਉਂਦੀਆਂ ਹਨ। ਜੇ ਕੋਈ ਸ਼ਿਕਾਇਤ ਇਨ੍ਹਾਂ ਨੂੰ ਉਪਲਬਧ ਹੋਈ ਹੈ ਜਾਂ ਇਨ੍ਹਾਂ ਕੋਲ ਕੋਈ ਸ਼ਿਕਾਇਤ ਆਈ ਹੈ, ਉਹ ਇਹ ਦੱਸ ਦੇਣ। ਅਸੀਂ ਅੱਗੇ ਵੀ ਇਸ ਤਰ੍ਹਾਂ ਦੇ ਚਲਾਨ ਕੱਟਦੇ ਹਾਂ। ਇਨ੍ਹਾਂ ਦੀ ਜਾਣਕਾਰੀ ਵਾਸਤੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਮਿਤੀ 1.4.2006 ਤੋਂ ਲੈ ਕੇ ਮਿਤੀ 28.2.2007 ਤੱਕ 3042 ਚਲਾਨ ਕੱਟੇ ਹਨ ਔਰ ਇੱਕ ਹਜ਼ਾਰ ਰੁਪਿਆ ਪਰ ਚਲਾਨ ਬੱਸਾਂ ਵਿਚ ਇਹੋ ਜਿਹੇ ਅਸ਼ਲੀਲ ਗਾਣੇ ਲਗਾਉਣ ਵਾਲਿਆਂ ਤੋਂ ਵਸੂਲ ਕੀਤਾ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਮੈਂ ਤਾਂ ਪੁੱਛਿਆ ਹੈ ਕਿ ਇਨ੍ਹਾਂ ਨੇ ਪੀ.ਆਰ.ਟੀ.ਸੀ. ਦੇ ਜਨਰਲ ਮੈਨੇਜਰਜ਼ ਅਤੇ ਪੰਜਾਬ ਰੋਡਵੇਜ਼ ਦੇ ਜਨਰਲ ਮੈਨੇਜਰਜ਼ ਨੂੰ ਹਦਾਇਤਾਂ ਭੇਜ ਦਿੱਤੀਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪ੍ਰਾਈਵੇਟ ਬੱਸਾਂ ਵਾਲਿਆਂ ਨੂੰ ਇਹ ਹਦਾਇਤਾਂ ਨਹੀਂ ਭੇਜ ਸਕਦੇ? ਕੀ ਉਹ ਇਨ੍ਹਾਂ ਦੇ ਅਖਤਿਆਰ ਅੰਦਰ ਨਹੀਂ ਆਉਂਦੇ?

**ਮਾਨਯੋਗ ਸਪੀਕਰ** : ਮਾਸਟਰ ਮੋਹਨ ਲਾਲ ਜੀ।

**ਮੰਤਰੀ** : ਸਪੀਕਰ ਸਾਹਿਬ, ਪ੍ਰਾਈਵੇਟ ਬੱਸਾਂ ਤੇ ਵੀ ਇਹੀ ਐਕਟ ਲਾਗੂ ਹੁੰਦਾ ਹੈ ਜੀ। ਉਨ੍ਹਾਂ ਦਾ ਵੀ ਚਲਾਨ ਕੀਤਾ ਜਾਂਦਾ ਹੈ।

**ਸਰਦਾਰ ਮੱਖਣ ਸਿੰਘ** : ਮੈਂ ਚਲਾਨ ਬਾਰੇ ਗੱਲ ਨਹੀਂ ਕਰ ਰਿਹਾ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਸ ਸਬੰਧ ਵਿਚ ਕੀ ਕੀਤਾ ਹੈ?

**ਮੰਤਰੀ** : ਪ੍ਰਾਈਵੇਟ ਬੱਸ ਆਪਰੇਟਰਾਂ ਨੂੰ ਵੀ ਇਹੀ ਹਦਾਇਤਾਂ ਜਾਰੀ ਕੀਤੀਆਂ ਜਾਂਦੀਆਂ ਹਨ। ਉਨ੍ਹਾਂ ਦੇ ਚਲਾਨ ਵੀ ਇਸੇ ਤਰ੍ਹਾਂ ਹੀ ਕੀਤੇ ਜਾਂਦੇ ਹਨ।

**ਮਾਨਯੋਗ ਸਪੀਕਰ** : ਸਾਹਨੀ ਜੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਆਪ ਜੀ ਦੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਚਲਾਨ ਬਾਰੇ ਗੱਲ ਕੀਤੀ ਹੈ, ਇਨ੍ਹਾਂ ਵਿਚੋਂ ਪੰਜਾਬ ਰੋਡਵੇਜ਼ ਦੀਆਂ ਬੱਸਾਂ ਦੇ ਕਿੰਨੇ ਚਲਾਨ ਕੀਤੇ ਹਨ ਅਤੇ ਪ੍ਰਾਈਵੇਟ ਬੱਸਾਂ ਦੇ ਕਿੰਨੇ ਚਲਾਨ ਕੀਤੇ ਹਨ? ਸਰਕਾਰ ਦੀਆਂ ਗੱਡੀਆਂ ਨੂੰ ਚੈਕ ਨਹੀਂ ਕੀਤਾ ਜਾਂਦਾ ਅਤੇ ਸਰਕਾਰੀ ਬੱਸਾਂ ਵਿਚ ਡਰਾਈਵਰ ਆਪਣੇ ਟੇਪ ਰਿਕਾਰਡਰ ਲਗਾ ਕੇ ਅਸ਼ਲੀਲ ਗਾਣੇ ਵਜਾਉਂਦੇ ਹਨ।

(ਇਸ ਸਮੇਂ ਆਪੋਜ਼ੀਸ਼ਨ ਬੈਂਚਾਂ ਦੇ ਕੁਝ ਮੈਂਬਰ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**Mr. Speaker :** No Point of Order.

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਚੀਫ ਪਾਰਲੀਮੈਂਟਰੀ ਸੈਕਟਰੀ ਸਾਹਿਬ ਨੂੰ ਇਹ ਨਿਵੇਦਨ ਕਰਨਾ ਚਾਹੁੰਦਾ ਹਾਂ ਅਤੇ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਰੋਡਵੇਜ਼ ਦੀ ਕਿਸੇ ਵੀ ਬੱਸ ਵਿਚ ਕਿਸੇ ਤਰ੍ਹਾਂ ਦੇ ਅਸ਼ਲੀਲ ਗਾਣੇ ਨਹੀਂ ਚਲਦੇ। ਜੇ ਇਨ੍ਹਾਂ ਕੋਲ ਕੋਈ ਕੰਪਲੇਂਟ ਹੈ ਤਾਂ ਇਹ ਦੱਸ ਦੇਣ, ਅਸੀਂ ਐਕਸ਼ਨ ਲਵਾਂਗੇ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਇਹ ਸਾਰੀਆਂ ਲੌਂਗ ਰੂਟ ਦੀਆਂ ਬੱਸਾਂ ਚੈਕ ਕਰ ਲੈਣ, ਇਨ੍ਹਾਂ ਨੂੰ ਸਭ ਪਤਾ ਲੱਗ ਜਾਵੇਗਾ।

**ਮਾਨਯੋਗ ਸਪੀਕਰ :** ਨੈਕਸਟ ਕੁਐਸਚਨ, ਮੋਫਰ ਸਾਹਿਬ।

---

## ਸਰਕਾਰੀ ਮਕਾਨਾਂ ਦੀ ਮੁਰੰਮਤ

*9. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲ 2005-06 ਅਤੇ 2006-07 ਦੌਰਾਨ ਸੈਕਟਰ 39-ਸੀ ਅਤੇ ਡੀ, ਚੰਡੀਗੜ੍ਹ ਵਿਚ ਸਰਕਾਰੀ ਕਰਮਚਾਰੀਆਂ ਨੂੰ ਅਲਾਟ ਕੀਤੇ ਗਏ ਸਰਕਾਰੀ ਮਕਾਨਾਂ ਦੀ ਦੇਖਭਾਲ ਅਤੇ ਮੁਰੰਮਤ ਉਤੇ ਕਿੰਨਾ ਖਰਚ ਕੀਤਾ ਗਿਆ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸੈਕਟਰ 39-ਸੀ ਅਤੇ 39-ਡੀ ਚੰਡੀਗੜ੍ਹ ਵਿਖੇ ਸਰਕਾਰੀ ਕਰਮਚਾਰੀਆਂ ਨੂੰ ਅਲਾਟ ਕੀਤੇ ਹੋਏ ਸਰਕਾਰੀ ਮਕਾਨਾਂ ਦੀ ਸਾਂਭ ਸੰਭਾਲ ਅਤੇ ਮੁਰੰਮਤ ਉਤੇ ਸਾਲ 2005-06 ਵਿਚ 65.05 ਲੱਖ ਰੁਪਏ ਅਤੇ ਸਾਲ 2006-07 ਵਿਚ 54.52 ਲੱਖ ਰੁਪਏ ਦਾ ਖਰਚਾ ਕੀਤਾ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਰੇ ਕਰਮਚਾਰੀਆਂ ਦੇ ਮਕਾਨਾਂ ਦੀ ਰਿਪੇਅਰ ਹੋ ਗਈ ਹੈ ਪਰ ਕਲਾਸ 3 ਅਤੇ 4 ਦੇ ਮਕਾਨਾਂ ਦੀ ਰਿਪੇਅਰ ਨਹੀਂ ਹੋਈ।

**ਮੰਤਰੀ :** ਸਪੀਕਰ ਸਾਹਿਬ, ਸਾਡੇ ਕੋਲ ਜਿਸ ਤਰ੍ਹਾਂ ਕੰਪਲੇਂਟਸ ਆਉਂਦੀਆਂ ਹਨ, ਸਾਡਾ ਮੈਂਟੀਨੈਂਸ ਸਟਾਫ ਉਸੇ ਤਰ੍ਹਾਂ ਰਿਪੇਅਰ ਵਰਕ ਕਰਦਾ ਹੈ। ਇਸ ਦਾ ਸਾਰੇ ਕੁਆਰਟਰਾਂ ਨਾਲ ਕੋਈ ਸਬੰਧ ਨਹੀਂ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਰਿਪੇਅਰ ਦੀ ਬਹੁਤ ਵੱਡੀ ਅਮਾਊਂਟ ਨਹੀਂ ਹੈ। ਪਿਛਲੇ ਸਾਲ ਇਹ 65 ਲੱਖ ਰੁਪਏ ਸੀ, ਹੁਣ 54 ਲੱਖ ਰੁਪਏ ਹੈ। ਇਹ ਰਿਪੇਅਰਜ਼ ਹੋਣੀਆਂ ਚਾਹੀਦੀਆਂ ਹਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਵਾਈਟ ਵਾਸ਼ਿੰਗ ਅਤੇ ਪੇਂਟਿੰਗ ਰੈਗੂਲਰ ਬੇਸਿਜ਼ ਤੇ ਹੁੰਦੀ ਹੈ ਅਤੇ ਬਾਕੀ ਰਿਪੇਅਰ ਜਿਸ ਤਰ੍ਹਾਂ ਕੋਈ ਕੰਪਲੇਂਟ ਆਉਂਦੀ ਹੈ ਤਾਂ ਹੀ ਕੀਤੀ ਜਾਂਦੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਸ ਵਿਚ ਕੁਆਲਿਟੀ ਆਫ ਵਰਕ ਵੀ ਹੋਰ ਅੱਛਾ ਹੋਣਾ ਚਾਹੀਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਮਾੜੀ ਕੁਆਲਿਟੀ ਦੀ ਕੋਈ ਸਪੈਸਿਫਿਕ ਕੰਪਲੇਂਟ ਦੇ ਦੇਣ, ਅਸੀਂ ਇਨਕੁਆਇਰੀ ਕਰਵਾਵਾਂਗੇ ਤੇ ਐਕਸ਼ਨ ਲਵਾਂਗੇ।

------

## ਜ਼ਿਲ੍ਹਾ ਨਵਾਂਸ਼ਹਿਰ ਵਿਚ ਪੈਂਦੀਆਂ ਸੜਕਾਂ ਦੀ ਮੁਰੰਮਤ

*15. **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਜ਼ਿਲ੍ਹਾ ਨਵਾਂਸ਼ਹਿਰ ਵਿਚ ਪੈਂਦੀਆਂ ਬੰਗਾ-ਕਟਾਰੀਆ, ਬੰਗਾ-ਰਾਮਪੁਰ, ਗੁਨਾਚੌਰ-ਸਰਹਾਲ ਮੁੰਡੀ ਸੜਕਾਂ ਦੀ ਖਸਤਾ ਹਾਲਤ ਨੂੰ ਧਿਆਨ ਵਿਚ ਰੱਖਦੇ ਹੋਏ ਇਨ੍ਹਾਂ ਦੀ ਅਗਲੇ ਵਿੱਤੀ ਸਾਲ ਦੇ ਦੌਰਾਨ ਮੁਰੰਮਤ ਕਰਵਾਉਣ ਦੀ ਕੋਈ ਤਜਵੀਜ਼ ਰੱਖਦੀ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਬੰਗਾ-ਕਟਾਰੀਆ ਸੜਕ ਦੀ ਰਿਪੇਅਰ ਦੀ ਤਜਵੀਜ਼ ਹੈ। ਬੰਗਾ-ਰਾਮਪੁਰ ਅਤੇ ਗੁਨਾਚੌਰ-ਸਰਹਾਲ ਮੁੰਡੀ ਸੜਕਾਂ ਦੀ ਰਿਪੇਅਰ ਦੀ ਅਜੇ ਕੋਈ ਤਜਵੀਜ਼ ਨਹੀਂ ਹੈ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬੰਗਾ ਤੋਂ ਕਟਾਰੀਆ ਸੜਕ ਕਦੋਂ ਤੱਕ ਬਣਾ ਕੇ ਮੁਕੰਮਲ ਕਰ ਦਿੱਤੀ ਜਾਵੇਗੀ? ਬੰਗਾ-ਰਾਮਪੁਰ ਅਤੇ ਗੁਨਾਚੌਰ-ਸਰਹਾਲ ਮੁੰਡੀ ਸੜਕ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਪਿਛਲੀ ਸਰਕਾਰ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਚੌੜੀ ਕਰਕੇ ਬਣਾ ਕੇ ਦਿੱਤੀ ਸੀ। ਇਹ ਤਿੰਨੇ ਸੜਕਾਂ ਉਦੋਂ ਵੀ ਚੌੜੀਆਂ ਕੀਤੀਆਂ ਗਈਆਂ ਸਨ। ਉਸ ਤੋਂ ਬਾਦ ਕਾਂਗਰਸ ਸਰਕਾਰ ਨੇ ਬੱਜਰੀ ਜਾਂ ਲੁੱਕ ਦਾ ਇਕ ਵੀ ਕੜਾਹੀਆ ਨਹੀਂ ਪਾਇਆ। ਇਸ ਦੇ ਨਤੀਜੇ ਵਜੋਂ ਲੋਕਾਂ ਨੇ ਆਪਣਾ ਫਰਜ਼ ਨਿਭਾਅ

ਦਿੱਤਾ ਅਤੇ ਕਾਂਗਰਸ ਸਰਕਾਰ ਨੂੰ ਆਪਣੇ ਗਲੋਂ ਲਾਹ ਦਿੱਤਾ। ਪਿਛਲੀ ਕਾਂਗਰਸ ਸਰਕਾਰ ਕਾਰਣ ਇਨ੍ਹਾਂ ਸੜਕਾਂ ਦੀ ਮਾੜੀ ਹਾਲਤ ਕਰਕੇ ਲੋਕ ਬੜਾ ਦੁਖ ਉਠਾ ਰਹੇ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਸੜਕਾਂ ਦੀ ਮੁਰੰਮਤ ਕਦੋਂ ਤੱਕ ਕਰਵਾ ਦਿੱਤੀ ਜਾਵੇਗੀ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਹਿਲੀਆਂ ਦੋ ਸੜਕਾਂ ਦੇ ਟੈਂਡਰ ਹੋ ਚੁੱਕੇ ਹਨ ਅਤੇ ਇਹ ਬਹੁਤ ਛੇਤੀ ਬਣਾਈਆਂ ਜਾ ਰਹੀਆਂ ਹਨ। ਜਿਥੋਂ ਤੱਕ ਗੁਣਾਚੌਰ-ਸਰਹਾਲ ਮੰਡੀ ਸੜਕ ਦਾ ਸਵਾਲ ਹੈ, ਇਸ ਦੀ ਮੁਰੰਮਤ ਦਾ ਸਮਾਂ ਅਜੇ ਰਹਿੰਦਾ ਹੈ। ਇਹ ਅਗਲੇ ਸਾਲ ਬਣਾ ਦਿੱਤੀ ਜਾਵੇਗੀ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਉਣ ਵਾਲੇ ਵਿੱਤੀ ਸਾਲ 2007-08 ਵਿਚ ਇਨ੍ਹਾਂ ਸੜਕਾਂ ਦੀ ਜਲਦੀ ਤੋਂ ਜਲਦੀ ਰਿਪੇਅਰ ਕਰਵਾ ਕੇ ਲੋਕਾਂ ਨੂੰ ਸਹੂਲਤ ਦੇਣ ਦੀ ਇਹ ਕ੍ਰਿਪਾਲਤਾ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਸੜਕਾਂ ਚੌੜੀਆਂ ਵੀ ਕਰਾਂਗੇ, ਵਧੀਆ ਬਣਾ ਕੇ ਵੀ ਦੇਵਾਂਗੇ ਅਤੇ ਟਾਈਮ ਤੋਂ ਪਹਿਲਾਂ ਮੁਕੰਮਲ ਵੀ ਕਰ ਦੇਵਾਂਗੇ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 10**

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਤਹਿਸੀਲ ਬਲਾਚੌਰ, ਜ਼ਿਲ੍ਹਾ ਨਵਾਂ ਸ਼ਹਿਰ ਵਿਚ ਨਵੇਂ ਟਿਊਬਵੈੱਲ ਲਗਾਉਣਾ

*17. **ਚੌਧਰੀ ਨੰਦ ਲਾਲ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਹਿਸੀਲ ਬਲਾਚੌਰ, ਜ਼ਿਲ੍ਹਾ ਨਵਾਂ ਸ਼ਹਿਰ ਵਿਚ ਸਿੰਜਾਈ ਮੰਤਵਾਂ ਲਈ ਨਵੇਂ ਟਿਊਬਵੈੱਲ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਪੰਜਾਬ ਸਰਕਾਰ ਨੇ ਪੰਜਾਬ ਨਿਰਮਾਣ ਪ੍ਰੋਗਰਾਮ ਤਹਿਤ 25 ਟਿਊਬਵੈੱਲ ਤਹਿਸੀਲ ਬਲਾਚੌਰ, ਜ਼ਿਲ੍ਹਾ ਨਵਾਂ ਸ਼ਹਿਰ ਵਿਚ 868.30 ਲੱਖ ਰੁਪਏ ਦੀ ਲਾਗਤ ਨਾਲ ਲਗਾਉਣ ਦੀ ਮਨਜ਼ੂਰੀ ਦਿੱਤੀ ਹੋਈ ਹੈ, ਜਿਸ ਵਿਚੋਂ 10

[ ਸਿੰਜਾਈ ਮੰਤਰੀ ]

ਟਿਊਬਵੈੱਲ ਬਲਾਚੌਰ ਬਲਾਕ ਅਤੇ 15 ਟਿਊਬਵੈੱਲ ਸਰੋਆ ਬਲਾਕ ਵਿੱਚ ਲਗਾਏ ਜਾ ਰਹੇ ਹਨ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸਿੰਜਾਈ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਲੋਕਾਂ ਦੀ ਮੰਗ ਹੈ ਕਿ 50 ਟਿਊਬਵੈੱਲ ਇਸ ਸਾਲ ਹੋਰ ਲਗਾਏ ਜਾਣ। ਕੀ ਮੰਤਰੀ ਜੀ ਅਜਿਹਾ ਕਰਨ ਨੂੰ ਤਿਆਰ ਹਨ ਤਾਂ ਕਿ ਕੰਡੀ-ਬਲਾਚੌਰ ਇਲਾਕੇ ਦੀ ਜੋ ਡਿਮਾਂਡ ਹੈ, ਉਹ ਪੂਰੀ ਹੋ ਸਕੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਸਟੇਟ ਪਲੈਨ ਵਿਚ 25 ਟਿਊਬਵੈੱਲਾਂ ਦੀ ਪ੍ਰੋਵੀਜ਼ਨ ਰੱਖੀ ਹੈ। ਇਨ੍ਹਾਂ ਵਿਚੋਂ ਜਿਹੜੇ ਟਿਊਬਵੈੱਲ ਜ਼ਿਆਦਾ ਜ਼ਰੂਰੀ ਹਨ, ਉਹ ਇਹ ਦੱਸ ਦੇਣ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਸਾਡੀ ਮੰਗ ਹੈ ਕਿ 50 ਟਿਊਬਵੈੱਲ ਹੋਰ ਦਿੱਤੇ ਜਾਣ। ਸਾਡੇ ਵਾਸਤੇ ਇਹ ਸਾਰੇ ਜ਼ਰੂਰੀ ਹਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਕੋਲ ਹਾਲੇ 25 ਟਿਊਬਵੈੱਲਾਂ ਦੀ ਹੀ ਪ੍ਰੋਵੀਜ਼ਨ ਹੈ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, 25 ਟਿਊਬਵੈੱਲਾਂ ਵਾਸਤੇ ਇਨ੍ਹਾਂ ਦਾ ਬਹੁਤ-ਬਹੁਤ ਧੰਨਵਾਦ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਦੇ ਦਿੱਤੇ ਜਾਣਗੇ? ਬਾਕੀਆਂ ਬਾਰੇ ਫਿਰ ਵੇਖੀ ਜਾਵੇਗੀ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਰੋਪੜ, ਮੋਹਾਲੀ, ਪਟਿਆਲਾ ਅਤੇ ਫਤਹਿਗੜ੍ਹ ਸਾਹਿਬ ਜ਼ਿਲ੍ਹਿਆਂ ਵਿਚ ਸਿੰਜਾਈ ਲਈ ਦਰਿਆਈ ਪਾਣੀ ਦੀ ਸਪਲਾਈ

*22. **ਸਰਦਾਰ ਸੁਖਪਾਲ ਸਿੰਘ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਣਾਈ ਜਾਣ ਵਾਲੀ ਤਜਵੀਜ਼ਤ ਦਸ਼ਮੇਸ਼ ਨਹਿਰ ਰਾਹੀਂ ਮੋਹਾਲੀ, ਰੋਪੜ, ਫਤਹਿਗੜ੍ਹ ਸਾਹਿਬ ਅਤੇ ਪਟਿਆਲਾ ਜ਼ਿਲ੍ਹਿਆਂ ਵਿਚ ਸਿੰਜਾਈ ਲਈ ਦਰਿਆਈ ਪਾਣੀ ਦੇ ਸਪਲਾਈ ਕੀਤੇ ਜਾਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਜੀ ਹਾਂ। ਪੰਜਾਬ ਖੇਤਰ ਦੇ ਰੋਪੜ, ਫਤਹਿਗੜ੍ਹ ਸਾਹਿਬ ਅਤੇ ਪਟਿਆਲਾ ਜ਼ਿਲ੍ਹਿਆਂ ਵਿਚ 1 ਲੱਖ 30 ਹਜ਼ਾਰ ਹੈਕਟੇਅਰ ਨੂੰ ਸਿੰਜਾਈ ਸਹੂਲਤਾਂ ਦੇਣ ਲਈ ਸ਼੍ਰੀ ਦਸ਼ਮੇਸ਼ ਇਰੀਗੇਸ਼ਨ ਪ੍ਰੋਜੈਕਟ (ਜੋ ਕਿ ਐਸ.ਵਾਈ.ਐਲ. ਕੈਨਾਲ ਭਾਗ ਤੀਜਾ ਦਾ ਬਦਲਿਆ ਰੂਪ ਹੈ) ਬਣਾਇਆ ਗਿਆ ਹੈ। ਇਸ ਪ੍ਰੋਜੈਕਟ ਲਈ 900 ਕਿਊਸਕ ਪਾਣੀ ਅਨੰਦਪੁਰ ਸਾਹਿਬ ਹਾਈਡਲ ਦੀ ਟੇਲ (ਲੋਹੰਡ ਖੱਡ) ਤੋਂ ਲਿਆ ਜਾਵੇਗਾ। ਇਸ ਦੀ ਲਾਗਤ ਜਨਵਰੀ, 2006 ਦੇ ਮੁੱਖ ਸੂਚਕ ਅੰਕ ਤੇ 857 ਕਰੋੜ ਬਣੀ ਹੈ। ਇਸ ਪ੍ਰੋਜੈਕਟ ਦੀ ਡੀਟੇਲਡ ਰਿਪੋਰਟ ਕੇਂਦਰੀ ਜਲ ਕਮਿਸ਼ਨ, ਨਵੀਂ ਦਿੱਲੀ ਕੋਲ ਮਨਜ਼ੂਰੀ ਹਿੱਤ ਮਾਰਚ, 2006 ਨੂੰ ਭੇਜੀ ਹੈ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਕੰਮ ਲਈ ਇਸ ਸਦਨ ਵਿਚ ਇਹ ਕੋਈ ਟੈਂਟੇਟਿਵ ਟਾਈਮ ਫਰੇਮ ਦੇ ਸਕਦੇ ਹਨ? ਮਾਲਵਾ ਜ਼ਿਲ੍ਹਿਆਂ ਨੂੰ ਪਾਣੀ ਦੀ ਸਪਲਾਈ ਦੇਣ ਦਾ ਇਹ ਇਕ ਬੜਾ ਅਹਿਮ ਪ੍ਰੋਜੈਕਟ ਹੈ। ਇਹ ਇਸ ਦੇ ਵਾਸਤੇ ਕੋਈ ਟਾਈਮ ਫਰੇਮ ਦੱਸ ਦੇਣ ਕਿ ਇਸ ਵੇਲੇ ਤੱਕ ਇਹ ਪ੍ਰੋਜੈਕਟ ਚਾਲੂ ਕਰ ਦਿੱਤਾ ਜਾਵੇਗਾ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਨੂੰ ਬਣਾਉਣ ਵਾਸਤੇ ਚਾਰ ਸਾਲ ਦਾ ਟਾਈਮ ਨਿਸ਼ਚਿਤ ਕੀਤਾ ਗਿਆ ਹੈ। ਪਰ ਅਜੇ ਸਾਨੂੰ ਸੈਂਟਰਲ ਵਾਟਰ ਕਮਿਸ਼ਨ ਕੋਲੋਂ ਇਸ ਦੀ ਪਰਮਿਸ਼ਨ ਨਹੀਂ ਮਿਲੀ। ਜਦੋਂ ਇਹ ਪਰਮਿਸ਼ਨ ਮਿਲ ਜਾਵੇਗੀ ਉਸ ਤੋਂ ਚਾਰ ਸਾਲ ਬਾਅਦ ਦਾ ਟਾਈਮ ਇਸ ਵਾਸਤੇ ਰੱਖਿਆ ਗਿਆ ਹੈ।

———

## ਸੁਲਤਾਨਪੁਰ ਲੋਧੀ ਵਿਚ ਬੇਈਂ ਨਦੀ ਦੇ ਪਾਣੀ ਨੂੰ ਸਾਫ਼ ਕਰਨ ਲਈ ਗ੍ਰਾਂਟ

*21. **ਸਰਦਾਰ ਸੁਖਪਾਲ ਸਿੰਘ** : ਕੀ ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਾਲ ਹੀ ਵਿੱਚ ਬੇਈਂ ਨਦੀ ਦੇ ਪਾਣੀ ਨੂੰ ਸਾਫ਼ ਕਰਨ ਲਈ ਦਿੱਤੀ ਗਈ ਕੋਈ ਗ੍ਰਾਂਟ ਸਰਕਾਰ ਦੁਆਰਾ ਰੋਕ ਲਈ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਣ ਕੀ ਹਨ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਹਾਂ ਜੀ। ਰਾਜ ਸਰਕਾਰ ਵਲੋਂ ਪਵਿੱਤਰ ਬੇਈਂ ਦੇ ਸ਼ੁੱਧੀਕਰਣ ਲਈ ਗਰਾਂਟ ਅਸਥਾਈ ਤੌਰ ਤੇ ਰੋਕ ਦਿੱਤੀ ਗਈ ਹੈ। ਪਰੰਤੂ ਚਾਲੂ ਕੰਮਾਂ ਨੂੰ ਨਹੀਂ ਰੋਕਿਆ ਜਾਵੇਗਾ ਅਤੇ ਬੇਈਂ ਨੂੰ ਸਾਫ ਕਰਨ ਲਈ ਰੋਕੀ ਗਈ ਰਾਸ਼ੀ ਦੀ ਅਪਰੈਲ, 2007 ਵਿਚ ਮੁੜ ਵੰਡ ਕੀਤੀ ਜਾਵੇਗੀ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਵਜ਼ੀਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਇਕ ਬਹੁਤ ਹੀ ਮਹੱਤਵਪੂਰਣ ਗੁਰੂ ਨਾਨਕ ਦੇਵ ਸਾਹਿਬ ਦੀ ਬੇਈਂ ਦਾ ਮਸਲਾ ਸੀ, ਇਸ ਦੇ ਉੱਤੇ ਬਹੁਤੀ ਸਿਆਸਤ ਨਹੀਂ ਸੀ ਕਰਨੀ ਚਾਹੀਦੀ। ਇਸ ਨੂੰ ਰੋਕਣਾ ਸਰਕਾਰ ਵੱਲੋਂ ਬੜਾ ਤੰਗ ਨਜ਼ਰੀਏ ਦਾ ਸਬੂਤ ਹੈ। Can he please assure the House as to when and how much amount, which is pending, will be disbursed for this very honourable purpose?

**ਮੰਤਰੀ** : ਸਪੀਕਰ ਸਾਹਿਬ, ਮੇਰੇ ਕਾਬਲ ਸਾਥੀ ਨੇ ਮੇਰੇ ਜਵਾਬ ਨੂੰ ਸਹੀ ਤਰੀਕੇ ਨਾਲ ਧਿਆਨ ਨਾਲ ਨਹੀਂ ਸੁਣਿਆ। ਮੈਂ ਕਿਸੇ ਤਰੀਕੇ ਦੀ ਜਿਹੜੀ ਗਰਾਂਟ ਮਿਲੀ ਹੈ, ਉਹ ਰੋਕੀ ਨਹੀਂ ਹੈ। ਜਿਹੜੇ ਕੰਮ ਲਈ ਜਿੰਨੇ ਪੈਸੇ ਆਏ, ਉਸ ਨਾਲ ਕੰਮ ਚੱਲ ਰਿਹਾ ਹੈ। ਜਿਹੜੇ ਪੈਸੇ ਵਾਪਸ ਜਮ੍ਹਾਂ ਹੋਏ ਹਨ, ਉਹਦੀ ਹਾਲੇ ਲੋੜ ਨਹੀਂ ਹੈ ਕਿਉਂਕਿ ਜਿਹੜੇ ਪੈਸੇ ਦਿੱਤੇ ਗਏ ਹਨ, ਉਹਦੇ ਨਾਲ ਕੰਮ ਚੱਲ ਰਿਹਾ ਹੈ। ਕੰਮ ਰੋਕਿਆ ਨਹੀਂ ਗਿਆ। ਇਹ ਅਕਾਊਂਟਿੰਗ ਦਾ ਹਿੱਸਾ ਹੈ। ਜਦੋਂ ਫਾਇਨੈਂਸ਼ੀਅਲ ਯੀਅਰ ਬੰਦ ਹੁੰਦਾ ਹੈ, ਉਦੋਂ ਪੈਸੇ ਜਮ੍ਹਾਂ ਹੋ ਜਾਂਦੇ ਹਨ। ਅਪ੍ਰੈਲ ਦੇ ਮਹੀਨੇ ਵਿਚ ਪੈਸੇ ਫਿਰ ਮਿਲ ਜਾਂਦੇ ਹਨ। ਲੇਕਿਨ ਕਿਸੇ ਤਰੀਕੇ ਨਾਲ ਕੰਮ ਨਹੀਂ ਰੋਕਿਆ ਗਿਆ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਲਿਖਤੀ ਜਵਾਬ ਵਿਚ ਕਿਹਾ ਹੈ ਕਿ that the amount frozen would be reallocated. That clearly means that the amount stands frozen. ਮੈਂ ਇਨ੍ਹਾਂ ਦੀ ਇਨਟੈਸ਼ਨ ਤੇ ਕੋਈ ਡਾਊਟ ਨਹੀਂ ਕਰਨਾ ਚਾਹੁੰਦਾ ਕਿ ਇਹ ਕਦੋਂ ਤੱਕ ਕਰ ਦੇਣਗੇ। ਇਹ ਬੇਈਂ ਨੂੰ ਸਾਫ ਕਰਨ ਦਾ ਸਾਰਾ ਮਸਲਾ ਰਾਸ਼ਟਰਪਤੀ ਜੀ ਦੀ ਨਜ਼ਰਸਾਨੀ ਵਿਚ ਹੈ। ਉਨ੍ਹਾਂ ਦੇ ਜ਼ਰੀਏ, ਉਨ੍ਹਾਂ ਨੇ ਵਿਸ਼ੇਸ਼ ਤੌਰ ਤੇ ਇੰਟਰੈਸਟ ਲੈ ਕੇ ਸਾਰਾ ਕੁਝ ਸ਼ੁਰੂ ਕਰਵਾਇਆ ਹੈ। ਇਸਦੇ ਵਿਚ ਕੋਈ ਪਾਲੇਟਿਕਸ ਵਾਲੀ ਗੱਲ ਨਹੀਂ ਹੈ। Sir, I just want an assurance from the Minister. That is all.

**ਮਾਨਯੋਗ ਸਪੀਕਰ** : ਤੁਹਾਡਾ ਜਵਾਬ ਤਾਂ ਆ ਹੀ ਗਿਆ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਜਿਵੇਂ ਪਹਿਲਾਂ ਵੀ ਕਿਹਾ ਹੈ ਕਿ ਕਿਸੇ ਤਰੀਕੇ ਦੇ ਨਾਲ ਇਸ ਨੂੰ ਰੋਕਿਆ ਨਹੀਂ ਗਿਆ। ਇਸਦੇ ਵਿਚ ਜਿਹੜੀ ਇਨ੍ਹਾਂ ਦੀ ਚਿੰਤਾਤ ਹੈ, ਉਹ ਚਿੰਤਾ ਉਸ ਤੋਂ ਵੱਧ ਸਾਡੀ ਵੀ ਹੈ। ਇਸ ਕੰਮ ਦੇ ਵਿਚ ਕਿਸੇ ਤਰੀਕੇ ਦੀ ਕੋਈ ਰੋਕ ਨਹੀਂ ਹੋਏਗੀ। ਕੰਮ ਚਲਦੇ ਰਹਿਣਗੇ। ਜਿਹੜੇ ਪੈਸੇ ਟੈਂਪ੍ਰੇਰਲੀ ਵਾਪਸ ਲਏ ਹਨ, ਉਹ ਅਪ੍ਰੈਲ ਦੇ ਪਹਿਲੇ ਹਫ਼ਤੇ ਸਾਨੂੰ ਮਿਲ ਜਾਣਗੇ। (ਥੰਪਿੰਗ) ਲੇਕਿਨ ਕੰਮ ਨਹੀਂ ਰੋਕਿਆ ਜਾਵੇਗਾ। ਮੈਂ ਬਾਰ-ਬਾਰ ਇਹੀ ਕਹਿ ਰਿਹਾ ਹਾਂ।

ਮਾਨਯੋਗ ਸਪੀਕਰ : ਹੁਣ ਸਵਾਲ ਮੁੱਕ ਗਏ ਹਨ।

---

## UNSTARRED QUESTIONS AND ANSWERS

### ਜ਼ਿਲ੍ਹਾ ਬਠਿੰਡਾ ਵਿਖੇ ਮਾਰਕੀਟ ਫ਼ੀਸ ਦੀ ਵਸੂਲੀ

1. **ਸਰਦਾਰ ਮੱਖਣ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਬਠਿੰਡਾ ਵਿਚ ਰਾਮਾ, ਸੰਗਤ, ਤਲਵੰਡੀ, ਮੌੜ ਅਤੇ ਬਠਿੰਡਾ ਬਲਾਕਾਂ ਵਿਚ ਅਨਾਜ ਮੰਡੀਆਂ ਅਤੇ ਖਰੀਦ ਕੇਂਦਰਾਂ ਦੀ ਗਿਣਤੀ ਕਿੰਨੀ ਹੈ;

(ਅ) ਸਾਲ 2002-03 ਤੋਂ ਲੈ ਕੇ 2005-06 ਤੱਕ ਦੇ ਦੌਰਾਨ ਉਪਰੋਕਤ ਭਾਗ (ੳ) ਵਿਚ ਵਰਣਿਤ ਖਰੀਦ ਕੇਂਦਰਾਂ ਤੋਂ ਖਰੀਦੀ ਗਈ ਜਿਣਸ ਦੇ ਮੌਸਮ-ਵਾਰ ਵੇਰਵੇ ਕੀ ਹਨ ਅਤੇ ਇਨ੍ਹਾਂ ਵਿਚੋਂ ਵਸੂਲ ਕੀਤੀ ਗਈ ਮਾਰਕੀਟ ਫ਼ੀਸ ਦੀ ਰਕਮ ਕਿੰਨੀ ਹੈ?

**ਸਰਦਾਰ ਸੁੱਚਾ ਸਿੰਘ ਲੰਗਾਹ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

[ ਖੇਤੀਬਾੜੀ ਮੰਤਰੀ ]

## ਸੂਚਨਾ

ਸਾਲ 2002-03 ਤੋਂ 2005-06 ਦੌਰਾਨ ਬਲਾਕ ਅਧੀਨ ਪੈਂਦੇ ਮਾਰਕੀਟ ਕਮੇਟੀ ਵਾਈਜ਼ ਮੁੱਖ ਯਾਰਡ, ਸਬ ਯਾਰਡ, ਖ੍ਰੀਦ ਕੇਂਦਰਾਂ ਦੀ ਕਮਪਾਇਲਡ ਰਿਪੋਰਟ

| ਲੜੀ ਨੰ: | ਬਲਾਕ ਦਾ ਨਾਂ | ਸਾਲ 2002-03 | | | | ਸਾਲ 2003-04 | | | | ਸਾਲ 2004-05 | | | | ਸਾਲ 2005-06 | | | |
|---|---|---|---|---|---|---|---|---|---|---|---|---|---|---|---|---|---|
| | | ਮੁੱਖ ਯਾਰਡ | ਸਬ ਯਾਰਡ | ਖ੍ਰੀਦ ਕੇਂਦਰ | ਕੁੱਲ | ਮੁੱਖ ਯਾਰਡ | ਸਬ ਯਾਰਡ | ਖ੍ਰੀਦ ਕੇਂਦਰ | ਕੁੱਲ | ਮੁੱਖ ਯਾਰਡ | ਸਬ ਯਾਰਡ | ਖ੍ਰੀਦ ਕੇਂਦਰ | ਕੁੱਲ | ਮੁੱਖ ਯਾਰਡ | ਸਬ ਯਾਰਡ | ਖ੍ਰੀਦ ਕੇਂਦਰ | ਕੁੱਲ |
| 1 | ਬਠਿੰਡਾ | 1 | 3 | 6 | 10 | 1 | 3 | 6 | 10 | 1 | 3 | 8 | 12 | 1 | 3 | 8 | 12 |
| 2 | ਮੌੜ | 1 | 0 | 11 | 12 | 1 | 0 | 11 | 12 | 1 | 0 | 11 | 12 | 1 | 0 | 12 | 13 |
| 3 | ਸੰਗਤ | 1 | 2 | 5 | 8 | 1 | 2 | 5 | 8 | 1 | 2 | 8 | 11 | 1 | 2 | 9 | 12 |
| 4 | ਤਲਵੰਡੀ ਸਾਬੋ | 2 | 2 | 13 | 17 | 2 | 2 | 15 | 19 | 2 | 2 | 16 | 20 | 2 | 2 | 16 | 20 |
| | ਕੁੱਲ ਜੋੜ | 5 | 7 | 35 | 47 | 5 | 7 | 37 | 49 | 5 | 7 | 43 | 55 | 5 | 7 | 45 | 57 |

## ਬਲਾਕ ਵਾਈਜ਼ ਕਣਕ/ਪੈਡੀ ਦੀ ਆਮਦ (ਕੁਇੰਟਲਾਂ ਵਿਚ) ਅਤੇ ਮਾਰਕੀਟ ਫ਼ੀਸ ਦੀ ਰਕਮ (ਰੁ: ਵਿਚ)

| ਲੜੀ ਨੰ: | ਬਲਾਕ ਦਾ ਨਾਂ | | ਮੰਡੀ ਦਾ ਨਾਂ | ਸਾਲ 2002-03 | | | | ਸਾਲ 2003-04 | | | |
|---|---|---|---|---|---|---|---|---|---|---|---|
| | | | | ਕਣਕ | ਮਾ/ਫੀਸ | ਝੋਨਾ | ਮਾ/ਫੀਸ | ਕਣਕ | ਮਾ/ਫੀਸ | ਝੋਨਾ | ਮਾ/ਫੀਸ |
| 1 | ਮੌੜ | 1 | ਮੌੜ ਮੰਡੀ ਮੁ/ਯ ਮੌੜ | 365390 | 4530836 | 206306 | 1898015 | 229289 | 2843184 | 249908 | 2873942 |
| | | 2 | ਕੁੱਤੀਵਾਲ ਖ/ਕ ਮੌੜ | 22733 | 281889 | 18917 | 174036 | 23841 | 295628 | 19198 | 220777 |
| | | 3 | ਬੁਰਜ ਖ/ਕ ਮੌੜ | 24578 | 304767 | 20625 | 189750 | 27541 | 341508 | 16338 | 187887 |
| | | 4 | ਗਹਿਰੀ ਬਾਰਾਂ ਸਿੰਘ ਖ/ਕ ਮੌੜ | 17982 | 222977 | 14962 | 137650 | 18877 | 234075 | 22209 | 255404 |
| | | 5 | ਘੁੰਮਣ ਕਲਾਂ ਖ/ਕ ਮੌੜ | 32578 | 403967 | 39671 | 364973 | 39414 | 488734 | 34845 | 400718 |
| | | 6 | ਕਮਾਲੂ ਖ/ਕ ਮੌੜ | 57228 | 709627 | 39124 | 359941 | 63000 | 781200 | 34813 | 400350 |
| | | 7 | ਕੋਟਲੀ ਖੁਰਦ ਖ/ਕ ਮੌੜ | 12872 | 159613 | 16858 | 155094 | 13974 | 173278 | 23980 | 275770 |
| | | 8 | ਮਾਈਸਰਖਾਨਾ ਖ/ਕ ਮੌੜ | 26041 | 322908 | 22726 | 209079 | 31409 | 389472 | 22747 | 261591 |
| | | 9 | ਰਾਏਖਾਨਾ ਖ/ਕ ਮੌੜ | 26350 | 326740 | 30612 | 281630 | 29150 | 361460 | 33392 | 384008 |
| | | 10 | ਰਾਜਗੜ ਕੁੱਬੇ ਖ/ਕ ਮੌੜ | 28401 | 352172 | 35844 | 329765 | 31917 | 395771 | 35984 | 413816 |
| | | 11 | ਜੋਧਪੁਰ ਪਾਖਰ ਖ/ਕ ਤ/ਸਾਬੋ | 30504 | 378250 | 26036 | 239531 | 33366 | 413738 | 23284 | 267766 |
| | | 12 | ਚੱਠੇਵਾਲਾ ਖ/ਕ ਤ/ਸਾਬੋ | 29968 | 371603 | 23895 | 219834 | 34664 | 429834 | 23416 | 269284 |
| | | | ਜੋੜ | 674625 | 8365350 | 495576 | 4559299 | 576442 | 7147881 | 540114 | 6211311 |
| 2 | ਸੰਗਤ | 1 | ਸੰਗਤ ਮੁ/ਯ ਸੰਗਤ | 129347 | 1603903 | 40271 | 370493 | 129923 | 1611045 | 35883 | 412655 |

[ ਖੇਤੀਬਾੜੀ ਮੰਤਰੀ ]

| ਲੜੀ ਨੰ: | ਬਲਾਕ ਦਾ ਨਾਂ | | ਮੰਡੀ ਦਾ ਨਾਂ | ਸਾਲ 2002-03 | | | | ਸਾਲ 2003-04 | | | |
|---|---|---|---|---|---|---|---|---|---|---|---|
| | | | | ਕਣਕ | ਮਾ/ਫੀਸ | ਝੋਨਾ | ਮਾ/ਫੀਸ | ਕਣਕ | ਮਾ/ਫੀਸ | ਝੋਨਾ | ਮਾ/ਫੀਸ |
| | | 2 | ਪੱਕਾ ਕਲਾਂ ਸ/ਯ ਸੰਗਤ | 47248 | 585875 | 23568 | 216826 | 52268 | 648123 | 22411 | 257727 |
| | | 3 | ਘੁੱਦਾ ਸ/ਯ ਸੰਗਤ | 39563 | 490581 | 26464 | 243469 | 46675 | 578770 | 30910 | 355465 |
| | | 4 | ਪਥਰਾਲਾ ਖ/ਕ ਸੰਗਤ | 26188 | 324731 | 0 | 0 | 18180 | 225432 | 0 | 0 |
| | | 5 | ਰੁਲਦੂ ਸਿੰਘ ਵਾਲਾ ਖ/ਕ ਸੰਗਤ | 15114 | 187414 | 3171 | 29173 | 13327 | 165255 | 1330 | 15295 |
| | | 6 | ਮਹਿਤਾ ਖ/ਕ ਬਠਿੰਡਾ | 41150 | 510260 | 4870 | 44804 | 52400 | 649760 | 19490 | 224135 |
| | | 7 | ਭਗਵਾਨਗੜ ਖ/ਕ ਰਾਮਾ | 20400 | 252960 | 11138 | 102470 | 34681 | 430044 | 18906 | 217419 |
| | | 8 | ਸੇਖੂ ਖ/ਕ ਰਾਮਾ | 39189 | 485944 | 12013 | 110520 | 44139 | 547324 | 5933 | 68230 |
| | | | ਜੋੜ | 358199 | 4441668 | 121495 | 1117754 | 391593 | 4855753 | 134863 | 1550925 |
| 3 | ਬਠਿੰਡਾ | 1 | ਬਠਿੰਡਾ ਮ/ਯ ਬਠਿੰਡਾ | 232550 | 2883620 | 256500 | 2359800 | 230410 | 2857084 | 246840 | 2838660 |
| | | 2 | ਗੋਬਿੰਦਪੁਰਾ ਖ/ਕ ਬਠਿੰਡਾ | 39440 | 489056 | 54520 | 501584 | 42080 | 521792 | 71470 | 821905 |
| | | 3 | ਤਿਉਣਾ ਸ/ਯ ਬਠਿੰਡਾ | 54530 | 676172 | 59090 | 543628 | 58630 | 727012 | 38300 | 440450 |
| | | 4 | ਬੱਲੂਆਣਾ ਸ/ਯ ਬਠਿੰਡਾ | 45750 | 567300 | 16420 | 151064 | 49330 | 611692 | 22690 | 260935 |
| | | 5 | ਬਹਿਮਣ ਦੀਵਾਨਾ ਖ/ਕ ਬਠਿੰਡਾ | 15640 | 193936 | 26630 | 244996 | 28820 | 357368 | 34840 | 400660 |
| | | 6 | ਕੋਟਸ਼ਮੀਰ ਖ/ਕ ਤਲਵੰਡੀ ਸਾਬੋ | 85700 | 1062680 | 72483 | 666844 | 100641 | 1247948 | 78899 | 907339 |
| | | 7 | ਭਾਗੂ ਖ/ਕ ਬਠਿੰਡਾ | 9820 | 121768 | 0 | 0 | 11930 | 147932 | 0 | 0 |

| ਲੜੀ ਨੰ: | ਬਲਾਕ ਦਾ ਨਾਂ | | ਮੰਡੀ ਦਾ ਨਾਂ | ਸਾਲ 2002-03 | | | | ਸਾਲ 2003-04 | | | |
|---|---|---|---|---|---|---|---|---|---|---|---|
| | | | | ਕਣਕ | ਮਾ/ਫੀਸ | ਝੋਨਾ | ਮਾ/ਫੀਸ | ਕਣਕ | ਮਾ/ਫੀਸ | ਝੋਨਾ | ਮਾ/ਫੀਸ |
| | | 8 | ਕੋਟਫੱਤਾ ਸ/ਯ ਤਲਵੰਡੀ ਸਾਬੋ | 77197 | 957243 | 67900 | 624680 | 91866 | 1139138 | 72736 | 836464 |
| | | 9 | ਸਿਵੀਆਂ ਖ/ਕ ਗੋਨਿਆਣਾ | 22932 | 284357 | 19792 | 182086 | 27075 | 335730 | 21854 | 251321 |
| | | 10 | ਦਿਉਣ ਖ/ਕ ਗੋਨਿਆਣਾ | 59106 | 732914 | 56510 | 519892 | 73637 | 913099 | 53461 | 614802 |
| | | | ਜੋੜ | 642665 | 7969046 | 629845 | 5794574 | 714419 | 8858796 | 641090 | 7372535 |
| 4 | ਤਲਵੰਡੀ ਸਾਬੋ | 1 | ਰਾਮਾਂ ਮੁ/ਯ ਰਾਮਾ | 155387 | 1926799 | 34807 | 320224 | 133176 | 1651382 | 27738 | 318987 |
| | | 2 | ਬੰਗੀ ਕਲਾਂ ਖ/ਕ ਰਾਮਾ | 57020 | 707048 | 37538 | 345350 | 50080 | 620992 | 37777 | 434436 |
| | | 3 | ਮਾਨਵਾਲਾ ਖ/ਕ ਰਾਮਾ | 48765 | 604686 | 29837 | 274500 | 29950 | 371380 | 29639 | 340849 |
| | | 4 | ਕੋਟ ਬਖਤੂ ਖ/ਕ ਰਾਮਾ | ਇਹ ਮੰਡੀ ਹਾੜੀ ਸੀਜ਼ਨ 2003-04 ਦੌਰਾਨ ਨਵੀਂ ਘੋਸ਼ਿਤ ਹੋਈ। | | | | 21903 | 271597 | 0 | 0 |
| | | 5 | ਮਾਹੀਨੰਗਲ ਖ/ਕ ਰਾਮਾ | 16895 | 209498 | 4843 | 44556 | 18810 | 233244 | 3057 | 35156 |
| | | 6 | ਮਲਕਾਣਾ ਖ/ਕ ਰਾਮਾ | 90335 | 1120154 | 0 | 0 | 79787 | 989359 | 0 | 0 |
| | | 7 | ਲਾਲੇਆਣਾ ਖ/ਕ ਰਾਮਾ | 22999 | 285188 | 0 | 0 | 22175 | 274970 | 0 | 0 |
| | | 8 | ਤਰਖਾਣਵਾਲਾ ਖ/ਕ ਰਾਮਾ | 38430 | 476532 | 0 | 0 | 34027 | 421935 | 0 | 0 |
| | | 9 | ਤਲਵੰਡੀ ਸਾਬੋ ਮੁ/ਯ ਤ/ਸਾਬੋ | 75675 | 938370 | 33768 | 310666 | 76757 | 951787 | 22544 | 259256 |

ਸਰਦਾਰ ਵਿਰਸਾ ਸਿੰਘ ਵਲਟੋਹਾ : ਇਨ੍ਹਾਂ ਨੇ ਮਹਾਰਾਜਾ ਯਾਦਵਿੰਦਰਾ ਇੰਜੀਨੀਅਰਿੰਗ ਕਾਲਜ ਬਣਾਉਣ ਵਾਸਤੇ ਪੰਜਾਬੀ ਯੂਨੀਵਰਸਿਟੀ ਦੇ ਵੀ.ਸੀ. ਨੂੰ ਹਦਾਇਤਾਂ ਕੀਤੀਆਂ...

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੈਂ ਆਪ ਜੀ ਦੇ ਦੁਆਰਾ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਪਹਿਲਾਂ ਵੀ ਇਸ ਸਦਨ ਵਿਚ ਗੱਲ ਹੋ ਚੁੱਕੀ ਹੈ ਕਿ ਜੋ ਮੈਂਬਰ ਇਸ ਸਦਨ ਵਿਚ ਨਹੀਂ ਹਨ, ਉਨ੍ਹਾਂ ਬਾਰੇ ਨਾ ਬੋਲਣ। ਹੁਣ ਇਹ ਮਹਾਰਾਜਾ ਯਾਦਵਿੰਦਰ ਸਿੰਘ ਤੱਕ ਪਹੁੰਚੇ ਹਨ, ਫਿਰ ਮਹਾਰਾਜਾ ਭੁਪਿੰਦਰ ਸਿੰਘ ਤੱਕ ਪਹੁੰਚ ਜਾਣਗੇ। ਇਹ ਇਨ੍ਹਾਂ ਨੂੰ ਨਹੀਂ ਕਰਨਾ ਚਾਹੀਦਾ। (ਵਿਘਨ... ਸ਼ੋਰ)

ਸਰਦਾਰ ਵਿਰਸਾ ਸਿੰਘ ਵਲਟੋਹਾ : ਇਨ੍ਹਾਂ ਨੇ ਪੰਜਾਬੀ ਯੂਨੀਵਰਸਿਟੀ ਦੇ ਵੀ.ਸੀ. ਨੂੰ ਹਦਾਇਤਾਂ ਦਿੱਤੀਆਂ ਅਤੇ ਯਾਦਵਿੰਦਰਾ ਇੰਜੀਨੀਅਰਿੰਗ ਕਾਲਜ ਬਣਵਾਇਆ। ਬੈਂਕਾਂ ਤੋਂ 98 ਕਰੋੜ ਰੁਪਏ ਕਰਜਾ ਲਿਆ ਅਤੇ ਫਿਰ ਪੰਜਾਬੀ ਯੂਨੀਵਰਸਿਟੀ ਦੀ ਬਿਲਡਿੰਗ, ਮੁਲਾਜਮਾਂ ਦਾ ਪ੍ਰਾਵੀਡੈਂਟ ਫੰਡ ਅਤੇ ਐਫ਼ ਡੀਜ਼ ਵਗੈਰਾ ਸਾਰੇ ਗਹਿਣੇ ਰੱਖ ਦਿੱਤੇ। 12 ਕਰੋੜ ਰੁਪਏ ਸਾਲਾਨਾ ਵਿਆਜ ਦੀ ਕਿਸ਼ਤ ਸੀ, ਉਹ ਵੀ ਇਹ ਮੋੜ ਨਹੀਂ ਸਕੇ। ਹੁਣ ਅਸੀਂ ਬੰਦੋਬਸਤ ਕਰਾਂਗੇ। (ਵਿਘਨ... ਸ਼ੋਰ)

ਸਰਦਾਰ ਜੀਤਮਹਿੰਦਰ ਸਿੰਘ ਸਿੱਧੂ : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਯਾਦਵਿੰਦਰਾ ਇੰਜੀਨੀਅਰਿੰਗ ਕਾਲਜ ਮੇਰੇ ਹਲਕੇ ਵਿਚ ਖੁਲ੍ਹਿਆ ਹੈ ਅਤੇ ਮੇਰੇ ਹਲਕੇ ਵਿਚ ਇਹ ਸਮੁੱਚੇ ਹਿੰਦੁਸਤਾਨ ਵਿਚ ਇੱਕੋ ਇੱਕ ਇੰਜੀਨੀਅਰਿੰਗ ਕਾਲਜ ਹੈ ਜਿੱਥੇ ਪਿੰਡਾਂ ਵਿਚ ਬੱਚੇ 10ਵੀਂ ਤੋਂ ਬਾਅਦ ਆਉਂਦੇ ਹਨ ਜਿਹੜੇ ਕੰਪੀਟੀਸ਼ਨ ਨਹੀਂ ਲੜ ਸਕਦੇ। ਉੱਥੇ ਹੀ ਉਨ੍ਹਾਂ ਨੂੰ 11ਵੀਂ ਅਤੇ 12ਵੀਂ ਦੀ ਪੜ੍ਹਾਈ ਕਰਾਈ ਜਾਂਦੀ ਹੈ ਤਾਂ ਕਿ ਇਹ ਆਉਣ ਵਾਲੇ ਸਮੇਂ ਵਿਚ ਕੁਝ ਬਣ ਸਕਣ।

ਸਰਦਾਰ ਵਿਰਸਾ ਸਿੰਘ ਵਲਟੋਹਾ : ਸਪੀਕਰ ਸਾਹਿਬ, ਇਨ੍ਹਾਂ ਦੇ ਇਲਾਕੇ ਵਿਚ ਤਾਂ ਕਾਲਜ ਖੋਲ੍ਹ ਦਿੱਤਾ ਗਿਆ ਪਰ ਸੋਚਣ ਵਾਲੀ ਗੱਲ ਹੈ ਕਿ ਪੰਜਾਬੀ ਯੂਨੀਵਰਸਿਟੀ ਕੀ ਬੰਦ ਕਰ ਦੇਣੀ ਹੈ? ਮੈਂ ਲੀਡਰ ਆਫ ਦਿ ਹਾਊਸ ਨੂੰ ਬੇਨਤੀ ਕਰਾਂਗਾ ਕਿ ਪੰਜਾਬੀ ਯੂਨੀਵਰਸਿਟੀ ਵਿਚ ਪਿਛਲੇ ਸਮੇਂ ਵਿਚ ਜਿੰਨੀਆਂ ਭਰਤੀਆਂ ਹੋਈਆਂ ਹਨ, ਉਹ ਸਾਰੀਆਂ ਦੀ ਜਾਂਚ ਕਰਵਾਈ ਜਾਵੇ। ਇਨ੍ਹਾਂ ਨੇ ਇਹ ਚੰਦ ਚਾੜ੍ਹੇ ਹਨ ਕਿ ਭਰਤੀ ਕਰਨ ਵੇਲੇ ਯੋਗਤਾ ਦਾ ਕੋਈ ਧਿਆਨ ਹੀ ਨਹੀਂ ਰੱਖਿਆ ਗਿਆ। ਭਰਤੀ ਕਰਨ ਵਾਸਤੇ ਜਿਹੜੀ ਇਲੀਜੀਬਿਲਟੀ ਮਿਥੀ ਗਈ ਸੀ, ਉਹ ਪੂਰੀ ਹੀ ਨਹੀਂ ਕੀਤੀ ਗਈ। ਅਰਜ਼ੀ ਆਉਣੀ ਅਤੇ ਨਿਯਮਾਂ ਵਿਚ ਢਿੱਲ ਦੇ ਕੇ ਭਰਤੀ ਕਰ ਲੈਣੀ, ਇਹੋ ਜਿਹਾ ਇਨ੍ਹਾਂ ਦਾ ਵਤੀਰਾ ਰਿਹਾ ਹੈ। ਮੈਂ ਮੁੱਖ ਮੰਤਰੀ ਜੀ ਨੂੰ ਅਪੀਲ ਕਰਾਂਗਾ ਕਿ ਉਨ੍ਹਾਂ ਸਾਰੀਆਂ ਭਰਤੀਆਂ ਦੀ ਇਨਕੁਆਇਰੀ ਕਰਵਾਈ ਜਾਵੇ।

ਪੰਜਾਬ ਪਾਲਿਊਸ਼ਨ ਕੰਟਰੋਲ ਬੋਰਡ ਕਾਹਦੇ ਵਾਸਤੇ ਬਣਿਆ ਹੈ। ਜਦੋਂ ਚੋਣਾਂ ਆ

ਗਈਆਂ ਤਾਂ ਵੇਖੋ ਕਿ ਇਨ੍ਹਾਂ ਨੇ ਉਸ ਵੇਲੇ ਕੀ ਚੰਦ ਚਾੜ੍ਹਿਆ। 12 ਕਰੋੜ ਰੁਪਿਆ ਇਸ ਬੋਰਡ ਦਾ ਇਨ੍ਹਾਂ ਨੇ ਆਪਣੇ ਐਮ.ਐਲ.ਏਜ਼. ਨੂੰ ਦੇ ਦਿੱਤਾ। ਪੰਜਾਬ ਪਾਲਿਊਸ਼ਨ ਕੰਟਰੋਲ ਬੋਰਡ ਵਿਚੋਂ ਇਹ ਪੈਸਾ ਕਢਾ ਕੇ ਗ੍ਰਾਂਟਾਂ ਵੰਡ ਦਿੱਤੀਆਂ। ਬੋਰਡ ਦੇ ਮੰਤਰੀ ਜੀ ਇਥੇ ਬੈਠੇ ਹਨ, ਮੈਂ ਇਹ ਚੀਜ਼ ਉਨ੍ਹਾਂ ਦੇ ਧਿਆਨ ਵਿਚ ਲੈ ਆਂਦੀ ਹੈ। ਇਸ ਦੀ ਵੀ ਇਨਕੁਆਇਰੀ ਹੋਣੀ ਚਾਹੀਦੀ ਹੈ।

ਸਪੀਕਰ ਸਾਹਿਬ, ਚਾਹੇ ਕੋਈ ਵੀ ਦੇਸ਼ ਹੈ, ਉਥੋਂ ਦੇ ਲੋਕ ਚਾਹੁੰਦੇ ਹਨ ਕਿ ਸਾਡੇ ਵਾਸਤੇ ਬਿਜਲੀ ਦੀ ਸਪਲਾਈ ਚੰਗੀ ਹੋਵੇ। ਅੱਜ ਕੱਲ੍ਹ ਬਿਜਲੀ ਲੋਕਾਂ ਦੀ ਮੁੱਖ ਮੰਗ ਹੈ। ਪਿਛਲੀ ਕਾਂਗਰਸ ਸਰਕਾਰ ਨੇ ਸਾਲ 2002 ਤੋਂ 2007 ਤੱਕ ਬਿਜਲੀ ਦਾ ਇਕ ਵੀ ਯੂਨਿਟ ਪੈਦਾ ਨਹੀਂ ਕੀਤਾ। ਵਿਧਾਨ ਸਭਾ ਹਲਕਾ ਵਲਟੋਹਾ ਦੇ ਪਿੰਡ ਲਾਖਣਾ ਵਿਖੇ 2001 ਵਿਚ ਬਾਦਲ ਸਾਹਿਬ ਦੀ ਸਰਕਾਰ ਸਮੇਂ ਬਿਜਲੀ ਘਰ ਬਣਾਇਆ ਗਿਆ ਸੀ। ਉਥੇ ਸਾਰਾ ਕੰਮ ਹੋ ਗਿਆ ਸੀ, ਸਿਰਫ ਤਾਰਾਂ ਹੀ ਖਿੱਚਣੀਆਂ ਬਾਕੀ ਸਨ। ਕਾਂਗਰਸ ਦੇ ਵਿਧਾਇਕ ਜੋ ਹੁਣ ਸਾਬਕਾ ਵਿਧਾਇਕ ਬਣ ਗਏ ਹਨ, ਤਾਰਾਂ ਉਨ੍ਹਾਂ ਦੇ ਬਾਗ ਉਤੋਂ ਲੰਘਣੀਆਂ ਸਨ। 2002 ਤੋਂ 2007 ਦਾ ਸਾਲ ਆ ਗਿਆ ਹੈ, ਉਸ ਨੇ ਉਹ ਤਾਰਾਂ ਹੀ ਲੰਘਣ ਨਹੀਂ ਦਿੱਤੀਆਂ। ਇਹ ਹਮੇਸ਼ਾ ਕਹਿੰਦੇ ਰਹੇ ਕਿ ਅਸੀਂ ਲੋਕਾਂ ਨੂੰ ਪੂਰੀ ਬਿਜਲੀ ਦਿੰਦੇ ਰਹੇ ਹਾਂ, ਅਸੀਂ 8-8 ਘੰਟੇ ਬਿਜਲੀ ਦਿੰਦੇ ਰਹੇ ਹਾਂ ਜਦ ਕਿ ਹਕੀਕਤ ਇਸ ਦੇ ਉਲਟ ਹੈ। ਉਹ ਤਾਰਾਂ ਖਿੱਚਣ ਨਾਲ ਘੱਟੋ ਘੱਟ 30-35 ਪਿੰਡਾਂ ਵਿਚ ਬਿਜਲੀ ਦੀ ਕਿੱਲਤ ਦੂਰ ਹੋਣੀ ਸੀ। ਇਸ ਤਰ੍ਹਾਂ ਦਾ ਚੰਦ ਇਨ੍ਹਾਂ ਨੇ ਆਪਣੇ ਰਾਜ ਵਿਚ ਚਾੜ੍ਹਿਆ ਹੈ।

ਸਪੀਕਰ ਸਾਹਿਬ, ਤੁਸੀਂ ਪਤਾ ਨਹੀਂ ਉਸ ਰਸਤੇ ਵਿਚੋਂ ਕਦੀ ਲੰਘੇ ਹੋ ਕਿ ਨਹੀਂ, ਮੈਂ ਜਦੋਂ ਚੰਡੀਗੜ੍ਹ ਆਉਂਦਾ ਹਾਂ ਮਖੂ ਤੋਂ ਮੋਗਾ ਅਤੇ ਲੁਧਿਆਣਾ ਵਿਚੋਂ ਹੋ ਕੇ ਆਉਂਦਾ ਹਾਂ। ਮੋਗਾ-ਮਖੂ ਸੜਕ ਬਣੀ ਨੂੰ ਹਾਲੇ ਕੇਵਲ 6 ਮਹੀਨੇ ਹੀ ਹੋਏ ਹਨ ਲੇਕਿਨ ਉਸ ਵਿਚ ਟੋਏ ਵੀ ਪੈ ਗਏ ਹਨ। ਐਨੇ ਥੋੜ੍ਹੇ ਸਮੇਂ ਵਿਚ ਪੈਚ ਵਰਕ ਵੀ ਕਰ ਦਿੱਤਾ ਗਿਆ ਹੈ। ਉਥੇ ਸਪੀਡ ਨਾਲ ਗੱਡੀ ਚੱਲ ਹੀ ਨਹੀਂ ਸਕਦੀ। ਮੈਂ ਸਿਰਫ ਇਕ ਸੜਕ ਦੀ ਹੀ ਉਦਾਹਰਣ ਦਿੱਤੀ ਹੈ। ਬਾਕੀ ਸੜਕਾਂ ਦਾ ਵੀ ਇਹੋ ਜਿਹਾ ਹੀ ਹਾਲ ਹੈ। ਇਹ ਆਪਣੇ ਵੇਲੇ ਸੜਕਾਂ ਬਣਾਉਂਦੇ ਵੀ ਬਰਸਾਤਾਂ ਵਿਚ ਹੀ ਸਨ ਤਾਂ ਕਿ ਬਹਾਨਾ ਬਣਾ ਲਵੋ ਕਿ ਬਰਸਾਤ ਵਿਚ ਸੜਕ ਰੁੜ੍ਹ ਗਈ।

ਫਲੱਸ਼ਾਂ ਦੀ ਗੱਲ ਲੈ ਲਵੋ। ਛੇ, ਸਾਢੇ ਛੇ ਹਜ਼ਾਰ ਰੁਪਏ ਵਿਚੋਂ ਪਤਾ ਨਹੀਂ ਕਿੰਨਾ ਪੈਸਾ ਫਲੱਸ਼ ਬਣਾਉਣ ਵਾਸਤੇ ਲਾਇਆ ਗਿਆ। 1:12 ਦੇ ਫਾਰਮੂਲੇ ਨਾਲ ਸ਼ਾਇਦ ਸੀਮਿੰਟ ਲਾਇਆ ਗਿਆ ਹੈ। ਮੈਂ ਆਪਣੇ ਹਲਕੇ ਵਿਚ ਇਕ ਜਗ੍ਹਾ ਤੇ ਗਿਆ। ਉਥੇ ਗਰੀਬ ਲੋਕ ਬੈਠੇ ਹੋਏ ਸਨ। ਮੈਨੂੰ ਕਹਿੰਦੇ ਕਿ ਇਕ ਜਗ੍ਹਾ ਤੇ ਅਫਸੋਸ ਕਰਨ ਜਾਣਾ ਹੈ। ਮੈਂ ਕਿਹਾ ਕਿ ਜ਼ਰੂਰ ਚੱਲਦੇ ਹਾਂ। ਮੇਰੀ ਆਦਤ ਹੈ ਕਿ ਮੈਂ ਦੁੱਖ ਵੇਲੇ ਸਭ ਦੇ ਘਰ ਜਾਂਦਾ ਹਾਂ। ਮੈਂ ਕਿਹਾ ਕਿ ਕਿਸ ਦਾ ਅਫ਼ਸੋਸ ਕਰਨ ਜਾਣਾ ਹੈ। ਉਹ ਕਹਿੰਦੇ ਕਿ ਇਕ ਬਜ਼ੁਰਗ ਸੀ। ਉਹ ਫਲੱਸ਼ ਵਿਚ ਡਿੱਗ ਪਿਆ ਹੈ। ਮੈਂ ਕਿਹਾ ਕਿ ਫਲੱਸ਼ ਦੀ ਛੱਤ ਡਿੱਗ ਪਈ ਜਾਂ ਕੰਧ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਡਿੱਗ ਗਈ? ਉਹ ਕਹਿੰਦੇ ਨਹੀਂ ਫਲੱਸ਼ ਦਾ ਥੱਲੜਾ ਸਿਸਟਮ ਹੀ ਠਾਂਹ ਚਲਾ ਗਿਆ। - ਪਤਾ ਨਹੀਂ ਪੈਸਾ ਕਿੱਥੇ ਲਾਇਆ ਹੈ। 3-3 ਫੁੱਟ ਦੇ ਟੋਏ ਪੁੱਟ ਕੇ ਫਲੱਸ਼ਾਂ ਬਣਾ ਦਿੱਤੀਆਂ। ਲੋਕ ਕਹਿੰਦੇ ਹਨ ਕਿ ਇਨ੍ਹਾਂ ਨੂੰ ਬੰਦ ਹੀ ਕਰਾ ਦਿਓ। ਇਨ੍ਹਾਂ ਨਾਲ ਤਾਂ ਸਾਡੇ ਨਿਆਣੇ ਵੀ ਬਿਮਾਰ ਹੋ ਗਏ ਹਨ। ਇਥੇ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਸਾਬਕਾ ਵਿਧਾਇਕ ਬਾਰੇ ਜ਼ਿਕਰ ਕੀਤਾ ਸੀ...

**ਮਾਨਯੋਗ ਸਪੀਕਰ** : ਉਸ ਗੱਲ ਦਾ ਜਵਾਬ ਆਪੇ ਸੀ.ਐਮ. ਸਾਹਿਬ ਦੇ ਦੇਣਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਾਥੋਂ ਉਹ ਸਮਾਂ ਨਹੀਂ ਭੁਲਾਇਆ ਜਾਣਾ ਜਦੋਂ ਸਾਡੇ ਨਿਆਣਿਆਂ ਤੇ ਤਸ਼ੱਦਦ ਕੀਤਾ, ਬੀਬੀਆਂ ਦੀ ਬੇਇਜ਼ਤੀ ਕੀਤੀ ਅਤੇ ਬਜ਼ੁਰਗਾਂ ਦੀਆਂ ਦਾਹੜੀਆਂ ਪੁੱਟੀਆਂ ਅਤੇ ਨੰਗਿਆਂ ਕੀਤਾ। ਡਾਕਟਰ ਰਤਨ ਸਿੰਘ ਅਜਨਾਲਾ ਦੀ ਧਰਮ ਪਤਨੀ ਦਾ ਕੀ ਕਸੂਰ ਸੀ। ਡਾਕਟਰ ਸਾਹਿਬ ਇਨ੍ਹਾਂ ਦੀਆਂ ਕਰਤੂਤਾਂ ਨੂੰ ਹਾਈ ਕੋਰਟ ਲੈ ਕੇ ਗਏ ਸੀ। ਉਨ੍ਹਾਂ ਨੇ ਇਨ੍ਹਾਂ ਦੇ ਵਿਰੁੱਧ ਹਾਈਕੋਰਟ ਵਿਚ ਰਿਟ ਮਗਰੋਂ ਕੀਤੀ ਪਰੰਤੂ ਪਰਚਾ ਉਨ੍ਹਾਂ ਤੇ ਪਹਿਲਾਂ ਹੀ ਕਰ ਦਿੱਤਾ। ਸਰਦਾਰ ਵੀਰ ਸਿੰਘ ਲੋਪੋਕੇ ਸਾਡੇ ਸਾਬਕਾ ਵਿਧਾਇਕ ਦੀ ਸਾਰੀ ਫੈਮਿਲੀ ਤੇ ਪਰਚਾ ਦਰਜ ਕਰ ਦਿੱਤਾ। ਸਾਡੇ ਸਤਿਕਾਰਯੋਗ ਮੰਤਰੀ ਸਰਦਾਰ ਅਜੀਤ ਸਿੰਘ ਕੋਹਾੜ ਨਾਲ ਇਹੀ ਕੁਝ ਕੀਤਾ ਅਤੇ ਸਰਦਾਰ ਗੁਰਦੇਵ ਸਿੰਘ ਬਾਦਲ ਨਾਲ ਵੀ ਇਸ ਤਰ੍ਹਾਂ ਕੀਤਾ। ਮੈਂ ਕਿਸ ਕਿਸ ਦਾ ਨਾਂ ਲਵਾਂ। ਛੋਟੇ ਛੋਟੇ ਬੱਚਿਆਂ ਦੇ ਖਿਲਾਫ ਮੁਕਦਮੇ ਦਰਜ ਕਰਵਾਏ ਔਰ ਸਾਡੇ ਅੱਛੇ ਅੱਛੇ ਵਰਕਰਾਂ ਨੂੰ ਥਾਣਿਆਂ ਦੇ ਵਿਚ ਜ਼ਲੀਲ ਕੀਤਾ ਗਿਆ। ਮੈਨੂੰ ਫਿਰ ਉਹੀ ਲਫਜ਼ ਕਰਤੂਤਾਂ ਦੀ ਵਰਤੋਂ ਕਰਨੀ ਪੈ ਰਹੀ ਹੈ। ਇਹ ਇਨ੍ਹਾਂ ਦੀਆਂ ਕਰਤੂਤਾਂ ਸਨ। ਇਹੋ ਜਿਹੀ ਕਾਰਗੁਜ਼ਾਰੀ ਕਰਕੇ ਇਹ ਗਏ ਹਨ। ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਪੰਜਾਬ ਦਾ ਕਾਨੂੰਨ ਹੀ ਇਨ੍ਹਾਂ ਦੀ ਕਾਰਗੁਜ਼ਾਰੀ ਜਾਣੇ। ਸੋ, ਸਪੀਕਰ ਸਾਹਿਬ, ਮੈਂ ਆਖਿਰ ਦੇ ਵਿਚ ਪੰਜਾਬ ਦੇ ਮੁੱਖ ਮੰਤਰੀ ਸਾਹਿਬ ਕੋਲੋਂ ਤੁਹਾਡੇ ਰਾਹੀਂ ਇਹੀ ਮੰਗ ਕਰਦਾ ਹਾਂ ਕਿ ਮੇਰੇ ਸਰਹੱਦੀ ਖੇਤਰ ਵੱਲ ਵਿਸ਼ੇਸ਼ ਉਚੇਚਾ ਧਿਆਨ ਦਿੱਤਾ ਜਾਵੇ ਕਿਉਂਕਿ ਇਨ੍ਹਾਂ ਨੇ ਆਪਣੇ ਗਵਰਨਰਜ਼ ਐਡਰੈਸ ਵਿਚ ਕੇਂਦਰ ਸਰਕਾਰ ਕੋਲੋਂ ਮੰਗ ਕੀਤੀ ਹੈ ਕਿ ਪੰਜਾਬ ਇਕ ਸਰਹੱਦੀ ਸੂਬਾ ਹੈ। ਮੁਹਾਲੀ, ਲੁਧਿਆਣਾ, ਜਲੰਧਰ ਵਾਲੇ ਜਿਹੜੇ ਲੋਕ ਹਨ, ਇਨ੍ਹਾਂ ਨੂੰ ਕੁਝ ਨਹੀਂ ਪਤਾ ਕਿ ਸਰਹੱਦ ਕੀ ਹੁੰਦੀ ਹੈ ਅਤੇ ਸਰਹੱਦੀ ਲੋਕਾਂ ਦੀਆਂ ਮੁਸ਼ਕਲਾਂ ਕਿਹੋ ਜਿਹੀਆਂ ਹੁੰਦੀਆਂ ਹਨ, ਸਰਹੱਦੀ ਲੋਕ ਆਪਣਾ ਜੀਵਨ ਕਿਵੇਂ ਬਤੀਤ ਕਰਦੇ ਹਨ। ਜੋ ਬੀ.ਐਸ.ਐਫ. ਦਾ ਵਿਵਹਾਰ ਹੈ, ਉਸਨੂੰ ਉਹ ਲੋਕ ਕਿਵੇਂ ਸਹਿਨ ਕਰਦੇ ਹਨ। 2500/- ਰੁਪਏ ਤਾਰ ਤੋਂ ਪਾਰ ਜ਼ਮੀਨ ਦਾ ਕਿਸਾਨਾਂ ਨੂੰ ਬਾਦਲ ਸਾਹਿਬ ਨੇ ਦਿਵਾਉਣਾ ਸ਼ੁਰੂ ਕੀਤਾ ਸੀ, ਉਹ ਇਨ੍ਹਾਂ ਨੇ ਆ ਕੇ ਬੰਦ ਕਰ ਦਿੱਤਾ। ਹੋਰ ਵੀ ਕਈ ਤਰ੍ਹਾਂ ਦੀਆਂ ਸਹੂਲਤਾਂ ਜਿਹੜੀਆਂ ਸਨ, ਉਹ ਵੀ ਇਨ੍ਹਾਂ ਨੇ ਬੰਦ ਕਰ ਦਿੱਤੀਆਂ ਹਨ। ਮੈਂ ਹੁਣ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਾਰੇ ਸਰਹੱਦਾਂ ਤੇ ਕੰਮ ਕਰਨ ਵਾਲੇ ਮੁਲਾਜ਼ਮਾਂ ਨੂੰ ਸਰਹੱਦੀ ਭੱਤੇ ਦਿੱਤੇ ਜਾਣ, ਕਿਸਾਨਾਂ ਨੂੰ 2500/- ਰੁਪਏ

ਦਿਓ, ਬੱਚਿਆਂ ਵਾਸਤੇ ਵਧੀਆ ਅਤੇ ਸੁਚਾਰੂ ਵਿੱਦਿਆ ਪ੍ਰਣਾਲੀ ਹੋਵੇ ਚੰਗੇ ਸਕੂਲ ਕਾਲਜ ਖੋਲ੍ਹ ਕੇ ਦਿੱਤੇ ਜਾਣ। ਸਟਾਫ ਚੰਗਾ ਹੋਵੇ। ਚੰਗੀਆਂ ਸਿਹਤ ਸਹੂਲਤਾਂ ਦੇਣ ਵੱਲ ਖਾਸ ਧਿਆਨ ਦਿੱਤਾ ਜਾਵੇ ਤਾਂ ਕਿ ਲੋਕ ਆਪਣੇ ਆਪ ਨੂੰ ਮਹਿਸੂਸ ਕਰ ਸਕਣ ਕਿ ਅਸੀਂ ਆਜ਼ਾਦ ਭਾਰਤ ਦੇ ਵਾਸੀ ਹਾਂ। ਸਾਡਾ ਦੇਸ਼ ਆਜ਼ਾਦ ਹੈ। ਇੰਨੀਆਂ ਬੇਨਤੀਆਂ ਕਰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ** : ਪਾਰਟੀਵਾਈਜ਼ ਟਾਈਮ, ਜਿਹੜਾ ਹੁਣ ਰਹਿੰਦਾ ਹੈ, kindly ਉਸ ਵੱਲ ਵੀ ਧਿਆਨ ਰੱਖਿਆ ਜਾਵੇ। ਬੁਲਾਰੇ ਪਾਰਟੀ ਦਾ ਟਾਇਮ ਧਿਆਨ ਵਿਚ ਰੱਖਕੇ ਬੋਲਣ। ਸ਼੍ਰੋਮਣੀ ਅਕਾਲੀ ਦਲ ਦੇ 1 ਘੰਟਾ 41 ਮਿੰਟ ਹਨ, ਕਾਂਗਰਸ ਦੇ 55 ਮਿੰਟ ਹਨ ਔਰ ਆਜ਼ਾਦ ਦੇ ਸਿਰਫ 9 ਮਿੰਟ ਹਨ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਜਿਹੜੀ ਸਾਡੇ ਕੋਲ ਲਿਸਟ ਆਈ ਹੈ ਉਹਦੇ ਵਿਚ ਐਸ.ਏ.ਡੀ ਦੇ 1.25 ਮਿੰਟ ਹਨ ਲੇਕਿਨ ਹੁਣ ਤੁਸੀਂ 1.41 ਮਿੰਟ ਕਰ ਦਿੱਤਾ ਹੈ।

**ਮਾਨਯੋਗ ਸਪੀਕਰ** : ਇਸ ਟਾਈਮ ਦੇ ਵਿਚ ਬੀ.ਜੇ.ਪੀ. ਦਾ ਟਾਈਮ ਵੀ ਸ਼ਾਮਲ ਹੈ। ਮੈਂ ਇਕੱਠਾ ਕਰਕੇ ਗੱਲ ਕੀਤੀ ਹੈ। ਫਿਰ ਵੀ ਜੇਕਰ ਕੋਈ ਫਰਕ ਹੈ ਤਾਂ ਮੈਂ ਉਹ ਵੀ ਦੇਖ ਲਵਾਂਗਾ।

**ਰਾਣਾ ਗੁਰਮੀਤ ਸਿੰਘ ਸੋਢੀ** : ਠੀਕ ਹੈ ਜੀ, ਲੇਕਿਨ ਜਿਹੜੀ ਸਾਡੇ ਕੋਲ ਲਿਸਟ ਹੈ, ਇਹ ਅੱਡ ਅੱਡ ਆਈ ਹੋਈ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ (ਕੋਟਕਪੂਰਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਰਾਜਪਾਲ ਜੀ ਦੇ ਭਾਸ਼ਣ ਤੇ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਮੈਂ ਆਪਣੇ ਦਿਲ ਦੀਆਂ ਗੱਲਾਂ, ਆਪਣੇ ਹਲਕੇ ਦੀਆਂ ਗੱਲਾਂ ਇਸ ਪਵਿੱਤਰ ਸਦਨ ਦੇ ਵਿਚ ਪ੍ਰਗਟ ਕਰ ਸਕਦਾ ਹਾਂ। ਇਸ ਲਈ ਮੈਂ ਤੁਹਾਡਾ ਕੋਟਾਨ-ਕੋਟ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਸਾਡੇ ਨਵੇਂ ਚੁਣੇ ਹੋਏ ਵਿਧਾਇਕ, ਬੜੀਆਂ ਆਸਾਂ ਨਾਲ, ਬੜੀਆਂ ਸੱਧਰਾਂ ਨਾਲ, ਬੜੀਆਂ ਉਮੀਦਾਂ ਨਾਲ ਇਸ ਸਦਨ ਵਿਚ ਆਏ ਹਨ। ਸੋਚਿਆ ਸੀ ਕਿ ਗਵਰਨਰ ਸਾਹਿਬ ਦਾ ਭਾਸ਼ਣ ਇਕ ਨਵੀਂ ਦਿਸ਼ਾ ਦਵੇਗਾ, ਸਾਨੂੰ ਇਕ ਨਵਾਂ ਰਾਹ ਦਿਖਾਏਗਾ ਲੇਕਿਨ, ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਇਹ ਭਾਸ਼ਣ ਕੇਵਲ ਰਵਾਇਤੀ ਸੀ, ਲਿਸਟਲੈਸ ਸੀ, ਕੋਈ ਵੀ ਅਜਿਹੀ ਗੱਲ ਇਸ ਭਾਸ਼ਣ ਵਿਚ ਨਹੀਂ ਸੀ ਜਿਸ ਬਾਰੇ ਮੇਰੇ ਪ੍ਰਦੇਸ਼ ਦੇ ਲੋਕਾਂ ਨੂੰ ਕੁਝ ਆਸ ਬੱਝਦੀ। ਇਸ ਭਾਸ਼ਣ ਦੇ ਵਿਚ ਕੋਈ ਮੰਗ ਨਹੀਂ ਸੀ। ਸਪੀਕਰ ਸਾਹਿਬ, ਇਸ ਗੱਲ ਦਾ ਮੈਨੂੰ ਜਾਤੀ ਤੌਰ ਤੇ, ਇਕ ਨਵਾਂ ਮੈਂਬਰ ਹੋਣ ਦੇ ਨਾਤੇ, ਬਹੁਤ ਖੇਦ ਹੋਇਆ ਹੈ। ਭਾਸ਼ਣ ਦੇ ਸ਼ੁਰੂ ਵਿਚ ਸਾਨੂੰ ਉਨ੍ਹਾਂ ਨੇ ਇਕ ਗੱਲ ਕਹਿ ਕੇ ਬੜਾ ਉਤਸ਼ਾਹਿਤ ਕੀਤਾ ਕਿ ਸਾਡੀ ਸਰਕਾਰ ਬਦਲੇ ਦੀ ਭਾਵਨਾ ਨਾਲ ਕੋਈ ਕੰਮ ਨਹੀਂ ਕਰੇਗੀ, ਬੜੀ ਚੰਗੀ ਗੱਲ ਸੀ। ਸਾਡੇ ਮੈਂਬਰਾਂ ਨੇ ਇਹ

[ ਸਰਦਾਰ ਰਿਪਜੀਤ ਸਿੰਘ ਬਰਾੜ ]

ਗੱਲ ਪੜ੍ਹ ਕੇ ਬੜੀ ਖ਼ੁਸ਼ੀ ਮਹਿਸੂਸ ਕੀਤੀ, ਅਸੀਂ ਸਾਰੇ ਬੜੇ ਖ਼ੁਸ਼ ਹੋਏ। ਇਕ ਫੌਜੀ ਜਰਨੈਲ ਦੇ ਮੁਖੋਂ, ਜਿਨ੍ਹਾਂ ਜਰਨੈਲਾਂ ਨੇ ਦੇਸ਼ ਦੀ ਅਜ਼ਮਤ ਦੀ, ਦੇਸ਼ ਦੀ ਸਰਹੱਦ ਤੇ ਰਾਖੀ ਕੀਤੀ। ਉਨ੍ਹਾਂ ਦੇ ਮੁਖੋਂ ਕੁਝ ਅਜਿਹੀਆਂ ਗੱਲਾਂ ਅਖਵਾਈਆਂ ਗਈਆਂ ਹਨ ਕਿ ਅਸੀਂ ਬਦਲੇ ਦੀ ਭਾਵਨਾ ਨਾਲ ਕੋਈ ਕੰਮ ਨਹੀਂ ਕਰਾਂਗੇ। ਗਵਰਨਰ ਸਾਹਿਬ ਨੇ ਵੀ ਇਸ ਪਵਿੱਤਰ ਹਾਊਸ ਵਿਚ ਅਹਿਦ ਲਿਆ ਹੈ। ਪਰ ਅਜੇ ਤਾਂ ਮੁੱਖ ਮੰਤਰੀ ਸਾਹਿਬ, ਥੋੜ੍ਹੇ ਦਿਨ ਹੀ ਹੋਏ ਹਨ, ਬੜਾ ਥੋੜ੍ਹਾ ਸਮਾਂ ਹੀ ਬੀਤਿਆ ਹੈ, ਅੱਜ ਜੋ ਕੁਝ ਪੰਜਾਬ ਅੰਦਰ ਵਾਪਰ ਰਿਹਾ ਹੈ,ਜੋ ਕੁਝ ਪਿਛਲੇ ਦਿਨੀਂ ਸਰਕਾਰ ਵਲੋਂ ਕੀਤਾ ਗਿਆ ਹੈ, ਉਹ ਬੜਾ ਅਫਸੋਸਨਾਕ ਹੈ। ਮੈਨੂੰ ਗਾਲਿਬ ਸਾਹਿਬ ਜੋ ਇਕ ਮਹਾਨ ਸ਼ਾਇਰ ਸਨ, ਉਨ੍ਹਾਂ ਦਾ ਇਕ ਸ਼ੇਅਰ ਯਾਦ ਆਉਂਦਾ ਹੈ :

ਹਮੇਂ ਮਾਲੂਮ ਹੈ ਜ਼ੰਨਤ ਕੀ ਹਕੀਕਤ,
ਲੇਕਿਨ ਦਿਲ ਕੋ ਖ਼ੁਸ਼ ਰਖਨੇ ਕੇ ਲਿਯੇ
ਗਾਲਿਬ ਯੇ ਖਿਆਲ ਅੱਛਾ ਹੈ।

ਇਸ ਤਰ੍ਹਾਂ ਖਿਆਲਾਂ ਨਾਲ, ਚੰਗੇ ਬੋਲਾਂ ਨਾਲ ਇਹ ਸਾਨੂੰ ਪਰਚਾਉਣਾ ਚਾਹੁੰਦੇ ਹਨ। ਮੁੱਖ ਮੰਤਰੀ ਸਾਹਿਬ ਇਥੇ ਬੈਠੇ ਹਨ, ਉਹ ਬੜੇ ਆਦਰਯੋਗ ਹਨ ਅਤੇ ਪੰਜਾਬ ਵਿਚ ਇਕ ਆਦਮ ਕੱਦ ਬੁੱਤ ਲੀਡਰ ਹਨ। ਬੇਸ਼ਕ ਮੇਰੇ ਪਰਿਵਾਰ ਦਾ ਰਾਜਨੀਤਕ ਤੌਰ ਤੇ ਉਨ੍ਹਾਂ ਨਾਲ ਸਦਾ ਹੀ ਵਿਰੋਧ ਰਿਹਾ ਹੈ। ਲੇਕਿਨ ਮੇਰਾ ਇਹ ਮੰਨਣਾ ਹੈ ਕਿ ਇਸ ਸਦੀ ਦੇ ਉਹ ਇਕ ਬਹੁਤ ਵੱਡੇ ਆਗੂ ਹਨ। ਲੇਕਿਨ ਏਡੇ ਵੱਡੇ ਆਗੂ ਦੀ ਕਹਿਣੀ ਅਤੇ ਕਥਨੀ ਵਿਚ ਫਰਕ ਹੋਵੇ? ਗੁਰੂ ਤੇਗ ਬਹਾਦਰ ਸਾਹਿਬ ਉਤੇ ਜਦੋਂ ਧੀਰ ਮੱਲੀਆਂ ਨੇ ਗੋਲੀਆਂ ਚਲਾਈਆਂ ਅਤੇ ਗੋਲੀਆਂ ਚਲਾਉਣ ਵਾਲਿਆਂ ਨੂੰ ਜਦੋਂ ਪਕੜ ਕੇ ਸਾਹਮਣੇ ਲਿਆਂਦਾ, ਤਾਂ ਸੱਚੇ ਪਾਤਸ਼ਾਹ ਜੀ ਨੇ ਫੁਰਮਾਨ ਕੀਤਾ : "ਇਨਸਾਨ ਨੂੰ ਬਖਸ਼ ਦੇਣਾ 100 ਤੀਰਥਾਂ ਤੇ ਜਾਣ ਦੇ ਬਰਾਬਰ ਹੋਇਆ ਕਰਦਾ ਹੈ।" ਬਾਦਲ ਸਾਹਿਬ, ਤੁਸੀਂ ਇਕ ਸਟੇਟਸਮੈਨ ਹੋ। ਤੁਸੀਂ ਚਾਰ ਵਾਰ ਇਸ ਸੂਬੇ ਦੇ ਮੁੱਖ ਮੰਤਰੀ ਬਣੇ ਹੋ ਅਤੇ ਬੜਾ ਲੰਮਾ ਸਮਾਂ ਤੁਸੀਂ ਪੰਜਾਬ ਉਤੇ ਰਾਜ ਕੀਤਾ ਹੈ। ਮੈਂ ਯਾਦ ਕਰ ਰਿਹਾ ਹਾਂ ਉਹ ਦਿਨ, ਜਦੋਂ ਮੇਰੇ ਸਵਰਗਵਾਸੀ ਪਿਤਾ ਸ. ਗੁਰਮੀਤ ਸਿੰਘ ਜੀ ਇਸ ਸਦਨ ਵਿਚ 20 ਸਾਲ ਮੈਂਬਰ ਰਹੇ ਸਨ। ਉਹ ਗਿਆਨੀ ਕਰਤਾਰ ਸਿੰਘ ਦੇ ਸ਼ਾਗਿਰਦ ਸਨ ਅਤੇ ਸਰਦਾਰ ਬਾਦਲ ਸਾਹਿਬ ਵੀ ਉਨ੍ਹਾਂ ਦੇ ਹੀ ਸ਼ਾਗਿਰਦ ਸਨ। ਮੈਂ ਆਪਣੀ ਛੋਟੀ ਉਮਰ ਵਿਚ ਆਪਣੇ ਪਿਤਾ ਜੀ ਦੇ ਨਾਲ ਬਾਦਲ ਸਾਹਿਬ ਕੋਲ ਗਿਆ ਸੀ। ਜਦੋਂ 1977 ਦੀਆਂ ਪਾਰਲੀਮੈਂਟ ਦੀਆਂ ਚੋਣਾਂ ਸਨ ਅਤੇ ਬਾਦਲ ਸਾਹਿਬ ਜਦੋਂ ਹਿੰਦੁਸਤਾਨ ਦੇ ਖੇਤੀਬਾੜੀ ਮੰਤਰੀ ਬਣੇ ਸਨ, ਕਿਉਂਜੋ ਅਸੀਂ ਇਕੋ ਜ਼ਿਲ੍ਹੇ ਦੇ ਸਾਂ, ਉਦੋਂ ਮੈਂ ਆਪਣੇ ਪਿਤਾ ਜੀ ਨਾਲ ਗਿਆ ਅਤੇ ਵੇਖਿਆ ਕਿ ਬਾਦਲ ਸਾਹਿਬ ਉਸ ਵੇਲੇ ਪੰਜਾਬ ਦੀ ਕਿਸਾਨੀ ਦੇ ਇਕ ਵੱਡੇ ਆਗੂ ਸਨ। ਪੰਜਾਬ ਦੀ ਕਿਸਾਨੀ ਰੱਬ ਵਾਂਗ ਬਾਦਲ ਸਾਹਿਬ ਵੱਲ ਤੱਕਦੀ ਸੀ। ਮੈਂ ਆਪਣੀਆਂ ਅੱਖਾਂ ਨਾਲ ਬਚਪਨ ਵਿਚ ਇਹ ਵੇਖਿਆ ਹੈ ਕਿ ਆਪ ਪੰਜਾਬ ਦੇ ਕਿਸਾਨ ਅੰਦਰ ਇਕ ਬਹੁਤ ਵੱਡਾ ਮੁਕਾਮ ਰੱਖਦੇ ਸੀ। ਲੇਕਿਨ ਬਾਦਲ ਸਾਹਿਬ

ਮੈਨੂੰ ਤੁਹਾਡੇ ਖੇਤੀਬਾੜੀ ਮੰਤਰੀ ਹੋਣ ਤੇ ਬੜਾ ਅਫਸੋਸ ਹੋਇਆ ਸੀ। ਹੁਣ ਤੁਸੀਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੂੰ ਫਾਈਨਾਂਸ ਮਨਿਸਟਰ ਬਣਾਇਆ ਹੈ। ਉਹ ਚੰਗੀ ਵਿਦਿਅਕ ਯੋਗਤਾ ਰੱਖਦੇ ਹਨ ਅਤੇ ਸੰਸਾਰ ਦੀਆਂ ਸਭ ਤੋਂ ਵੱਡੀਆਂ ਯੂਨੀਵਰਸਿਟੀਆਂ ਵਿਚੋਂ ਉਹ ਵਿੱਦਿਆ ਹਾਸਲ ਕਰਕੇ ਆਏ ਹਨ। ਮੈਂ ਜਾਤੀ ਤੌਰ ਤੇ ਖੁਸ਼ ਹੋਇਆ ਕਿ ਚਲੋ ਇਕ ਚੰਗੇ ਇਨਸਾਨ, ਇਕ ਕੰਪੀਟੈਂਟ ਵਿਅਕਤੀ ਦੇ ਹੱਥਾਂ ਵਿਚ ਬਾਦਲ ਸਾਹਿਬ ਨੇ ਪੰਜਾਬ ਦਾ ਖਜ਼ਾਨਾ ਦਿੱਤਾ ਹੈ। ਲੇਕਿਨ ਬਾਦਲ ਸਾਹਿਬ, ਜੋ ਤੁਸੀਂ ਆਪਣੀ ਰਾਜਨੀਤਕ ਜ਼ਿੰਦਗੀ ਦੇ ਪੜ੍ਹਾਵਾਂ ਤੇ ਚਲਦੇ ਚਲਦੇ ਮੁਕਾਮ ਹਾਸਿਲ ਕੀਤਾ ਸੀ, ਉਸ ਬਾਰੇ ਤੁਹਾਡੇ ਪਿਛਲੇ ਰਾਜ ਵਿਚ ਪੰਜਾਬ ਦੇ ਲੋਕਾਂ ਦੇ ਦਿਲਾਂ ਵਿਚ ਕੀ ਪ੍ਰਭਾਵ ਹੋਇਆ ਹੈ। ਸਰਦਾਰ ਗੁਰਦੇਵ ਸਿੰਘ ਬਾਦਲ ਜੋ ਕਿ ਪਹਿਲਾਂ ਐਗਰੀਕਲਚਰਲ ਮਨਿਸਟਰ ਸੀ, ਭਾਵੇਂ ਇਸ ਵੇਰ ਉਹ ਸਦਨ ਵਿਚ ਮੌਜੂਦ ਨਹੀਂ।

(ਇਸ ਸਮੇਂ ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ।)

ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਕਿਹਾ ਸੀ ਕਿ ਜੋ ਪਹਿਲੀ ਵੇਰ ਚੁਣ ਕੇ ਆਏ ਹਨ, ਉਨ੍ਹਾਂ ਤੇ ਪੁਆਇੰਟ ਆਫ ਆਰਡਰ ਨਾ ਕੀਤਾ ਜਾਵੇ। ਮੈਂ ਆਪ ਜੀ ਦੇ ਸੀਨੀਅਰ ਆਗੂਆਂ ਨੂੰ, ਜੋ ਮੇਰੇ ਸਾਹਮਣੇ ਬੈਠੇ ਹਨ, ਮਨਪ੍ਰੀਤ ਸਿੰਘ ਬਾਦਲ ਜੀ ਦੀ ਉਹ ਗੱਲ ਯਾਦ ਕਰਾਉਣੀ ਚਾਹੁੰਦਾ ਹਾਂ। ਜੇ ਕੋਈ ਗੱਲ ਗਲਤ ਕਹੀ ਜਾਵੇ ਤਾਂ ਮੈਂ ਖਿਮਾਂ ਮੰਗਾਂਗਾ। ਇਹ ਜ਼ਿੰਦਗੀ ਦਾ ਮੇਰਾ ਪਲੇਠਾ ਭਾਸ਼ਣ ਹੈ। ਇਨ੍ਹਾਂ ਬੈਂਚਾਂ ਤੇ ਕਦੇ ਮੇਰਾ ਪਿਤਾ ਜੀ ਬੈਠਿਆ ਕਰਦੇ ਸਨ ਅਤੇ ਮੈਂ ਬੜੇ ਭਾਵੁਕ ਲਹਿਜ਼ੇ ਵਿਚ ਗੱਲ ਕਰਦਾ ਹਾਂ ਕਿ ਸਰਦਾਰ ਗੁਰਦੇਵ ਸਿੰਘ ਜੀ ਬਾਦਲ ਨੇ ਦੱਖਣ ਬੈਲਟ ਦੇ ਪੰਜਾਬ ਦਾ, ਜਿੱਥੇ ਕਿ ਨਰਮਾ ਹੁੰਦਾ ਹੈ, ਬਹੁਤ ਨੁਕਸਾਨ ਕੀਤਾ ਹੈ ਅਤੇ ਉਨ੍ਹਾਂ ਨੇ ਮਾੜੇ ਸਪਰੇਅ ਅਤੇ ਮਾੜੇ ਬੀਜ ਸਪਲਾਈ ਕੀਤੇ ਜਿਸ ਨਾਲ ਇਸ ਬੈਲਟ ਦਾ ਬਹੁਤ ਨੁਕਸਾਨ ਹੋਇਆ ਹੈ। ਇਹ ਇਕ ਹਕੀਕਤ ਹੈ। ਅੱਜ ਪੰਜਾਬ ਦੀ ਮਾਨਯੋਗ ਪ੍ਰੈਸ ਦੇ ਸਾਡੇ ਸੀਨੀਅਰ ਪੱਤਰਕਾਰ ਮੌਜੂਦ ਹਨ। ਇਸ ਹਕੀਕਤ ਨੂੰ ਤੁਸੀਂ ਬਦਲ ਨਹੀਂ ਸਕਦੇ ਕਿ ਸਾਡੇ ਘਰਾਂ ਵਿਚ ਬੜੀ ਵੱਡੀ ਮਾਯੂਸੀ ਆਈ। ਸਪੀਕਰ ਸਾਹਿਬ, ਅਸੀਂ ਦਰਮਿਆਨੇ ਜੱਟਾਂ ਦੇ ਪੁੱਤ ਹਾਂ, ਅਸੀਂ ਸੈਂਕੜੇ ਏਕੜਾਂ ਦੇ ਮਾਲਕ ਨਹੀਂ। ਸਾਨੂੰ ਸਾਡੇ ਪਿਤਾ ਨੇ ਬਹੁਤ ਥੋੜ੍ਹੀਆਂ ਜ਼ਮੀਨਾਂ ਦਿਤੀਆਂ ਲੇਕਿਨ ਖੁਸ਼ੀਆਂ ਕਦੋਂ ਮੁੜੀਆਂ ਜਦੋਂ ਸਾਡੇ ਸੂਬੇ ਦੀ ਵਾਗਡੋਰ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਸੰਭਾਲੀ। ਸਪੀਕਰ ਸਾਹਿਬ, ਕਿਸੇ ਦੇ ਆਪਸ ਵਿਚ ਮੱਤਭੇਦ ਹੋ ਸਕਦੇ ਹਨ ਅਤੇ ਹੋ ਸਕਦਾ ਹੈ ਕਿ ਕਿਸੇ ਵੇਲੇ ਉਨ੍ਹਾਂ ਦੇ ਨਾਲ ਸਾਡੇ ਵੀ ਨਿੱਜੀ ਮੱਤਭੇਦ ਰਹੇ ਹੋਣ ਲੇਕਿਨ ਮੈਂ ਜਦੋਂ ਕੋਟਕਪੂਰਾ ਦੀ ਧਰਤੀ ਤੇ ਆਪਣੀ ਪਾਰਟੀ ਦੇ ਹੁਕਮ ਨੂੰ ਮੰਨ ਕੇ ਚੋਣ ਲੜਣ ਲਈ ਉਥੇ ਗਿਆ ਤਾਂ ਰਾਤ ਦੇ 11.00 ਵਜੇ ਬਹਿਬਲ ਕਲਾਂ ਪਿੰਡ ਵਿਚ ਜੱਟਾਂ ਦਾ 250 ਮੁੰਡਾ ਮੇਰੀ ਗੱਡੀ ਤੇ ਚੜ੍ਹ ਕੇ

[ ਸਰਦਾਰ ਰਿਪਜੀਤ ਸਿੰਘ ਬਰਾੜ ]

ਉਲਾਰ ਕੇ ਮੈਨੂੰ ਕਹਿਣ ਲੱਗਾ ਕਿ ਰਿਪਜੀਤ ਸਿੰਘ ਬਰਾੜ, ਤੂੰ ਆ ਗਿਆ ਹੈਂ, ਲੇਕਿਨ ਕੋਟਕਪੂਰੇ ਦੀ ਧਰਤੀ ਤੇ ਅਗਰ ਕੈਪਟਨ ਅਮਰਿੰਦਰ ਸਿੰਘ ਨੇ ਆਪਣੇ ਕਦਮ ਨਾ ਧਰੇ ਤਾਂ ਤੂੰ ਚੋਣ ਨਹੀਂ ਜਿੱਤ ਸਕੇਂਗਾ। ਸਪੀਕਰ ਸਾਹਿਬ, ਠੀਕ ਗੱਲ ਨੂੰ ਜ਼ਿੰਦਗੀ ਵਿਚ ਠੀਕ ਕਹਿਣਾ ਪੰਜਾਬੀ ਵਿਰਸੇ ਦਾ ਇੱਕ ਹਿੱਸਾ ਹੈ। ਪੰਜਾਬੀਆਂ ਨੂੰ ਆਪਣੇ ਵੱਡੇ ਵਡੇਰਿਆਂ ਤੋਂ ਆਪਣੇ ਵਿਰਸੇ ਵਿਚ ਇਹੀ ਤਾਂ ਮਿਲਿਆ ਹੈ। ਮੈਂ ਇਹ ਬੇਨਤੀ ਕਰਾਂਗਾ ਕਿ ਬਾਦਲ ਸਾਹਿਬ, ਅਸੀਂ ਇਕ ਮਾਂ ਬਣਕੇ ਪੰਜਾਬ ਦੇ ਕਿਸਾਨ ਦੀ ਸੇਵਾ ਕੀਤੀ ਹੈ। ਇਕ ਮਾਂ ਵਾਂਗ ਪੰਜਾਬ ਦੇ ਕਿਸਾਨ ਨੂੰ ਪਿਛਲੇ 5 ਵਰ੍ਹਿਆਂ ਵਿਚ ਅਸੀਂ ਪਾਲਿਆ ਹੈ, ਤੁਸੀਂ ਹਾਅ ਦਾ ਨਾਅਰਾ ਮਾਰਿਆ ਹੈ ਤੁਸੀਂ ਇਕ ਨਰਸ ਦੀ ਭੂਮਿਕਾ ਨਿਭਾਈ ਹੈ ਅਤੇ ਬੱਚੇ ਦੇ ਪਾਲਣ ਪੋਸ਼ਣ ਵਿਚ ਮਾਂ ਅਤੇ ਨਰਸ ਦਾ ਜੋ ਅੰਤਰ ਹੁੰਦਾ ਹੈ, ਉਹ ਕੋਈ ਜ਼ਿਆਦਾ ਨਹੀਂ। ਮੈਂ ਇਸ ਗੱਲ ਨੂੰ ਜ਼ਿਆਦਾ ਅੱਗੇ ਤੋਰਨਾ ਨਹੀਂ ਚਾਹੁੰਦਾ।

ਇਸ ਤੋਂ ਅੱਗੇ ਮੈਂ ਸ਼ੋਸ਼ਲ ਸਕਿਉਰਟੀ ਦੀ ਗੱਲ ਕਰਾਂ। ਮਾਨਯੋਗ ਗਵਰਨਰ ਸਾਹਿਬ ਦੇ ਅੰਕੜੇ ਕੁਝ ਵੀ ਕਹਿਣ, ਲੇਕਿਨ 40% ਆਬਾਦੀ ਅੱਜ ਪੰਜਾਬ ਅੰਦਰ ਐਸ.ਸੀਜ਼ ਦੀ, ਕਿਰਤੀਆਂ ਦੀ, ਕਾਮਿਆਂ ਦੀ, ਪਛੜੀਆਂ ਸ਼੍ਰੇਣੀਆਂ ਦੀ ਹੈ। ਉਨ੍ਹਾਂ ਨੂੰ ਸ਼ਗਨ ਸਕੀਮ ਦੇ ਦਿਓ, ਕੋਈ ਗਰਾਂਟ ਦੇ ਦਿਉ, ਕੋਈ ਗੱਲ ਨਹੀਂ ਲੇਕਿਨ ਪੰਜਾਬ ਦੇ ਸੂਬੇ ਵਿਚ ਹਰੀ ਕਰਾਂਤੀ ਅਗਰ ਆਈ ਹੈ, ਸਪੀਕਰ ਸਾਹਿਬ, ਤਾਂ ਇਸ ਦੇ ਵਿਚ ਪੰਜਾਬ ਦੇ ਮਜ਼ਬੀ ਸਿੱਖਾਂ ਦਾ ਵੀ ਹੱਥ ਸੀ, ਇਸ ਹਰੀ ਕਰਾਂਤੀ ਵਿਚ ਪੰਜਾਬ ਦੇ ਦਲਿਤਾਂ ਦਾ ਵੀ ਹੱਥ ਸੀ, ਇਸ ਕਰਾਂਤੀ ਵਿਚ ਸਾਰੇ ਕਿਰਤੀਆਂ ਦਾ ਹੱਥ ਹੈ। ਜਦੋਂ ਖਾਲਿਆਂ ਦਾ ਪਾਣੀ ਟੁੱਟਦਾ ਹੈ ਤਾਂ ਪੋਹ ਮਾਘ ਦੀਆਂ ਰਾਤਾਂ ਵਿਚ ਪੰਜਾਬ ਦੇ ਐਸ.ਸੀਜ਼ ਨੇ ਕਿਸਾਨਾਂ ਨਾਲ ਮੋਢੇ ਨਾਲ ਮੋਢਾ ਜੋੜ ਕੇ ਇਸ ਸੂਬੇ ਨੂੰ ਪ੍ਰਫੁਲਿਤ ਕੀਤਾ ਹੈ। ਮੈਂ ਤੁਹਾਡੇ ਜ਼ਰੀਏ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਅਗਰ ਆਪ ਪੰਜਾਬ ਦੇ ਗਰੀਬਾਂ ਦਾ ਕੋਈ ਫਾਇਦਾ ਜਾਂ ਹਿਤ ਦੇਖਣਾ ਚਾਹੁੰਦੇ ਹੋ ਜਾਂ ਉਨ੍ਹਾਂ ਨੂੰ ਲਾਭ ਪਹੁੰਚਾਉਣਾ ਚਾਹੁੰਦੇ ਹੋ ਤਾਂ ਦਲਿਤ ਵਰਗ ਨੂੰ ਐਜੂਕੇਸ਼ਨ ਵਿਚ, ਬਿਊਰੋਕੇਸੀ ਅੰਦਰ, ਟਰੇਡ ਇੰਡਸਟਰੀ ਅੰਦਰ ਭਾਈਵਾਲ ਬਣਾਓ। ਸਪੀਕਰ ਸਾਹਿਬ, ਮੈਂ ਦਿੱਤੇ ਹੋਏ ਸਮੇਂ ਦੀ ਉਲੰਘਣਾ ਨਹੀਂ ਕਰਾਂਗਾ। ਇੱਕ-ਦੋ ਮਿੰਟ ਵਿਚ ਮੈਂ ਇੱਕ ਅੱਧੀ ਗੱਲ ਕਰਕੇ ਆਪਣੀ ਜਗ੍ਹਾ ਲਵਾਂਗਾ। ਗਵਰਨਰ ਸਾਹਿਬ ਦੇ ਭਾਸ਼ਣ ਵਿਚ ਜਿੱਥੇ ਮੇਰਾ ਸਭ ਤੋਂ ਵੱਧ ਮਨ ਦੁਖਿਆ, ਸਪੀਕਰ ਸਾਹਿਬ, ਉਹ ਹੈ ਡਾਈਵਰਸੀਫਿਕੇਸ਼ਨ ਆਫ ਕਰਾਪਸ। ਹਿੰਦੁਸਤਾਨ ਦੇ ਟਾਪ ਮੋਸਟ ਐਗਰੀਕਲਚਰਿਸਟ, ਸਾਇੰਟਿਸਟ ਸਰਦਾਰਾ ਸਿੰਘ ਜੌਹਲ ਜੋ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨਾਲ ਸਬੰਧਿਤ ਹਨ, ਜੋ ਕਿ ਹਿੰਦੁਸਤਾਨ ਦੀ ਮੋਹਰੀ ਯੂਨੀਵਰਸਿਟੀ ਹੈ, ਉਨ੍ਹਾਂ ਨੇ ਡਾਈਵਰਸੀਫਿਕੇਸ਼ਨ ਨੂੰ ਫੈਂਸੀ ਵਰਕ ਆਖਿਆ ਹੈ। ਅੱਜ ਬੀ.ਟੀ. ਕਾਟਨ 40-40 ਮਣ ਝੜਨ ਲੱਗ ਪਈ ਹੈ। ਪਾਣੀ ਦੀਆਂ ਘਾਟਾਂ ਕਰਕੇ ਬਦਲੇ ਹੋਏ ਕਰਾਪਸ ਦੇ ਨਮੂਨੇ ਆ ਗਏ ਹਨ ਤੇ ਉਨ੍ਹਾਂ ਤੇ ਕੰਮ ਚੱਲ ਰਿਹਾ ਹੈ। ਲੋਕ ਖੁਸ਼ਹਾਲ ਹੋ ਰਹੇ ਹਨ। ਫਿਰ ਮਨ ਦੁੱਖਦਾ ਹੈ ਜੇਕਰ ਆਪਾਂ ਇਸ ਨੂੰ ਫੈਂਸੀ ਵਰਕ ਆਖੀਏ। ਸਪੀਕਰ ਸਾਹਿਬ, ਇਸ ਗੱਲ ਤੇ ਮੇਰੇ ਮਨ ਨੂੰ ਬਹੁਤ ਠੇਸ ਲੱਗੀ ਹੈ।

ਸਪੀਕਰ ਸਾਹਿਬ, ਹਿੰਦੁਸਤਾਨ ਔਰ ਪੰਜਾਬ ਦੇ ਬਾਰਡਰਾਂ ਦੀ ਗੱਲ ਕਰੀਏ। ਠੀਕ ਕਿਹਾ ਹੈ ਵਲਟੋਹਾ ਸਾਹਿਬ ਨੇ, ਬਾਰਡਰ ਦੇ ਲੋਕ ਔਰ ਖਾਸ ਕਰਕੇ ਰਾਏ ਸਿੱਖ ਬਰਾਦਰੀ ਦੇ ਲੋਕ ਜੋ ਡੇਰਾ ਬਾਬਾ ਨਾਨਕ ਤੋਂ ਰਾਜਸਥਾਨ ਦੇ ਬਾਰਡਰ ਤੱਕ ਬੈਠੇ ਹਨ, ਜਿਨ੍ਹਾਂ ਨੇ 1965 ਦੀ ਜੰਗ ਤੇ ਫਿਰ 71 ਦੀ ਜੰਗ ਵਿਚ ਸੀਨਾ ਚੌੜਾ ਕਰਕੇ ਮੁਕਾਬਲਾ ਕੀਤਾ ਹੈ, ਉਨ੍ਹਾਂ ਨਾਲ ਕੋਝਾ ਮਜ਼ਾਕ ਹੋ ਰਿਹਾ ਹੈ ਕਿਉਂਕਿ ਉਨ੍ਹਾਂ ਨੂੰ ਅੱਜ ਵੀ ਐਸ.ਸੀ. ਸਟੇਟਸ ਦਾ ਸਰਟੀਫਿਕੇਟ ਪ੍ਰਾਪਤ ਨਹੀਂ ਹੋ ਰਿਹਾ। ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਸਾਡੀ ਰਾਏ ਸਿੱਖ ਬਰਾਦਰੀ ਦੀਆਂ ਮਾਵਾਂ, ਸਾਡੀਆਂ ਭੈਣਾਂ ਨੂੰ ਐਸ.ਡੀ.ਐਮ. ਦੇ ਦਫਤਰਾਂ ਅੱਗੇ, ਉਨ੍ਹਾਂ ਦੇ ਦਰਵਾਜ਼ਿਆਂ ਅੱਗੇ ਜ਼ਲੀਲ ਹੋ ਕੇ ਮੁੜਨਾ ਪੈ ਰਿਹਾ ਹੈ।

**ਮਾਨਯੋਗ ਸਪੀਕਰ** : ਟਾਈਮ ਦਾ ਖਿਆਲ ਰੱਖੋ।

**ਸਰਦਾਰ ਰਿਪਜੀਤ ਸਿੰਘ ਬਰਾੜ** : ਉਨ੍ਹਾਂ ਨੂੰ ਕੋਈ ਐਸ਼ਿਓਰੈਂਸ ਨਹੀਂ ਦਿੱਤੀ ਗਈ ਕਿ ਤੁਹਾਡੇ ਐਸ.ਸੀਜ਼ ਦੇ ਸਰਟੀਫਿਕੇਟ ਇਸ਼ੂ ਹੋ ਜਾਣਗੇ। ਸਪੀਕਰ ਸਾਹਿਬ, ਅੰਤ ਵਿਚ...

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸ਼ੇਰ ਸਿੰਘ ਘੁਬਾਇਆ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਮੇਰੇ ਵੀਰ ਨੇ ਰਾਏ ਸਿੱਖ ਬਰਾਦਰੀ ਦੀ ਗੱਲ ਕੀਤੀ ਹੈ। ਮੈਂ ਇਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਤੋਂ ਪੰਜਾਬ ਵਿਚੋਂ ਐਕਸ ਕਮਿਊਨਿਲ ਟਰਾਈਬਜ਼ ਨੂੰ ਖਤਮ ਕੀਤਾ ਗਿਆ ਔਰ ਸਾਰੀਆਂ ਕਾਸਟਾਂ ਨੂੰ ਐਸ.ਸੀਜ਼ ਵਿਚ ਕਨਵਰਟ ਕਰ ਦਿੱਤਾ ਗਿਆ, ਉਦੋਂ ਰਾਏ ਸਿੱਖ ਬਰਾਦਰੀ ਤੇ ਮਾਤਮ ਰਾਏ ਸਿੱਖ ਬਰਾਦਰੀ ਨੂੰ ਐਸ.ਸੀਜ਼ ਵਿਚ ਕਨਵਰਟ ਨਹੀਂ ਕੀਤਾ ਗਿਆ ਬਲਕਿ ਬੀ.ਸੀਜ਼ ਵਿਚ ਕਨਵਰਟ ਕੀਤਾ ਗਿਆ ਜਦ ਕਿ ਬਾਕੀ ਕਾਸਟਾਂ ਨੂੰ ਐਸ.ਸੀਜ਼ ਵਿਚ ਕਨਵਰਟ ਕੀਤਾ ਗਿਆ। ਇਹ ਸਭ ਕੁਝ ਕਾਂਗਰਸ ਸਰਕਾਰ ਵੇਲੇ ਹੋਇਆ ਤੇ ਇਹ ਰਾਏ ਸਿੱਖ ਬਰਾਦਰੀ ਨਾਲ ਬਹੁਤ ਵੱਡੀ ਬੇਇਨਸਾਫੀ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ** : ਮੈਂ ਮੈਂਬਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਹ ਤਲਖ ਹਕੀਕਤਾਂ ਜਾਣਦੇ ਹਨ। ਸਪੀਕਰ ਸਾਹਿਬ, ਪੰਜਾਬ ਅੰਦਰ ਜੋ ਪਾਵਰ ਸਨੈਰੀਓ ਹੈ, ਉਸ ਬਾਰੇ ਗਵਰਨਰ ਸਾਹਿਬ ਨੇ ਪੰਜਾਬ ਅੰਦਰ 5000 ਮੈਗਾਵਾਟ ਬਿਜਲੀ ਉਤਪਾਦਨ...

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰਾ ਪਲੇਠਾ ਭਾਸ਼ਣ ਹੈ। ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਮੈਂ ਦੋ ਮਿੰਟ ਤੋਂ ਜ਼ਿਆਦਾ ਨਹੀਂ ਲਵਾਂਗਾ। ਥਰਮਲ ਪਾਵਰ ਇੱਕ ਅਜਿਹਾ ਵਿਸ਼ਾ ਹੈ ਕਿ ਇੱਕ ਕਿਸਮ ਦੀ ਲਾਬੀ ਨੈਸ਼ਨਲ ਲੈਵਲ ਤੇ, ਸਟੇਟ ਲੈਵਲ ਤੇ ਹੈ ਅਤੇ ਉਨ੍ਹਾਂ ਦੇ ਸੈਲਫਿਸ਼ ਇੰਟਰੈਸਟ ਇਹੋ ਜਿਹੇ ਹਨ ਕਿ ਉਹ ਥਰਮਲ ਪਾਵਰ ਤੋਂ ਬਿਨਾਂ ਕੋਈ ਹੋਰ ਮੀਡੀਅਮ ਪੰਜਾਬ ਵਿਚ ਲਿਆਉਣ ਲਈ ਰਾਜ਼ੀ ਨਹੀਂ ਜਾਂ ਕੋਈ ਨਾ

[ ਸਰਦਾਰ ਰਿਪਜੀਤ ਸਿੰਘ ਬਰਾੜ ]

ਕੋਈ ਬਹਾਨਾ ਘੜਦੇ ਰਹਿੰਦੇ ਹਨ। ਗਵਾਂਢੀ ਸੂਬੇ ਹਿਮਾਚਲ ਵਿਚ ਹਾਈਡਲ ਸਮਝੌਤੇ ਹੋ ਸਕਦੇ ਹਨ। ਉਤਰਾਖੰਡ ਨਾਲ ਹੋ ਸਕਦੇ ਹਨ। ਕੈਨੇਡਾ ਵਰਗੇ ਮੁਲਕ ਵਿਚ 35 ਪ੍ਰਤੀਸ਼ਤ ਬਿਜਲੀ ਦੀ ਲੋੜ ਹਾਈਡਲ ਪਾਵਰ ਨਾਲ ਪੂਰੀ ਹੋ ਜਾਂਦੀ ਹੈ ਔਰ ਜੋ ਇਹ ਪਾਵਰ ਬਰੋਕਰ ਵਾਲੀ ਗੱਲ ਕਹੀ ਹੈ, ਇਹ ਬਹੁਤ ਗੰਭੀਰ ਵਿਸ਼ਾ ਹੈ। ਮੈਂ ਕਿਸੇ ਤੇ ਜਾਤੀ ਗੱਲ ਨਹੀਂ ਕਰਨਾ ਚਾਹੁੰਦਾ। ਕੋਈ ਸੱਤਾ ਵਿਚ ਆ ਜਾਵੇ, ਉਹੀ ਅਫਸਰ, ਉਹੀ ਚਾਰ-ਪੰਜ ਕੋਟਰੀ ਵਾਲੇ ਬੰਦੇ ਅੱਗੇ ਹੁੰਦੇ ਹਨ। ਜੋ ਕੁਝ ਵੀ ਸੂਬੇ ਦੇ ਅੰਦਰ ਘਟਣਾ ਹੈ, ਕਿਸੇ ਨਾ ਕਿਸੇ ਲਹਿਜ਼ੇ ਵਿਚ ਇਹ ਮੁੱਠੀ ਭਰ ਲੋਕ ਇਸ ਸੂਬੇ ਦੀਆਂ ਸਭ ਪਾਲਿਸੀਆਂ ਨੂੰ ਘੜਨ ਵਿਚ ਮੋਹਰੀ ਬੰਦੇ ਹਨ। ਸਪੀਕਰ ਸਾਹਿਬ, ਪੰਜਾਬੀ ਬੋਲੀ ਦੇ ਸਾਹਿਤ ਅਕਾਦਮੀ ਵਿਨਰ ਸੁਰਜੀਤ ਪਾਤਰ ਸਾਹਿਬ ਨੇ ਬੜੀਆਂ ਸਰਲ ਲਾਈਨਾਂ ਕਹੀਆਂ ਹਨ -

ਕਾਲੇ ਧਨ ਦੇ ਚਿੱਟੇ ਸਿੱਕੇ ਚਾੜ੍ਹ ਗਏ ਵਪਾਰੀ।
ਮੰਦਰ ਅੰਦਰ ਮੁਸਕਰਾਈ ਜਾਂਦਾ ਫਿਰ ਵੀ ਕ੍ਰਿਸ਼ਨ ਮੁਰਾਰੀ।

ਇਹ ਕਦੋਂ ਤੱਕ ਜਾਰੀ ਰਹੇਗਾ। ਇਸ ਸੂਬੇ ਅੰਦਰ ਸ਼ਹੀਦੀਆਂ ਦਿੱਤੀਆਂ, ਹਿੱਤ ਅਭਿਲਾਸ਼ੀ ਸ਼ਹੀਦ ਹੋਏ, ਦਰਸ਼ਨ ਸਿੰਘ ਕੇਪੀ ਸ਼ਹੀਦ ਹੋਏ...

**ਮਾਨਯੋਗ ਸਪੀਕਰ :** ਬਰਾੜ ਸਾਹਿਬ, ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ :** ** ** ** **

**ਸਰਦਾਰ ਰਿਪਜੀਤ ਸਿੰਘ ਬਰਾੜ :** ਤੁਸੀਂ ਪਾਤਰ ਸਾਹਿਬ ਨੂੰ ਪੜ੍ਹੋ।

**ਸਰਦਾਰ ਅਮਰਜੀਤ ਸਿੰਘ ਸਾਹੀ :** ** **

**Mr. Speaker :** This is no Point of Order please.

**ਸਰਦਾਰ ਰਿਪਜੀਤ ਸਿੰਘ ਬਰਾੜ :** ਤੁਸੀਂ ਪੜ੍ਹੋ ਬਾਈ ਜੀ, ਮੈਂ ਤੁਹਾਨੂੰ ਕਿਤਾਬ ਦੇਵਾਂਗਾ।

**ਮਾਨਯੋਗ ਸਪੀਕਰ :** ਮੈਂ ਨਵੇਂ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਚੇਅਰ ਨੂੰ ਐਡਰੈਸ ਕਰਨਾ ਹੈ।

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਸ਼ਹੀਦਾਂ ਬਾਰੇ ਕਹਿ ਰਿਹਾ ਸੀ ਕਿ ਕਾਮਰੇਡ ਪਾਰਟੀਆਂ ਦੇ ਆਗੂ, ਭਾਜਪਾ ਦੇ ਆਗੂ ਸ਼ਹੀਦ ਹੋਏ ਹਨ ਅਤੇ ਇਹ 2.00 ਵਜੇ, 2.30 ਵਜੇ ਕੁਝ ਚੰਦ ਕੁ ਬੰਦੇ ਗੌਲਫ ਖੇਡਦੇ ਹਨ, ਮੋਰੀ ਵਿਚ ਗੇਂਦ ਪਾਉਂਦੇ ਹਨ... (ਹਾਸਾ)... ਉਥੇ ਬੀਅਰ ਦੇ ਸਿਪ ਲੈ ਲੈ ਕੇ ਇਹ ਪੰਜਾਬ ਦੇ ਰਾਜਨੀਤਿਕ ਬੰਦਿਆਂ ਦਾ ਮਜ਼ਾਕ ਉਡਾਉਂਦੇ ਸੀ...

** Expunged as ordered by the Chair.

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਹੋ ਗਿਆ ਹੈ, ਪਲੀਜ਼। ਬੀਬੀ ਉਪਿੰਦਰਜੀਤ ਕੌਰ ਜੀ।

**ਸਰਦਾਰ ਰਿਪਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਔਰ ਗਵਰਨਰ ਸਾਹਿਬ ਨੇ ਜੋ ਦਿਸ਼ਾਹੀਣ ਭਾਸ਼ਣ ਦਿੱਤਾ ਹੈ, ਉਸ ਦੇ ਨਾਲ ਮੈਂ ਸਹਿਮਤ ਨਹੀਂ ਹਾਂ। ਮੈਂ ਉਸ ਦਾ ਵਿਰੋਧ ਕਰਦਾ ਹਾਂ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਪ੍ਰਤੀ ਬਹੁਤ ਹੀ ਮਸ਼ਕੂਰ ਹਾਂ ਕਿ ਆਪ ਜੀ ਨੇ ਗਵਰਨਰ ਸਾਹਿਬ ਦੇ ਐਡਰੈਸ ਉਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਗਵਰਨਰ ਸਾਹਿਬ ਨੇ ਮਿਤੀ 19.3.07 ਨੂੰ ਇਸ ਪਵਿੱਤਰ ਸਦਨ ਦੇ ਵਿਚ ਐਡਰੈਸ ਕੀਤਾ ਅਤੇ ਸਰਦਾਰ ਗੁਰਦੀਪ ਸਿੰਘ ਭੁੱਲਰ ਹੁਰਾਂ ਨੇ ਧੰਨਵਾਦੀ ਮਤਾ ਪੇਸ਼ ਕੀਤਾ ਸੀ। ਮੈਂ ਉਸ ਧੰਨਵਾਦੀ ਮਤੇ ਦੀ ਪ੍ਰੋੜ੍ਹਤਾ ਲਈ ਇਸ ਪਵਿੱਤਰ ਸਦਨ ਵਿਚ ਆਪਣੇ ਵਿਚਾਰ ਪ੍ਰਗਟ ਕਰਨ ਲਈ ਖੜ੍ਹੀ ਹੋਈ ਹਾਂ। ਮਾਨਯੋਗ ਸਪੀਕਰ ਸਾਹਿਬ, ਹੁਣੇ ਹੀ ਹੋਈਆਂ ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਦੇ ਵਿਚ ਪੰਜਾਬ ਦੇ ਲੋਕਾਂ ਨੇ ਮਹਾਨ ਫਤਵਾ ਦਿੱਤਾ ਹੈ, ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਗਠਜੋੜ ਨੂੰ ਬਹੁਤ ਵੱਡਾ ਫਤਵਾ ਦਿੱਤਾ ਹੈ ਅਤੇ ਉਨ੍ਹਾਂ ਨੇ ਆਪਣੀ ਪ੍ਰੌੜ ਸੋਚ ਦਾ ਸਬੂਤ ਦਿੱਤਾ ਹੈ। ਮੈਂ ਪੰਜਾਬ ਦੇ ਸਮੂਹ ਵਾਸੀਆਂ ਨੂੰ ਉਨ੍ਹਾਂ ਵਲੋਂ ਪ੍ਰਦਰਸ਼ਿਤ ਕੀਤੀ ਪ੍ਰੌੜ ਸੋਚ ਉਤੇ ਹਾਰਦਿਕ ਮੁਬਾਰਕਬਾਦ ਪੇਸ਼ ਕਰਦੀ ਹਾਂ ਅਤੇ ਤਹਿ ਦਿਲੋਂ ਧੰਨਵਾਦ ਵੀ ਕਰਦੀ ਹਾਂ। ਇਸੇ ਤਰ੍ਹਾਂ ਲੋਕ ਨਾਇਕ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਚੌਥੀ ਵਾਰ ਪੰਜਾਬ ਦੇ ਮੁੱਖ ਮੰਤਰੀ ਵਜੋਂ ਪੰਜਾਬ ਦੀ ਸੇਵਾ ਸੰਭਾਲੀ ਹੈ, ਮੈਂ ਉਸ ਦੇ ਲਈ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਮੁਬਾਰਕਬਾਦ ਪੇਸ਼ ਕਰਦੀ ਹਾਂ ਅਤੇ ਪੰਜਾਬ ਦੇ ਲੋਕਾਂ ਦੀ ਸ਼ਲਾਘਾ ਕਰਦੀ ਹਾਂ। ਜਿਵੇਂ ਵਾਰਿਸ ਸ਼ਾਹ ਨੇ ਫੁਰਮਾਇਆ ਹੈ :

'ਵਾਰਿਸ ਸ਼ਾਹ ਸਦਾ ਹੀ ਕਾਇਮ ਰਹਿੰਦੇ,
ਜਿਨ੍ਹਾਂ ਕੀਤੀਆਂ ਨੇਕ ਕਮਾਈਆਂ ਨੇ।'

ਮਾਨਯੋਗ ਸਪੀਕਰ ਸਾਹਿਬ, ਪਿਛਲੇ ਪੰਜ ਸਾਲ ਦਾ ਸਮਾਂ ਵਿਰੋਧੀ ਧਿਰ ਦੇ ਮੈਂਬਰਾਂ ਨੂੰ ਨਕਾਰਨ ਲਈ ਵਰਤਿਆ ਗਿਆ। ਪਿਛਲੀ ਸਰਕਾਰ ਨੇ ਬੜਾ ਵੱਡਾ ਵਾਅਦਾ ਕੀਤਾ ਸੀ ਕਿ ਇਹ ਲੋਕਾਂ ਦੀਆਂ ਕਦਰਾਂ ਕੀਮਤਾਂ ਨੂੰ ਮਜ਼ਬੂਤ ਕਰਨ ਲਈ ਅਹਿਮ ਹਿੱਸਾ ਪਾਵੇਗੀ ਪਰ ਹੋਇਆ ਇਸ ਦੇ ਬਿਲਕੁਲ ਉਲਟ ਅਤੇ ਲੋਕਰਾਜੀ ਕਦਰਾਂ ਕੀਮਤਾਂ ਦਾ ਘਾਣ ਕੀਤਾ ਗਿਆ। ਵਿਰੋਧੀ ਧਿਰ ਦੇ ਚੁਣੇ ਹੋਏ ਨੁਮਾਇੰਦਿਆਂ ਦਾ ਬਕਾਇਦਾ ਤੌਰ ਤੇ ਤ੍ਰਿਸਕਾਰ ਕੀਤਾ ਗਿਆ ਅਤੇ ਵੱਖ ਵੱਖ ਪੱਧਰ ਤੇ ਝੂਠੇ ਕੇਸ ਦਰਜ ਕੀਤੇ ਗਏ ਅਤੇ ਉਨ੍ਹਾਂ ਨੂੰ ਜ਼ਲੀਲ ਕੀਤਾ ਗਿਆ। ਇੰਨਾਂ ਹੀ ਨਹੀਂ ਕੀਤਾ ਗਿਆ, ਇੱਥੇ ਹੀ ਗੱਲ ਨਹੀਂ ਮੁੱਕਦੀ

[ ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮੰਤਰੀ ]

ਸਗੋਂ ਵਿਰੋਧੀ ਧਿਰ ਦੇ ਨੁਮਾਇੰਦਿਆਂ ਦੇ ਹਲਕਿਆਂ ਨੂੰ ਮੁਕੰਮਲ ਰੂਪ ਦੇ ਵਿਚ ਅਣਗੌਲਿਆ ਕੀਤਾ ਗਿਆ। ਇਥੋਂ ਤੱਕ ਅਣਗੌਲਿਆ ਗਿਆ ਕਿ ਮੁਕੰਮਲ ਰੂਪ ਦੇ ਵਿਚ ਵਿਕਾਸ ਕਾਰਜ ਠੱਪ ਹੋ ਗਏ। ਅੱਜ ਬੀਬੀ ਭੱਠਲ ਜੀ ਦਾ ਅਖਬਾਰ ਵਿਚ ਬਿਆਨ ਪੜ੍ਹਿਆ ਹੈ। ਇਨ੍ਹਾਂ ਨੇ ਕਿਹਾ ਹੈ, ਬਾਦਲ ਸਾਹਿਬ ਨੂੰ ਬੇਨਤੀ ਕੀਤੀ ਹੈ ਕਿ ਉਹ ਸਾਰੇ ਵਿਧਾਇਕਾਂ ਨੂੰ ਆਪਣੇ ਆਪਣੇ ਹਲਕੇ ਦੇ ਵਿਕਾਸ ਲਈ ਇੱਕ ਇੱਕ ਕਰੋੜ ਰੁਪਏ ਦੀ ਵਿਕਾਸ ਲਈ ਮੁਹੱਈਆ ਕਰਵਾਉਣ, ਬੜੀ ਚੰਗੀ ਗੱਲ ਕਹੀ ਗਈ ਹੈ। ਬੀਬੀ ਜੀ ਆਪ ਵੀ ਪਿਛਲੀ ਸਰਕਾਰ ਦੇ ਵਿਚ ਡਿਪਟੀ ਮੁੱਖ ਮੰਤਰੀ ਦੇ ਅਹੁੱਦੇ ਤੇ ਰਹੇ ਅਤੇ ਇਸ ਤੋਂ ਪਹਿਲਾਂ ਮੁੱਖ ਮੰਤਰੀ ਦੇ ਅਹੁੱਦੇ ਤੇ ਵੀ ਰਹੇ ਅਤੇ ਜੋ ਤਰਾਸਦੀ ਵਿਰੋਧੀ ਧਿਰ ਦੇ ਮੈਂਬਰਾਂ ਨੂੰ ਪਿਛਲੀ ਸਰਕਾਰ ਦੇ ਸਮੇਂ ਵਿਚ ਭੋਗਣੀ ਪਈ, ਉਹ ਉਸ ਨੂੰ ਸ਼ਿੱਦਤ ਦੇ ਨਾਲ ਅਨੁਭਵ ਕਰ ਸਕਦੇ ਹਨ ਤਾਂ ਫਿਰ ਇਨ੍ਹਾਂ ਨੇ ਉਦੋਂ ਇਹ ਦਖਲ ਨਹੀਂ ਦਿੱਤਾ ਕਿ ਸਾਰਿਆਂ ਦੀ ਹੱਕਰਸੀ ਕੀਤੀ ਜਾਏ ਅਤੇ ਪੰਜਾਬ ਦੇ ਸਾਰੇ ਹਲਕੇ ਜਿਹੜੇ ਕਿ ਪੰਜਾਬ ਦੇ ਅਨਿੱਖੜਵੇਂ ਅੰਗ ਹਨ, ਉਨ੍ਹਾਂ ਸਾਰਿਆਂ ਦਾ ਸਰਵਪੱਖੀ ਵਿਕਾਸ ਕੀਤਾ ਜਾਵੇ। ਮੈਨੂੰ ਸਾਲ 2006 ਦਾ ਉਹ ਦਿਨ ਯਾਦ ਹੈ, ਜਿਸ ਦਿਨ ਇਥੇ ਵਿੱਤ ਮੰਤਰੀ ਜੀ ਨੇ ਇਸੇ ਹਾਊਸ ਦੇ ਵਿਚ ਬਜਟ ਪੇਸ਼ ਕਰਦੇ ਹੋਏ ਐਲਾਨ ਕੀਤਾ ਸੀ ਕਿ ਪੰਜਾਬ ਦੇ ਹਰੇਕ ਹਲਕੇ ਦੇ ਵਿਕਾਸ ਲਈ 25-25 ਲੱਖ ਰੁਪਏ ਦਿੱਤੇ ਜਾਣਗੇ। ਉਨ੍ਹਾਂ ਨੇ ਆਪ ਹੀ ਐਲਾਨ ਕੀਤਾ ਸੀ ਅਤੇ ਬਾਅਦ ਵਿਚ ਐਲਾਨ ਕੀਤਾ ਕਿ ਇਸ ਨੂੰ ਵਾਪਸ ਲੈ ਲਿਆ ਹੈ। ਇਸ ਤਰ੍ਹਾਂ ਵਿਰੋਧੀ ਧਿਰ ਦੇ ਵਿਧਾਇਕਾਂ ਦੇ ਨਾਲ, ਚੁਣੇ ਹੋਏ ਨੁਮਾਇੰਦਿਆਂ ਦੇ ਨਾਲ ਮਤਰੇਈ ਮਾਂ ਵਾਲਾ ਸਲੂਕ ਕੀਤਾ ਗਿਆ ਜਿਸ ਤਰ੍ਹਾਂ ਕਿ ਉਹ ਪੰਜਾਬ ਦੇ ਬਸ਼ਿੰਦੇ ਹੀ ਨਾ ਹੋਣ, ਬਲਕਿ ਕਿਸੇ ਦੁਸ਼ਮਣ ਧਿਰ ਦੇ ਮੈਂਬਰ ਹਨ। ਸੋ, ਇਸ ਸਾਰੀ ਤਰਾਸਦੀ ਨੇ ਸਾਰਿਆਂ ਨੂੰ ਪੀੜਤ ਕੀਤਾ। ਜੇ ਅਸੀਂ ਉਸਾਰੂ ਸੋਚ ਦੇ ਧਾਰਨੀ ਹਾਂ, ਜੇ ਅਸੀਂ ਚਾਹੁੰਦੇ ਹਾਂ ਕਿ ਅਸੀਂ ਸਾਰੇ ਆਪਣੇ ਪੰਜਾਬ ਨੂੰ ਉਨਤੀ ਦੇ ਮਾਰਗ ਤੇ ਅੱਗੇ ਲੈ ਕੇ ਜਾਈਏ ਅਤੇ ਜਿਹੜਾ ਸਾਡਾ ਸੂਬਾ ਪਹਿਲਾਂ ਨੰਬਰ ਇਕ ਤੇ ਹੁੰਦਾ ਸੀ ਅੱਜ ਉਹ ਨੰਬਰ ਪੰਜ ਤੇ ਆ ਗਿਆ ਹੈ, ਉਹ ਸੂਬਾ, ਸਾਡਾ ਪੰਜਾਬ ਮੁੜ ਹਿੰਦੁਸਤਾਨ ਦਾ ਮਾਣ ਬਣੇ। ਫੇਰ ਪ੍ਰਤੀ ਵਿਅਕਤੀ ਆਮਦਨ ਦੇ ਪੱਖੋਂ ਪਹਿਲਾ ਸੂਬਾ ਬਣੇ। ਸਾਰਿਆਂ ਨੂੰ ਇੱਕਠੇ ਹੋ ਕੇ ਇਸ ਉਸਾਰੂ ਸੋਚ ਨੂੰ ਅਪਨਾਉਣਾ ਪਵੇਗਾ ਅਤੇ ਇਹ ਜਿਹੜੀਆਂ ਛੋਟੀਆਂ ਛੋਟੀਆਂ ਗੱਲਾਂ ਹਨ, ਇਕ ਦੂਜੇ ਵਿਰੁੱਧ ਗੱਲ ਕਰਨ ਦੀ ਨੀਤੀ ਨੂੰ ਤਿਆਗਣਾ ਹੋਵੇਗਾ। ਮਾਨਯੋਗ ਸਪੀਕਰ ਸਾਹਿਬ, ਮੈਂ ਸਦਨ ਦੇ ਮੁਅੱਜ਼ਜ਼ ਮੈਂਬਰਾਂ ਦੇ ਧਿਆਨ ਵਿਚ ਇਹ ਵੀ ਗੱਲ ਲਿਆਉਣੀ ਹੈ ਕਿ ਪਿਛਲੀ ਸਰਕਾਰ ਨੇ ਵਿਕਾਸ ਦੇ ਪੱਖੋਂ ਵੱਡੇ ਵਾਅਦੇ ਕੀਤੇ। ਇਹ ਵੀ ਕਿਹਾ ਗਿਆ ਕਿ ਧਾਰਮਿਕ ਸਥਾਨਾਂ ਦੇ ਵਿਕਾਸ ਵੱਲ ਵਿਸ਼ੇਸ਼ ਤਵੱਜੋਂ ਦੇਵਾਂਗੇ ਪਰ ਹੋਇਆ ਬਿਲਕੁਲ ਇਸ ਦੇ ਉਲਟ।

*3.45 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸੁਲਤਾਨਪੁਰ ਲੋਧੀ ਇਕ ਪ੍ਰਾਚੀਨ, ਇਤਿਹਾਸਕ ਤੇ ਪਵਿੱਤਰ ਨਗਰ ਹੈ। ਜਿਥੇ ਪ੍ਰਥਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਦੇ ਸਾਢੇ 14 ਸਾਲ ਬਿਤਾਏ ਹਨ। ਇਥੋਂ ਹੀ ਉਨ੍ਹਾਂ ਨੇ ਜਪੁਜੀ ਸਾਹਿਬ ਦਾ ਉਚਾਰਨ ਕੀਤਾ ਅਤੇ ਇਥੋਂ ਹੀ ਉਨ੍ਹਾਂ ਨੇ ਚਾਰੇ ਉਦਾਸੀਆਂ ਆਰੰਭੀਆਂ ਅਤੇ ਜਗਤ ਕਲਿਆਣ ਦਾ ਸੰਦੇਸ਼ ਦਿੱਤਾ। ਸਮੁੱਚੇ ਸਿੱਖ ਭਾਈਚਾਰੇ ਲਈ ਇਹ ਉਹ ਸਥਾਨ ਰੱਖਦਾ ਹੈ ਜਿਵੇਂ ਮੁਸਲਮਾਨਾਂ ਲਈ ਮੱਕਾ ਅਤੇ ਬੋਧੀਆਂ ਲਈ ਗਯਾ ਰੱਖਦਾ ਹੈ। ਇਸ ਪਵਿੱਤਰ ਸ਼ਹਿਰ ਦਾ ਕੇਵਲ ਉਦੋਂ ਹੀ ਵਿਕਾਸ ਹੋਇਆ ਜਦੋਂ ਪੰਜਾਬ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਭਾਰਤੀ ਜਨਤਾ ਪਾਰਟੀ ਦੇ ਗਠਜੋੜ ਨਾਲ ਆਈ। (ਥੰਪਿੰਗ) ਜਦੋਂ ਵੀ ਪੰਜਾਬ ਵਿਚ ਕਾਂਗਰਸ ਪਾਰਟੀ ਦੀਆਂ ਸਰਕਾਰਾਂ ਬਣੀਆਂ ਇਸ ਸ਼ਹਿਰ ਨੂੰ ਬਿਲਕੁਲ ਅੱਖੋਂ-ਪਰੋਖੇ ਕੀਤਾ ਗਿਆ, ਅਣਗੌਲਿਆਂ ਕੀਤਾ ਗਿਆ। ਪਿਛਲੇ ਪੰਜ ਸਾਲਾਂ ਦੌਰਾਨ ਇਸ ਪਵਿੱਤਰ ਸ਼ਹਿਰ ਵਿਚ ਕੋਈ ਵੀ ਵਿਕਾਸ ਕਾਰਜ ਸੰਪੰਨ ਨਹੀਂ ਕੀਤਾ ਗਿਆ, ਕੋਈ ਨਵਾਂ ਪੁਲ ਨਹੀਂ ਬਣਾਇਆ ਗਿਆ, ਕੋਈ ਨਵੀਂ ਸੜਕ ਨਹੀਂ ਬਣੀ, ਕੋਈ ਨਵਾਂ ਗਰਿੱਡ ਸਟੇਸ਼ਨ ਨਹੀਂ ਬਣਿਆ। ਕਿੰਨੇ ਦੁਖ ਦੀ ਗੱਲ ਹੈ ਕਿ ਇਸ ਪਵਿੱਤਰ ਸ਼ਹਿਰ ਨੂੰ ਜੋੜਨ ਵਾਲੀ ਸੜਕ ਜਿਹੜੀ ਹੈ, ਚਾਹੇ ਕਪੂਰਥਲਾ ਤੋਂ ਸੁਲਤਾਨਪੁਰ ਲੋਧੀ ਜਾਂਦੀ ਹੈ ਜਾਂ ਕਪੂਰਥਲਾ ਤੋਂ ਗੋਇੰਦਵਾਲ ਨੂੰ ਜਾਂਦੀ ਹੈ ਅਤੇ ਚਾਹੇ ਕਪੂਰਥਲਾ ਤੋਂ ਫੱਤੂਢਿੰਗਾਂ ਤੋਂ ਸੁਲਤਾਨਪੁਰ ਲੋਧੀ ਨੂੰ ਜਾਂਦੀ ਹੈ, ਉਹ ਸੜਕਾਂ ਇੰਨੀ ਮਾੜੀ ਅਵਸਥਾ ਵਿਚ ਹਨ ਕਿ ਉਨ੍ਹਾਂ ਤੋਂ ਗੱਡੀ ਲੈ ਕੇ ਜਾਣਾ ਮੁਹਾਲ ਲਗਦਾ ਹੈ। ਇਸ ਵੇਲੇ ਸਦਨ ਵਿਚ ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ ਮੌਜੂਦ ਨਹੀਂ ਹਨ। ਪਿਛਲੇ ਪੰਜ ਵਰ੍ਹਿਆਂ ਦੌਰਾਨ ਮੈਂ ਇਹੀ ਬੇਨਤੀ ਕਰਦੀ ਰਹੀ ਹਾਂ ਕਿ ਸਾਡੇ ਇਸ ਧਾਰਮਿਕ ਸਥਾਨ ਨੂੰ ਜਾਂਦੀ ਸੜਕ ਦੀ ਪਰਮ ਅਗੇਤ ਆਧਾਰ ਤੇ ਮੁਰੰਮਤ ਕਰੋ, ਵਾਅਦੇ ਕੀਤੇ ਗਏ। ਮੁੱਖ ਮੰਤਰੀ ਜੀ ਨੇ ਵੀ ਵਾਅਦਾ ਕੀਤਾ ਕਿ ਛੇ ਮਹੀਨਿਆਂ ਵਿਚ ਕਾਰਜ ਮੁਕੰਮਲ ਕਰ ਦੇਵਾਂਗੇ ਪਰ ਅਜਿਹਾ ਬਿਲਕੁਲ ਨਹੀਂ ਕੀਤਾ ਗਿਆ। ਅੱਜ ਵੀ ਉਹ ਸੜਕਾਂ ਮੁਰੰਮਤ ਨੂੰ ਉਡੀਕ ਰਹੀਆਂ ਹਨ। ਤਦ ਸਾਡਾ ਸਿਰ ਸ਼ਰਮ ਨਾਲ ਝੁਕਦਾ ਹੈ ਜਦੋਂ ਇਸ ਪਵਿੱਤਰ ਸਥਾਨ ਦੇ ਦਰਸ਼ਨ ਕਰਨ ਲਈ ਦੇਸ਼-ਵਿਦੇਸ਼ ਤੋਂ ਯਾਤਰੂ ਇਥੇ ਪੁੱਜਦੇ ਹਨ। ਕੇਵਲ ਇੰਨਾ ਹੀ ਨਹੀਂ ਸ਼ਹਿਰ ਦੀ ਇੰਨੀ ਮਾੜੀ ਅਵਸਥਾ ਹੈ ਕਿ ਉਥੇ ਗੰਦਗੀ ਦੇ ਢੇਰ ਲੱਗੇ ਹੋਏ ਹਨ, ਸੀਵਰ ਦਾ ਪਾਣੀ ਗਲੀਆਂ ਵਿਚ ਫਿਰ ਰਿਹਾ ਹੈ। ਕਾਫੀ ਲੰਮੇਂ ਸਮੇਂ ਤੋਂ ਮਿਉਂਸਿਪਲ ਕਮੇਟੀ ਦਾ ਪ੍ਰਧਾਨ ਨਹੀਂ ਹੈ, ਮੀਤ ਪ੍ਰਧਾਨ ਨਹੀਂ ਹੈ। ਈ.ਓ. ਦੁਆਰਾ ਪ੍ਰਬੰਧ ਚਲਾਇਆ ਜਾ ਰਿਹਾ ਹੈ। ਐਡਹਾਕ ਬੇਸਿਜ਼ ਤੇ ਕੰਮ ਹੋ ਰਿਹਾ ਹੈ। ਕੰਮ ਸਹੀ ਤਰੀਕੇ ਨਾਲ ਸੰਪੰਨ ਨਹੀਂ ਹੋ ਰਿਹਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ** ** ** **

**Mr. Deputy Speaker :** This is no Point of Order please.

** Expunged as ordered by the Chair.

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮੰਤਰੀ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਗੱਲ ਕਹੀ ਹੈ, ਉਹ ਦਰੁਸਤ ਨਹੀਂ ਹੈ। ਸਰਦਾਰ ਬਾਦਲ ਜੀ ਦੀ ਪਿਛਲੀ ਸਰਕਾਰ ਵੇਲੇ 1997 ਤੋਂ ਲੈ ਕੇ ਸਾਲ 2002 ਤੱਕ ਬਾਕਾਇਦਾ ਵੇਈਂ ਦੀ ਸਫਾਈ ਕੀਤੀ ਗਈ। ਵੇਈਂ ਨੂੰ ਡੂੰਘਾ ਤੇ ਚੌੜਾ ਕੀਤਾ ਗਿਆ। (ਥੰਪਿੰਗ) ਔਰ ਵਿਕਾਸ ਕਾਰਜ ਸੰਪੰਨ ਕੀਤੇ ਗਏ। ਕੇਵਲ ਇੰਨਾ ਹੀ ਨਹੀਂ ਮੈਂ ਇੱਕ ਹੋਰ ਮਿਸਾਲ ਦਿੰਦੀ ਹਾਂ ਕਿ ਪਿਛਲੀ ਸਰਕਾਰ ਨੇ ਕਿਵੇਂ ਫੋਕੇ ਤੇ ਖੋਖਲੇ ਦਾਅਵੇ ਕੀਤੇ ਹਨ। ਪੰਜਾਬ ਦੇ ਪਿਛਲੇ ਮੁੱਖ ਮੰਤਰੀ ਦੇ ਸਮੇਂ ਉਨ੍ਹਾਂ ਨੇ ਐਲਾਨ ਕੀਤਾ ਕਿ ਸੁਲਤਾਨਪੁਰ ਦੀ ਪਵਿੱਤਰ ਨਗਰੀ ਨੂੰ, ਇਤਿਹਾਸਕ ਨਗਰੀ ਨੂੰ ਇੱਕ ਪਵਿੱਤਰ ਸ਼ਹਿਰ ਐਲਾਨਿਆ ਜਾਂਦਾ ਹੈ ਤੇ ਇਸ ਦੇ ਵਿਕਾਸ ਦੇ ਲਈ ਇੱਕ ਵਿਕਾਸ ਬੋਰਡ ਦਾ ਗਠਨ ਕੀਤਾ ਜਾਂਦਾ ਹੈ, ਲੇਕਿਨ ਨਾਲ ਹੀ ਇੱਕ ਰਾਈਡਰ ਲਗਾ ਦਿੱਤਾ ਕਿ ਇਸ ਸਬੰਧੀ ਜਿਹੜਾ ਨੋਟੀਫਿਕੇਸ਼ਨ ਹੈ, ਉਹ ਇੱਕ ਅਪ੍ਰੈਲ, 2007 ਨੂੰ ਜਾਰੀ ਹੋਵੇਗਾ। ਉਸ ਐਲਾਨ ਦਾ ਫਾਇਦਾ ਹੀ ਕੀ ਜੇ ਉਸ ਨੂੰ ਲਾਗੂ ਨਹੀਂ ਕਰਨਾ। ਇਹ ਕੇਵਲ ਵੋਟਾਂ ਹਥਿਉਣ ਦਾ ਇੱਕ ਹਥਿਆਰ ਹੀ ਸੀ ਤਾਂ ਕਿ ਲੋਕਾਂ ਦੇ ਧਾਰਮਿਕ ਜਜ਼ਬਿਆਂ ਨੂੰ ਟੁੰਬ ਕੇ ਵੋਟਾਂ ਲਈਆਂ ਜਾ ਸਕਣ ਲੇਕਿਨ ਸ਼ਹਿਰ ਦੇ ਵਿਕਾਸ ਕਰਨ ਦਾ ਕੋਈ ਮੁੱਦਾ ਨਹੀਂ ਸੀ। ਜੇ ਮੁੱਦਾ ਹੁੰਦਾ ਤਾਂ ਉਸੀ ਵੇਲੇ ਵਿਕਾਸ ਬੋਰਡ ਦਾ ਗਠਨ ਵੀ ਹੁੰਦਾ। ਉਸੇ ਵੇਲੇ ਉਸ ਵਾਸਤੇ ਪੈਸਾ ਵੀ ਮੁਹੱਈਆ ਕੀਤਾ ਜਾਂਦਾ ਅਤੇ ਅੱਜ ਜੋ ਉਸ ਸ਼ਹਿਰ ਦੀ ਅਵਸਥਾ ਹੈ, ਉਹ ਵੀ ਮੌਜੂਦ ਨਾ ਹੁੰਦੀ। ਸੋ, ਮੈਨੂੰ ਇਸ ਗੱਲ ਦਾ ਮਾਣ ਹੈ ਕਿ ਸਾਡੇ ਮੁਅਜ਼ੱਜ਼ ਨੇਤਾ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਜੋ ਇਸ ਹਾਊਸ ਦੇ ਲੀਡਰ ਹਨ, ਉਹ ਇਸ ਪਵਿੱਤਰ ਨਗਰੀ ਦੇ ਸਰਬਪੱਖੀ ਵਿਕਾਸ ਵੱਲ ਪਰਮ ਅਗੇਤ ਧਿਆਨ ਦੇਣਗੇ ਤਾਂ ਜੋ ਅਸੀਂ ਵੱਡੇ ਮਾਣ ਦੇ ਨਾਲ ਬਾਬੇ ਨਾਨਕ ਜੀ ਦੀ ਇਸ ਪਵਿੱਤਰ ਧਰਤੀ ਨੂੰ ਨੱਤ ਮਸਤਕ ਹੋ ਸਕੀਏ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਪਿਛਲੇ ਦਿਨੀਂ ਅਖਬਾਰਾਂ ਦੇ ਵਿਚ ਇੱਕ ਹੋਰ ਮੁੱਦਾ ਬੜੇ ਜ਼ੋਰ-ਜ਼ੋਸ਼ ਨਾਲ ਉਠਿਆ ਹੈ, ਉਹ ਹੈ ਚੰਡੀਗੜ੍ਹ ਦਾ ਮਸਲਾ। ਆਪਾਂ ਅਕਸਰ ਹੀ ਕਹਿੰਦੇ ਹਾਂ ਕਿ 'ਸਾਡਾ ਵਸਦਾ ਰਹੇ ਦੇਸ਼ ਪੰਜਾਬ ਨੀ ਸਈਓ'। ਜਦੋਂ ਚੰਡੀਗੜ੍ਹ ਦਾ ਨਿਰਮਾਣ ਕੀਤਾ ਗਿਆ ਤਾਂ ਇਸ ਨੂੰ ਪੰਜਾਬ ਦੀ ਰਾਜਧਾਨੀ ਵਜੋਂ ਉਸਾਰਿਆ ਗਿਆ, 1966 ਦੇ ਵਿਚ ਜਦੋਂ ਰੀ-ਆਰਗੇਨਾਈਜ਼ੇਸ਼ਨ ਹੋਈ ਤਾਂ ਉਸ ਸਮੇਂ ਇੱਕ ਆਰਜ਼ੀ ਪ੍ਰਬੰਧ ਨੂੰ ਹੋਂਦ ਵਿਚ ਲਿਆਂਦਾ ਗਿਆ ਕਿ ਚੰਡੀਗੜ੍ਹ ਪੰਜ ਸਾਲਾਂ ਦੇ ਲਈ ਯੂ.ਟੀ. ਵਜੋਂ ਮੌਜੂਦ ਰਹੇਗਾ ਪਰ ਪੰਜ ਸਾਲਾਂ ਬਾਅਦ ਇਸ ਦਾ ਯੂ.ਟੀ. ਵਾਲਾ ਸਟੇਟਸ ਖਤਮ ਕਰਕੇ ਇਸ ਨੂੰ ਪੰਜਾਬ ਦੀ ਰਾਜਧਾਨੀ ਬਣਾ ਦਿੱਤਾ ਜਾਵੇਗਾ। ਸਾਲ 1971 ਵੀ ਆ ਗਿਆ ਪਰ ਇਸ ਸਬੰਧੀ ਕੋਈ ਕਾਰਜ ਨਾ ਹੋਇਆ ਔਰ ਚੰਡੀਗੜ੍ਹ ਦਾ ਅੱਜ ਵੀ ਯੂਨੀਅਨ ਟੈਰੇਟਰੀ ਸਟੇਟਸ ਹੈ। ਜਦੋਂ ਕਿ ਇਹ ਨਗਰ ਪੰਜਾਬੀਆਂ ਲਈ ਬਣਾਇਆ ਗਿਆ, ਪੰਜਾਬ ਦੀ ਰਾਜਧਾਨੀ ਵਜੋਂ ਬਣਾਇਆ ਗਿਆ ਤੇ ਪਿਛੇ ਜਿਹੇ ਤਕਰੀਬਨ ਛੇ ਕੁ ਮਹੀਨੇ ਪਹਿਲਾਂ ਇੱਕ ਗੱਲ ਉੱਠੀ ਕਿ ਚੰਡੀਗੜ੍ਹ ਨੂੰ ਕੇਂਦਰ ਸ਼ਾਸ਼ਤ ਪ੍ਰਦੇਸ਼ ਬਣਾ ਕੇ ਉਥੇ ਇਕ ਵਿਧਾਨ ਸਭਾ ਬਣਾ ਦਿੱਤੀ ਜਾਵੇ ਪਰ ਜਦੋਂ ਇਸ ਗੱਲ ਦਾ ਵਿਰੋਧ ਹੋਇਆ ਤਾਂ

ਇਸ ਨੂੰ ਫਿਰ ਛੱਡ ਦਿੱਤਾ ਗਿਆ। ਪਿਛਲੇ ਦਿਨਾਂ ਦੇ ਵਿਚ ਇਕ ਹੋਰ ਡਿਵੈਲਪਮੈਂਟ ਹੋਈ, ਜਿਸ ਦੇ ਵਿਰੋਧ ਵਿਚ ਇਸ ਪਵਿੱਤਰ ਸਦਨ ਦੇ ਲੀਡਰ ਸਾਹਿਬ ਨੇ ਮੁਲਕ ਦੇ ਪ੍ਰਧਾਨ ਮੰਤਰੀ ਨੂੰ ਚਿੱਠੀ ਪਾਈ ਹੈ। 60:40 ਦੀ ਰੇਸ਼ੋ ਦੇ ਵਿਚ ਪੰਜਾਬ ਔਰ ਹਰਿਆਣੇ ਦੇ ਜੋ ਆਫੀਸਰਜ਼ ਹਨ, ਉਨ੍ਹਾਂ ਨੂੰ ਯੂ.ਟੀ., ਚੰਡੀਗੜ੍ਹ ਵਿਚ ਨਿਯੁਕਤ ਕੀਤਾ ਜਾਂਦਾ ਹੈ ਪਰ ਹੁਣ ਤਜਵੀਜ਼ ਸਾਹਮਣੇ ਆਈ ਹੈ ਕਿ ਯੂ.ਟੀ. ਦੇ ਅਫ਼ਸਰਾਂ ਨੂੰ ਹੀ ਮੁੱਖ ਅਹੁਦਿਆਂ ਤੇ ਨਿਯੁਕਤ ਕੀਤਾ ਜਾਣਾ ਹੈ, ਜੋ ਕਿ ਇਤਰਾਜ਼ਯੋਗ ਗੱਲ ਹੈ। ਸੋ, ਸਾਨੂੰ ਸਾਰੇ ਪੰਜਾਬੀਆਂ ਨੂੰ ਇਕੱਠੇ ਹੋ ਕੇ ਆਪਣੇ ਇਸ ਹੱਕ ਦੀ ਰਾਖੀ ਕਰਨੀ ਚਾਹੀਦੀ ਹੈ, ਸਾਨੂੰ ਜਦੋ-ਜਹਿਦ ਕਰਨੀ ਚਾਹੀਦੀ ਹੈ ਕਿ ਚੰਡੀਗੜ੍ਹ ਪੰਜਾਬ ਦਾ ਹੈ ਤੇ ਇਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ। (ਥੰਪਿੰਗ) 1986 ਦੇ ਵਿਚ ਰਾਜੀਵ ਲੌਂਗੋਵਾਲ ਸਮਝੌਤਾ ਹੋਇਆ, ਉਦੋਂ ਵੀ ਚੰਡੀਗੜ੍ਹ ਪੰਜਾਬ ਨੂੰ ਹੀ ਦਿੱਤਾ ਜਾਣਾ ਸੀ। ਪਰ ਉਹ ਗੱਲ ਅਜੇ ਤੱਕ ਵੀ ਲਮਕਦੀ ਪਈ ਹੈ। ਇਹ ਮਾਮਲਾ ਲਮਕਦਾ ਹੀ ਆ ਰਿਹਾ ਹੈ। ਸਾਨੂੰ ਵਿਸ਼ਾਲ ਏਕਤਾ ਕਰਨ ਦੀ ਲੋੜ ਹੈ ਤਾਂ ਜੋ ਪੰਜਾਬ ਦੇ ਜੋ ਮਸਲੇ ਹਨ, ਉਨ੍ਹਾਂ ਨੂੰ ਸਿਰ ਜੋੜ ਕੇ ਉਸਾਰੂ ਢੰਗ ਨਾਲ ਹੱਲ ਕਰ ਸਕੀਏ। ਇਕ ਗਵਰਨਰ ਸਾਹਿਬ ਨੇ ਜੋ ਆਪਣੇ ਐਡਰੈਸ ਵਿਚ ਐਲਾਨ ਕੀਤਾ ਹੈ, ਉਹ ਇਹ ਹੈ ਕਿ ਆਰਥਿਕ ਤੌਰ ਤੇ ਕਮਜ਼ੋਰ ਵਰਗ ਦੇ ਲੋਕਾਂ ਨੂੰ 4 ਰੁਪਏ ਕਿਲੋ ਆਟਾ ਅਤੇ 20 ਰੁਪਏ ਕਿਲੋ ਦਾਲ ਦਿੱਤੀ ਜਾਵੇਗੀ। ਇਹ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਦੇ ਲੋਕਾਂ ਲਈ ਬਹੁਤ ਵੱਡੀ ਸਹਾਇਤਾ ਹੈ ਔਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਬੜੀ ਉਸਾਰੂ ਸੋਚ ਹੈ। ਜਦੋਂ ਇਹ ਸਕੀਮ ਲਾਗੂ ਕੀਤੀ ਜਾਣੀ ਸੀ ਤਾਂ ਇਸ ਵਾਸਤੇ ਪੰਜਾਬ ਵਿਚ ਰਹਿੰਦੇ ਬਿਲੋਅ ਪਾਵਰਟੀ ਲਾਈਨ ਦੇ ਲੋਕਾਂ ਦੀ ਆਈਡੈਂਟੀਫਿਕੇਸ਼ਨ ਕੀਤੀ ਗਈ ਅਤੇ ਇਹ 4 ਲੱਖ ਲੋਕ ਹਨ ਜਿਨ੍ਹਾਂ ਨੂੰ ਇਸ ਸਕੀਮ ਤਹਿਤ ਆਈਡੈਂਟੀਫਾਈ ਕੀਤਾ ਗਿਆ। ਪਰ ਫਿਰ ਇਹ ਜ਼ਰੂਰੀ ਸਮਝਿਆ ਗਿਆ ਕਿ ਜਿੰਨੇ ਵੀ ਆਰਥਿਕ ਤੌਰ ਤੇ ਕਮਜ਼ੋਰ ਵਰਗ ਹਨ ਉਨ੍ਹਾਂ ਨੂੰ ਪੂਰੀ ਤਰ੍ਹਾਂ ਆਈਡੈਂਟੀਫਾਈ ਕੀਤਾ ਜਾਵੇ। ਫਿਰ ਇਸ ਵਾਸਤੇ 30000/- ਰੁਪਏ ਸਾਲਾਨਾ ਆਮਦਨ ਨੂੰ ਕ੍ਰਾਈਟੇਰੀਆ ਬਣਾਇਆ ਗਿਆ। ਇਸ ਸਕੀਮ ਨੂੰ ਪਹਿਲੇ ਫੇਸ ਵਿਚ ਲਾਗੂ ਕੀਤਾ ਜਾਣਾ ਸੀ ਪਰ ਫਿਰ ਇਹ ਮਹਿਸੂਸ ਹੋਇਆ ਕਿ 4 ਲੱਖ ਲੋਕ ਜਿਹੜੇ ਆਈਡੈਂਟੀਫਾਈ ਹੋਏ ਹਨ, ਉਹ ਘੱਟ ਹਨ ਅਤੇ ਪੰਜਾਬ ਵਿਚ ਕਮਜ਼ੋਰ ਵਰਗ ਦੇ ਲੋਕ ਜ਼ਿਆਦਾ ਹਨ, ਜਿਸ ਲਈ ਮੁੜਕੇ ਸਰਵੇ ਕਰਾਇਆ ਜਾਣਾ ਹੈ। ਪਰ ਇਕ ਗੱਲ ਦਾ ਬੜਾ ਦੁਖ ਹੋਇਆ ਜਦੋਂ ਅੱਜ ਸਵੇਰੇ ਅਖਬਾਰ ਪੜ੍ਹੀ, ਇੱਥੇ ਆਪੋਜ਼ੀਸ਼ਨ ਦੇ ਮੈਂਬਰ ਵੀ ਬੈਠੇ ਹਨ ਅਤੇ ਸਤਿਕਾਰਯੋਗ ਭੈਣ, ਭੱਠਲ ਜੀ ਵੀ ਬੈਠੇ ਹਨ। ਇਨ੍ਹਾਂ ਦਾ ਬਿਆਨ ਪੜ੍ਹਿਆ ਕਿ ਜੇਕਰ ਇਹ ਸਕੀਮ 14 ਅਪ੍ਰੈਲ ਤੋਂ ਲਾਗੂ ਨਹੀਂ ਕੀਤੀ ਗਈ ਤਾਂ ਅਸੀਂ ਪੀਪੇ ਖੜਕਾਵਾਂਗੇ। ਅਸੀਂ ਪੰਜਾਬ ਦੇ ਲੋਕਾਂ ਦੇ ਫਾਇਦੇ ਵਾਸਤੇ ਕੰਮ ਕਰਨਾ ਹੈ ਅਤੇ ਕਮਜ਼ੋਰ ਵਰਗਾਂ ਦੀ ਮਦਦ ਕਰਨੀ ਹੈ। ਸਾਨੂੰ ਚਾਹੀਦਾ ਹੈ ਕਿ ਅਸੀਂ ਰਲ ਮਿਲ ਕੇ ਉਨ੍ਹਾਂ ਦੀ ਸਹਾਇਤਾ ਕਰੀਏ। ਇਸ ਲਈ ਚਾਹੀਦਾ ਹੈ ਕਿ ਅਸੀਂ ਕਮਜ਼ੋਰ ਵਰਗ ਦੇ ਲੋਕਾਂ ਨੂੰ ਪੂਰੀ ਤਰ੍ਹਾਂ ਆਈਡੈਂਟੀਫਾਈ ਕਰ ਸਕੀਏ। ਮੈਂ ਕਹਿਣਾ ਚਾਹਾਂਗੀ ਕਿ ਤੁਹਾਨੂੰ ਵੀ ਇਸ ਵਿੱਚ

ਪੂਰਾ ਸਾਥ ਦੇਣਾ ਚਾਹੀਦਾ ਹੈ ਤਾਂ ਕਿ ਕਮਜ਼ੋਰ ਵਰਗ ਦੇ ਲੋਕਾਂ ਨੂੰ ਇਹ ਫਾਇਦਾ ਪੂਰੀ ਤਰ੍ਹਾਂ ਪਹੁੰਚ ਸਕੇ ਨਾ ਕਿ ਇਸ ਦਾ ਪੀਪੇ ਖੜਕਾ ਕੇ ਵਿਰੋਧ ਕਰਨਾ ਚਾਹੀਦਾ ਹੈ।

ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਸਿੱਖਿਆ ਦੀ ਗੱਲ ਕਰਦੀ ਹਾਂ। ਸਿੱਖਿਆ ਜਾਂ ਵਿੱਦਿਆ ਨੂੰ ਇਨਸਾਨ ਦਾ ਤੀਸਰਾ ਨੇਤਰ ਕਿਹਾ ਜਾਂਦਾ ਹੈ। ਅੱਜ ਪ੍ਰਾਈਵੇਟਾਈਜ਼ੇਸ਼ਨ, ਗਲੋਬੇਲਾਈਜ਼ੇਸ਼ਨ ਦਾ ਜ਼ਮਾਨਾ ਹੈ। ਸਮਾਂ ਬਦਲ ਰਿਹਾ ਹੈ ਔਰ ਬਦਲਦੇ ਸਮੇਂ ਦੇ ਅਨੁਸਾਰ ਸਾਨੂੰ ਨਵੀਆਂ ਚੁਣੌਤੀਆਂ ਦਾ ਸਾਹਮਣਾ ਕਰਨਾ ਪੈਣਾ ਹੈ। ਅਸੀਂ ਆਪਣੇ ਐਜੂਕੇਸ਼ਨ ਸਿਸਟਮ ਨੂੰ ਹੀ ਰੀ-ਡਿਜ਼ਾਈਨ ਕਰਨਾ ਹੈ ਤਾਂ ਜੋ ਅਸੀਂ ਬਦਲਦੇ ਸਮੇਂ ਦੀਆਂ ਲੋੜਾਂ ਦੇ ਮੁਤਾਬਿਕ ਨੌਜਵਾਨਾਂ ਨੂੰ ਤਿਆਰ ਕਰ ਸਕੀਏ ਤਾਂ ਕਿ ਉਹ ਭਾਵੇਂ ਵਿਸ਼ਵ ਮੰਡੀ ਵਿਚ ਜਾਂ ਆਪਣੇ ਮੁਲਕ ਦੀ ਮੰਡੀ ਵਿਚ ਸਫਲਤਾਪੂਰਵਕ ਚੁਣੌਤੀਆਂ ਦਾ ਸਾਹਮਣਾ ਕਰ ਸਕਣ। ਇਹ ਇੱਕ ਵੱਡਾ ਉਦੇਸ਼ ਹੈ, ਜਿਸ ਲਈ ਸਾਨੂੰ ਆਪਣੀ ਸਿੱਖਿਆ ਪ੍ਰਣਾਲੀ ਵਿਚ ਸੁਧਾਰ ਲਿਆਉਣਾ ਪਵੇਗਾ ਪਰ ਇੱਕ ਬੜੇ ਦੁਖ ਦੀ ਗੱਲ ਹੈ ਕਿ ਜਿੱਥੇ ਸਿੱਖਿਆ ਦੇ ਖੇਤਰ ਵਿਚ ਪਹਿਲਾਂ ਸਾਡਾ ਪੰਜਾਬ ਮੁਲਕ ਵਿਚ 12ਵੇਂ ਸਥਾਨ ਤੇ ਸੀ, ਹੁਣ ਉਹ 16ਵੇਂ ਸਥਾਨ ਤੇ ਆ ਗਿਆ ਹੈ। ਕੋਠਾਰੀ ਕਮਿਸ਼ਨ ਨੇ ਆਪਣੀ ਰਿਪੋਰਟ ਵਿਚ ਕਿਹਾ ਸੀ ਕਿ ਗ੍ਰਾਸ ਡੋਮੈਸਟਿਕ ਪ੍ਰਾਡੈਕਟ ਦਾ 6 ਪ੍ਰਤੀਸ਼ਤ ਸਿੱਖਿਆ ਉਪਰ ਖਰਚ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਅਸੀਂ ਆਪਣੇ ਨੌਜਵਾਨਾਂ ਨੂੰ ਬਦਲਦੀਆਂ ਚੁਣੌਤੀਆਂ ਅਨੁਸਾਰ ਤਿਆਰ ਕਰ ਸਕੀਏ ਪਰ ਜਦੋਂ ਪੰਜਾਬ ਦਾ ਡਾਟਾ ਦੇਖੀਏ ਤਾਂ ਪਤਾ ਲਗਦਾ ਹੈ ਕਿ ਕੇਵਲ 1 ਪ੍ਰਤੀਸ਼ਤ ਹੀ ਗ੍ਰੌਸ ਡੋਮੈਸਟਿਕ ਪ੍ਰਾਡਕਟ ਦਾ ਸਿੱਖਿਆ ਦੇ ਉਪਰ ਖਰਚ ਹੋ ਰਿਹਾ ਹੈ ਅਤੇ ਹੋਰ ਸਿਖਿਆਵਾਂ ਦੇ ਉੱਤੇ ਵੀ ਸਿਰਫ 0.22 ਪ੍ਰਤੀਸ਼ਤ ਹੀ ਖਰਚ ਕੀਤਾ ਜਾਂਦਾ ਹੈ। ਇਸ ਤਰ੍ਹਾਂ ਸਿੱਖਿਆ ਦੇ ਖੇਤਰ ਵਿਚ ਬੜਾ ਨਿਘਾਰ ਆਇਆ ਹੈ। ਸਰਦਾਰ ਸ਼ੇਰ ਸਿੰਘ ਜੀ ਨੇ ਜਲਾਲਾਬਾਦ ਦੇ ਸਕੂਲਾਂ ਬਾਰੇ ਮੁੱਦੇ ਉਠਾਏ ਸਨ ਪਰ ਉਹ ਅਸਲ ਗੱਲ ਤੇ ਫੋਕਸ ਨਹੀਂ ਕਰ ਸਕੇ। ਅਸਲ ਗੱਲ ਇਹ ਹੈ ਕਿ ਸਾਡੇ ਸਕੂਲਾਂ ਵਿਚ ਅਧਿਆਪਕਾਂ ਦੀਆਂ ਆਸਾਮੀਆਂ ਖਾਲੀ ਪਈਆਂ ਹੋਈਆਂ ਹਨ। ਸੀਨੀਅਰ ਸੈਕੰਡਰੀ ਸਕੂਲਾਂ ਵਿਚ 22 ਹਜ਼ਾਰ ਆਸਾਮੀਆਂ ਖਾਲੀ ਪਈਆਂ ਹਨ ਅਤੇ ਐਲੀਮੈਂਟਰੀ ਸਕੂਲਾਂ ਵਿਚ 10 ਹਜ਼ਾਰ ਆਸਾਮੀਆਂ ਖਾਲੀ ਪਈਆਂ ਹੋਈਆਂ ਹਨ। ਜੇ ਅਸੀਂ ਇਨ੍ਹਾਂ ਸਕੂਲਾਂ ਨੂੰ ਪ੍ਰਭਾਵੀ ਰੂਪ ਵਿਚ ਚਲਾਉਣਾ ਹੈ ਤਾਂ ਸਾਨੂੰ ਛੇਤੀ ਤੋਂ ਛੇਤੀ 32 ਹਜ਼ਾਰ ਅਧਿਆਪਕ ਇਨ੍ਹਾਂ ਸਕੂਲਾਂ ਵਿਚ ਨਿਯੁਕਤ ਕਰਨੇ ਪੈਣਗੇ। ਕੇਵਲ ਇੰਨਾ ਹੀ ਨਹੀਂ, ਪਿਛਲੇ 5 ਸਾਲਾਂ ਦੇ ਸਮੇਂ ਦੇ ਦੌਰਾਨ ਕਾਲਜ ਐਜੂਕੇਸ਼ਨ ਵਿਚ ਵੀ ਨਾ ਕੋਈ ਪ੍ਰਿੰਸੀਪਲ ਭਰਤੀ ਕੀਤਾ ਗਿਆ ਹੈ ਅਤੇ ਨਾ ਹੀ ਕੋਈ ਲੈਕਚਰਾਰ ਭਰਤੀ ਕੀਤਾ ਗਿਆ ਹੈ। ਆਸਾਮੀਆਂ ਖਾਲੀ ਦੀਆਂ ਖਾਲੀ ਪਈਆਂ ਹਨ। ਇਸ ਵਜ੍ਹਾ ਕਰਕੇ ਅੱਜ ਸਾਡੀ ਸਿੱਖਿਆ ਦੇ ਖੇਤਰ ਵਿਚ ਨਿਘਾਰ ਆ ਗਿਆ ਹੋਇਆ ਹੈ। ਅਸੀਂ ਰਸਾਤਲ ਵੱਲ ਜਾ ਰਹੇ ਹਾਂ। ਅੱਜ ਲੋੜ ਹੈ ਕਿ ਅਸੀਂ ਮੌਜੂਦਾ ਸਮੇਂ ਦੀਆਂ ਚੁਣੌਤੀਆਂ ਦੇ ਹਾਣੀ ਹੋ ਸਕੀਏ। ਅੱਜ ਅਸੀਂ ਤਰੱਕੀ ਵਾਲੇ ਪਾਸੇ ਨਹੀਂ ਬਲਕਿ

ਥੱਲੇ ਨੂੰ ਜਾ ਰਹੇ ਹਾਂ। ਇਸ ਵੇਲੇ ਦੀ ਜੋ ਸਥਿਤੀ ਹੈ, ਉਸ ਬਾਰੇ ਮੈਂ ਇਸ ਪਵਿੱਤਰ ਸਦਨ ਵਿਚ ਕੁਝ ਫੈਕਟਸ ਰੱਖਾਂਗੀ ਤਾ ਜੋ ਮੁਅੱਜ਼ਜ਼ ਮੈਂਬਰ ਸਾਹਿਬਾਨ ਉਨ੍ਹਾਂ ਤੇ ਗੌਰ ਕਰ ਸਕਣ ਅਤੇ ਜੋ ਸਾਡੇ ਸਤਿਕਾਰਯੋਗ ਵਿੱਤ ਮੰਤਰੀ ਜੀ ਬੈਠੇ ਹਨ, ਉਹ ਵੀ ਸਿੱਖਿਆ ਵਿਭਾਗ ਦੀ ਲੋੜ ਨੂੰ ਬਰੀਕੀ ਨਾਲ ਸਮਝ ਕੇ ਯੋਗ ਸਹਾਇਤਾ ਕਰ ਸਕਣ ਤਾਂ ਜੋ ਅਸੀਂ ਪੰਜਾਬ ਵਿਚ ਸਿੱਖਿਆ ਦੇ ਸਬੰਧ ਵਿਚ ਸੁਧਾਰ ਲਿਆ ਸਕੀਏ। ਸਿੱਖਿਆ ਜੋ ਹੈ, ਇਹ ਸਾਡੀ ਤਰੱਕੀ ਦੀ ਇਕ ਆਧਾਰਸ਼ਿਲਾ ਹੈ...

**ਮਾਨਯੋਗ ਡਿਪਟੀ ਸਪੀਕਰ** : ਭੈਣ ਜੀ, ਵਾਈਂਡ ਅਪ ਕਰੋ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮੰਤਰੀ** : ਮੈਨੂੰ ਹੋਰ ਸਮਾਂ ਦਿਓ ਜੀ, ਹਾਲੇ ਤਾਂ ਮੈਂ ਸਿੱਖਿਆ ਦੀ ਗੱਲ ਸ਼ੁਰੂ ਹੀ ਕੀਤੀ ਹੈ। 10 ਮਿੰਟ ਹੋਰ ਦੇ ਦਿਓ, ਜ਼ਿਆਦਾ ਬੇਸ਼ੱਕ ਨਾ ਦਿਓ।

ਪਿਛਲੇ ਸਮੇਂ ਦੌਰਾਨ ਸਾਲ 1998-99 ਵਿਚ 21 ਲੱਖ ਵਿਦਿਆਰਥੀ ਗੌਰਮਿੰਟ ਐਲੀਮੈਂਟਰੀ ਸਕੂਲਾਂ ਵਿਚ ਪੜ੍ਹ ਰਹੇ ਸਨ। ਸਾਲ 2006 ਤੱਕ ਇਹ ਗਿਣਤੀ ਘਟ ਕੇ ਕੇਵਲ 13 ਲੱਖ ਰਹਿ ਗਈ। ਇਸ ਦਾ ਮਤਲਬ ਹੈ ਕਿ 8 ਲੱਖ ਵਿਦਿਆਰਥੀ ਗੌਰਮਿੰਟ ਐਲੀਮੈਂਟਰੀ ਸਕੂਲਾਂ ਨੂੰ ਛੱਡ ਕੇ ਪ੍ਰਾਈਵੇਟ ਪਬਲਿਕ ਸਕੂਲਾਂ ਵਿਚ ਚਲੇ ਗਏ, ਹਿਜ਼ਰਤ ਕਰ ਗਏ। ਇਹ ਬੜੀ ਮਾੜੀ ਗੱਲ ਹੈ। ਸਰਕਾਰੀ ਸਕੂਲਾਂ ਵਿਚ ਕੌਣ ਪੜ੍ਹਦਾ ਹੈ। ਇਨ੍ਹਾਂ ਸਕੂਲਾਂ ਵਿਚ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਦੇ ਬੱਚੇ ਪੜ੍ਹਦੇ ਹਨ। ਅਮੀਰ ਅਤੇ ਸਰਦੇ ਪੁੱਜਦੇ ਬੱਚੇ ਤਾਂ ਪਬਲਿਕ ਸਕੂਲਾਂ ਵਿਚ ਪੜ੍ਹਦੇ ਹਨ। ਇਸ ਵੇਲੇ ਸਾਡਾ ਡਰਾਪ-ਆਊਟ ਰੇਟ ਵੀ ਬੜਾ ਹਾਈ ਹੈ। ਜੇ ਸਾਡੇ ਸਿੱਖਿਆ ਦੇ ਖੇਤਰ ਦੀ ਇਹੀ ਸਥਿਤੀ ਰਹੀ ਤਾਂ ਅਸੀਂ ਕਿਤੇ ਜ਼ਿਆਦਾ ਪਛੜ ਜਾਵਾਂਗੇ। ਅੱਜ ਦੇ ਵਕਤ ਦਾ ਇਹ ਇਕ ਬੁਨਿਆਦੀ ਸਵਾਲ ਹੈ। ਅਸੀਂ ਸਾਰੇ ਕਹਿੰਦੇ ਹਾਂ ਕਿ ਇਥੇ ਯੂਨੀਵਰਸਲ ਐਜੂਕੇਸ਼ਨ ਕੀਤੀ ਜਾਣੀ ਹੈ। ਤੀਜੀ ਪਲੈਨ ਵਿਚ ਵੀ ਇਹੋ ਗੱਲ ਸੀ ਅਤੇ ਹੁਣ ਵੀ ਇਹੋ ਗੱਲ ਹੈ ਕਿ 6 ਤੋਂ 11 ਸਾਲ ਦੇ ਬੱਚੇ ਸਿੱਖਿਅਤ ਹੋਣ। ਅੱਜ 2007 ਦਾ ਸਾਲ ਆ ਗਿਆ ਹੈ ਲੇਕਿਨ ਸਾਡੇ ਬੱਚੇ ਅੱਜ ਵੀ ਅਨਪੜ੍ਹ ਹਨ। 6-11 ਸਾਲ ਦੇ 100 ਬੱਚਿਆਂ ਵਿਚੋਂ ਕੇਵਲ 76 ਬੱਚੇ ਹੀ ਸਕੂਲਾਂ ਵਿਚ ਦਾਖਲ ਹੁੰਦੇ ਹਨ। ਮਿਡਲ ਪੱਧਰ ਤੱਕ 53% ਬੱਚੇ ਸਕੂਲ ਛੱਡ ਜਾਂਦੇ ਹਨ। ਜਦੋਂ ਉਹ ਜਮ੍ਹਾਂ ਦੋ ਸਟੇਜ ਤੱਕ ਪਹੁੰਚਦੇ ਹਨ ਤਾਂ ਉਨ੍ਹਾਂ ਵਿਚੋਂ ਕੇਵਲ 10-12% ਬੱਚੇ ਹੀ ਪ੍ਰੀਖਿਆ ਦਿੰਦੇ ਹਨ। ਕਹਿਣ ਦਾ ਭਾਵ ਹੈ ਕਿ ਜਿਹੜਾ ਸਾਡਾ ਡਰਾਪ-ਆਊਟ ਰੇਟ ਹੈ, ਉਹ ਬਹੁਤ ਹੀ ਜ਼ਿਆਦਾ ਹਾਈ ਹੈ।

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਹੋਰ ਕਿੰਨਾ ਟਾਈਮ ਲਓਗੇ? ਹਾਲੇ ਬੀਬੀ ਭੱਠਲ ਜੀ ਨੇ ਵੀ ਬੋਲਣਾ ਹੈ ਅਤੇ ਫਿਰ ਸੀ.ਐਮ. ਸਾਹਿਬ ਨੇ ਵੀ ਬੋਲਣਾ ਹੈ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮੰਤਰੀ** : ਠੀਕ ਹੈ ਜੀ।

[ ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮੰਤਰੀ ]

ਸੋ, ਮੇਰੀ ਇਹ ਬੇਨਤੀ ਹੈ ਕਿ ਸਿੱਖਿਆ ਦੇ ਖੇਤਰ ਵਿਚ ਸੁਧਾਰ ਲਿਆਉਣ ਲਈ ਸਾਨੂੰ ਬੜਾ ਵੱਡਾ ਹੰਭਲਾ ਮਾਰਨ ਦੀ ਲੋੜ ਹੈ। ਇਕ ਤਾਂ ਸਿੱਖਿਆ ਤੇ ਖਰਚ ਨੂੰ ਵਧਾਇਆ ਜਾਵੇ ਅਤੇ ਖਾਲੀ ਆਸਾਮੀਆਂ ਨੂੰ ਭਰਿਆ ਜਾਵੇ। ਦੂਸਰਾ ਬੱਚਿਆਂ ਨੂੰ ਮਿਆਰੀ ਐਜੂਕੇਸ਼ਨ ਪ੍ਰਦਾਨ ਕੀਤੀ ਜਾਵੇ। ਜਿੱਥੇ ਸਾਡੇ ਛੋਟੇ ਸਕੂਲ ਹਨ, ਉਨ੍ਹਾਂ ਨੂੰ ਅਪਗ੍ਰੇਡ ਕਰਕੇ ਆਰਥਕ ਤੌਰ ਤੇ ਕਮਜ਼ੋਰ ਬੱਚਿਆਂ ਨੂੰ ਪੜ੍ਹਾਈ ਦਿਵਾਈ ਜਾਵੇ। ਬੇਟੀਆਂ ਨੂੰ ਵੀ ਬੀ.ਏ. ਪੱਧਰ ਤੱਕ ਮੁਫਤ ਪੜ੍ਹਾਈ ਪ੍ਰਦਾਨ ਕਰਨੀ ਹੈ, ਇਹ ਵੀ ਬੜਾ ਸ਼ਲਾਘਾਯੋਗ ਕੰਮ ਹੈ। ਏਸੇ ਤਰ੍ਹਾਂ ਹੀ ਇਕ ਹੋਰ ਬਹੁਤ ਅਹਿਮ ਮੁੱਦਾ ਹੈ, ਉਹ ਇਹ ਹੈ ਕਿ ਪ੍ਰਾਈਵੇਟ ਏਡਿਡ ਸਕੂਲ ਅਤੇ ਪ੍ਰਾਈਵੇਟ ਏਡਿਡ ਕਾਲਜਿਜ਼ ਨੂੰ ਵੀ ਸਰਕਾਰ ਦਾ ਸਮਰਥਨ ਚਾਹੀਦਾ ਹੈ ਕਿਉਂਕਿ ਉਹ ਸਿੱਖਿਆ ਦੇ ਖੇਤਰ ਵਿਚ ਬਹੁਤ ਅਹਿਮ ਭੂਮਿਕਾ ਨਿਭਾਅ ਰਹੇ ਹਨ। ਪ੍ਰਾਈਵੇਟ ਏਡਿਡ ਸਕੂਲਾਂ ਦੇ ਅਧਿਆਪਕਾਂ ਨੂੰ ਜਿਹੜੀ ਪੈਨਸ਼ਨ ਮਿਲਦੀ ਸੀ, ਉਹ 2003 ਤੋਂ ਬੰਦ ਕਰ ਦਿੱਤੀ ਗਈ ਹੈ। ਸੋ, ਉਨ੍ਹਾਂ ਅਧਿਆਪਕਾਂ ਨੂੰ ਇਹ ਪੈਨਸ਼ਨ ਬਹਾਲ ਕਰਨ ਦੀ ਲੋੜ ਹੈ।

*4.06 ਵਜੇ ਸ਼ਾਮ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਪ੍ਰਾਈਵੇਟ ਕਾਲਜਿਜ਼ ਜਿਹੜੇ 95% ਗਰਾਂਟ ਤੇ ਹਨ, ਉਹ ਗਰਾਂਟ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਸਾਰੇ ਪੰਜਾਬ ਦੇ ਵਿਚ ਦੇਣੀ ਸ਼ੁਰੂ ਕੀਤੀ ਸੀ। ਇਨ੍ਹਾਂ ਨੇ ਆਪਣੇ ਸਮੇਂ ਦੇ ਦੌਰਾਨ ਇਸ ਸਕੀਮ ਨੂੰ ਲਾਗੂ ਕੀਤਾ ਸੀ। ਇਹ ਕਾਲਜ ਪੇਂਡੂ ਇਲਾਕਿਆਂ ਵਿਚ ਕਾਰਜ ਕਰ ਰਹੇ ਹਨ ਔਰ ਜੋ ਸਰਕਾਰੀ ਕਾਲਜਾਂ ਵਿਚ ਵਿਦਿਆਰਥੀ ਪੜ੍ਹਦੇ ਹਨ...

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ** ** ** **

**Mr. Speaker :** This is no Point of Order.

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਹੀ ਸੀ ਕਿ ਪ੍ਰਾਈਵੇਟ ਏਡਿਡ ਕਾਲਜਿਜ਼ ਸਿੱਖਿਆ ਦੇ ਖੇਤਰ ਵਿਚ ਬੜੀ ਅਹਿਮ ਭੂਮਿਕਾ ਨਿਭਾਅ ਰਹੇ ਹਨ ਤੇ ਉਨ੍ਹਾਂ ਵਿਚ ਸਟੂਡੈਂਟਸ ਦੀ ਐਨਰੋਲਮੈਂਟ ਸਰਕਾਰੀ ਕਾਲਜਾਂ ਵਿਚ ਐਨਰੋਲਮੈਂਟ ਤੋਂ more than double ਹੈ ਲੇਕਿਨ ਕਾਲਜ ਹੁਣ ਬੰਦ ਹੋਣ ਦੇ ਕਿਨਾਰੇ ਤੇ ਹਨ ਕਿਉਂਕਿ 95% ਗਰਾਂਟ ਸਮੇਂ ਦੇ ਨਾਲ ਘਟਦੀ ਗਈ, ਫਿਰ ਵਧ ਗਈ। ਇਸ ਵੇਲੇ 65% ਗਰਾਂਟ ਇਨ੍ਹਾਂ ਕਾਲਜਾਂ ਨੂੰ ਮੁਹੱਈਆ ਕਰਾਈ ਜਾ ਰਹੀ ਹੈ ਔਰ ਕਿਹਾ ਜਾ ਰਿਹਾ ਹੈ ਕਿ ਤੁਸੀਂ ਆਪਣੀਆਂ ਫੀਸਾਂ ਵਧਾਓ ਤੇ ਆਪਣੇ ਖਰਚੇ ਪੂਰੇ ਕਰੋ।

** Expunged as ordered by the Chair.

ਪਰ ਪੇਂਡੂ ਖੇਤਰਾਂ ਵਿਚ ਜਿੱਥੇ ਆਰਥਿਕ ਤੌਰ ਤੇ ਕਮਜ਼ੋਰ ਵਰਗ ਦੇ ਲੋਕ ਰਹਿੰਦੇ ਹਨ, ਉਹ ਮਹਿੰਗੀ ਸਿੱਖਿਆ ਕਿਵੇਂ ਗ੍ਰਹਿਣ ਕਰ ਸਕਦੇ ਹਨ। ਉਹ ਲੋਕ ਵਧੀਆਂ ਹੋਈਆਂ ਫੀਸਾਂ ਦੇਣ ਤੋਂ ਅਸਮਰਥ ਹਨ, ਜਿਸ ਕਾਰਨ ਉਨ੍ਹਾਂ ਦੇ ਬੱਚੇ ਪੜ੍ਹਾਈ ਨੂੰ ਵਿਚੇ ਹੀ ਛੱਡ ਕੇ ਬੈਠ ਜਾਂਦੇ ਹਨ। ਅਸੀਂ ਚਾਹੁੰਦੇ ਹਾਂ ਕਿ ਜੋ ਅਜਿਹੇ ਕਾਲਜ ਹਨ, ਜਿਹੜੇ ਅਹਿਮ ਯੋਗਦਾਨ ਅਤੇ ਸਿੱਖਿਆ ਦੇ ਖੇਤਰ ਵਿਚ ਇਕ ਅਹਿਮ ਭੂਮਿਕਾ ਨਿਭਾਅ ਰਹੇ ਹਨ, ਉਨ੍ਹਾਂ ਨੂੰ 95% ਗਰਾਂਟ ਦੀ ਲਿਸਟ ਤੇ ਲਿਆਂਦਾ ਜਾਵੇ ਤਾਂ ਜੋ ਅਸੀਂ ਚੰਗੀ ਅਤੇ ਤਸੱਲੀਬਖਸ਼ ਸਿੱਖਿਆ ਅੱਛੇ ਢੰਗ ਨਾਲ ਪ੍ਰਦਾਨ ਕਰ ਸਕੀਏ ਤਾਂ ਹੀ ਅਸੀਂ ਸਿੱਖਿਆ ਦੇ ਮਿਆਰ ਨੂੰ ਉੱਚਾ ਚੁੱਕਣ ਵਿਚ ਕਾਮਯਾਬ ਹੋਵਾਂਗੇ।

ਸਪੀਕਰ ਸਾਹਿਬ, ਜੋ ਆਦਰਸ਼ ਸਕੂਲਾਂ ਦੀ ਸਕੀਮ ਹੈ, ਉਹ ਵੀ ਬੜੀ ਕਾਬਲੇ ਤਾਰੀਫ਼ ਹੈ। ਇਸ ਸਮੇਂ ਪੰਜਾਬ ਦੇ ਵਿਚ 9 ਆਦਰਸ਼ ਸਕੂਲ ਕਾਰਜ ਕਰ ਰਹੇ ਹਨ। ਸਫ਼ਲਤਾਪੂਰਵਕ ਕਾਰਜ ਕਰ ਰਹੇ ਹਨ ਔਰ ਅੱਗੇ ਵੀ ਸਕੀਮ ਹੈ ਕਿ ਫੇਜ਼ਡ ਮੈਨਰ ਦੇ ਵਿਚ ਹਰ ਬਲਾਕ ਵਿਚ ਇੱਕ ਇੱਕ ਆਦਰਸ਼ ਸਕੂਲ ਦਿੱਤਾ ਜਾਵੇਗਾ ਅਤੇ ਮਿਆਰੀ ਐਜੂਕੇਸ਼ਨ, ਆਰਥਿਕ ਤੌਰ ਤੇ ਕਮਜ਼ੋਰ ਵਰਗ ਦੇ ਲੋਕਾਂ ਨੂੰ ਪ੍ਰਦਾਨ ਕੀਤੀ ਜਾਵੇਗੀ।

ਖਟਕੜਕਲਾਂ ਵਿਖੇ ਵੀ ਬਾਦਲ ਸਾਹਿਬ, ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਹੋਰਾਂ ਦੇ ਦਿਨ ਤੇ ਗਏ ਸਨ। ਉਥੇ ਉਹ ਸ਼ਰਧਾ ਦੇ ਸੁਮਨ ਭੇਟ ਕਰਨ ਲਈ ਗਏ ਸਨ। ਉਥੇ ਵੀ ਉਨ੍ਹਾਂ ਨੇ ਐਲਾਨ ਕੀਤਾ ਹੈ ਕਿ ਖਟਕੜਕਲਾਂ ਵਿਖੇ ਇਕ ਆਦਰਸ਼ ਸਕੂਲ ਖੋਲ੍ਹਿਆ ਜਾਵੇਗਾ ਔਰ ਇਸ ਸਕੀਮ ਦੀ ਉਥੋਂ ਸ਼ੁਰੂਆਤ ਹੋਈ ਹੈ। ਇਹ ਇਕ ਬਹੁਤ ਵਧੀਆ ਉਪਰਾਲਾ ਹੈ ਔਰ ਕਾਬਲੇ ਤਾਰੀਫ ਹੈ। ਸੋ ਕਿਉਂਕਿ ਆਪ ਜੀ ਨੇ ਹੁਕਮ ਕੀਤਾ ਹੈ ਕਿ ਮੈਂ ਵਾਈਂਡ-ਅੱਪ ਕਰਾਂ, ਸੋ, ਮੇਰੀ ਇਹੀ ਬੇਨਤੀ ਹੈ ਕਿ ਸਰਦਾਰ ਬਾਦਲ ਸਾਹਿਬ ਦੀ ਸਰਕਾਰ ਬਣਨ ਦੇ ਨਾਲ ਜਿਥੇ ਦਹਿਸ਼ਤ ਦਾ ਮਾਹੌਲ ਖਤਮ ਹੋਇਆ ਹੈ, ਸੁਖ ਦਾ ਸਾਹ ਆਇਆ ਹੈ ਉਥੇ ਇਕ ਆਸ ਦੀ ਕਿਰਨ ਜਗੀ ਹੈ। ਜਿਸ ਤਰ੍ਹਾਂ ਕਿ ਅੰਮ੍ਰਿਤਾ ਪ੍ਰੀਤਮ ਨੇ ਕਿਹਾ ਹੈ :

*ਦਰ ਨਾ ਭੇੜ ਹਯਾਤੀਏ ਪਲ ਕੁ ਹੋਰ ਉਡੀਕ*
*ਲੱਖ ਹਨੇਰੇ ਚੀਰਦੀ ਚਾਨਣ ਦੀ ਇਕ ਲੀਕ।*

**ਮਾਨਯੋਗ ਸਪੀਕਰ** : ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਅਜੇ ਤਾਂ ਸਾਡੇ ਇਕ-ਦੋ ਮੈਂਬਰ ਰਹਿੰਦੇ ਸੀ ਬੋਲਣ ਵਾਲੇ। ਉਸ ਤੋਂ ਬਾਅਦ ਲੀਡਰ ਆਫ ਦਿ ਹਾਊਸ ਜਦੋਂ ਤੱਕ ਬੋਲਣ, ਉਦੋਂ ਤੱਕ ਹਾਊਸ ਐਕਸਟੈਂਡ ਕਰ ਲੈਣ। ਇਸ ਵਿਚ ਸਾਨੂੰ ਕੋਈ ਇਤਰਾਜ ਨਹੀਂ ਹੈ। ਮੈਂ ਵੀ ਪੂਰਾ ਬੋਲਣਾ ਹੈ। ਪਹਿਲਾਂ ਵੀ ਹਾਊਸ ਐਕਸਟੈਂਡ ਹੁੰਦਾ ਰਿਹਾ ਹੈ।

**ਚੌਧਰੀ ਮੋਹਨ ਲਾਲ ਬਹਿਰਾਮ** (ਬੈਠੇ-ਬੈਠੇ) : ਇਥੇ ਲਾਈਵ-ਰਿਲੇਅ ਹੋਣਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਅਸੀਂ ਕੀ ਲੈਣਾ ਹੈ ਲਾਈਵ ਤੋਂ...

**ਚੌਧਰੀ ਮੋਹਨ ਲਾਲ ਬਹਿਰਾਮ** (ਬੈਠੇ-ਬੈਠੇ) : ਅਸੀਂ ਤਾਂ ਲੈਣਾ ਹੈ।

ਮਾਨਯੋਗ ਸਪੀਕਰ : ਪਲੀਜ਼, ਆਪਸ ਵਿਚ ਕੋਈ ਗੱਲ ਨਹੀਂ ਕਰਨੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** (ਲਹਿਰਾ) : ਮਾਨਯੋਗ ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਧੰਨਵਾਦ ਮਤੇ ਤੇ ਅਸਹਿਮਤੀ ਪ੍ਰਗਟ ਕਰਨ ਲਈ ਖੜ੍ਹੀ ਹੋਈ ਹਾਂ। ਅਸੀਂ ਸਾਰਿਆਂ ਨੇ ਵਾਰ ਵਾਰ ਪੜ੍ਹ ਕੇ ਦੇਖਿਆ ਹੈ ਅਤੇ ਅਸੀਂ ਦੁਚਿੱਤੀ ਵਿਚ ਹਾਂ। ਬਾਕੀ ਮੈਂ ਦੇਖਿਆ ਹੈ ਕਿ ਇਸ ਵਿਚ ਡਿਵੈਲਪਮੈਂਟ ਦੇ ਕੰਮਾਂ ਬਾਰੇ ਇਸ ਸਰਕਾਰ ਨੇ ਉਹੀ ਕੁਝ ਕਿਹਾ ਹੈ ਜੋ ਕੁਝ ਸਾਡੀ ਸਰਕਾਰ ਆਪਣੇ ਮਹਿਕਮਿਆਂ ਵਿਚ ਸਕੀਮਾਂ ਦੇ ਕੇ ਕੰਮ ਸ਼ੁਰੂ ਕਰਵਾ ਕੇ ਗਈ ਸੀ। ਮੈਨੂੰ ਇਹ ਅੱਛਾ ਲੱਗਿਆ ਕਿ ਜੋ ਅਸੀਂ ਕੰਮ ਸ਼ੁਰੂ ਕੀਤੇ ਸਨ, ਉਨ੍ਹਾਂ ਹੀ ਕੰਮਾਂ ਨੂੰ ਏਜੰਡੇ ਉਤੇ ਲਿਆਂਦਾ ਗਿਆ ਹੈ। ਭਾਵੇਂ ਕਿ ਸਾਡੇ ਵੱਲੋਂ ਜਿਸ ਤਰ੍ਹਾਂ ਪ੍ਰੋਗਰਾਮ ਸ਼ੁਰੂ ਕੀਤੇ ਗਏ ਸਨ, ਕੰਮ ਸ਼ੁਰੂ ਕੀਤੇ ਗਏ ਸਨ, ਉਹ ਉਨ੍ਹਾਂ ਦੇ ਮੁਤਾਬਿਕ ਨਹੀਂ ਹਨ ਅਤੇ ਅਧੂਰੇ ਹੀ ਹਨ। ਲੇਕਿਨ ਇਸ ਭਾਸ਼ਨ ਵਿਚ ਕੋਈ ਵੀ ਨਵੀਂ ਚੀਜ਼ ਨਜ਼ਰ ਨਹੀਂ ਆਈ। ਜਿਹੜੀਆਂ ਇਸ ਸਰਕਾਰ ਨੇ ਗਵਰਨਰ ਦੇ ਭਾਸ਼ਨ ਵਿਚ ਗੱਲਾਂ ਪਾਈਆਂ ਹੋਈਆਂ ਹਨ, ਉਨ੍ਹਾਂ ਤੇ ਨਜ਼ਰ ਮਾਰਿਆਂ ਮੈਨੂੰ ਬੜਾ ਅਫਸੋਸ ਹੋਇਆ ਹੈ ਕਿ ਜਿੰਨੀਆਂ ਵੀ ਗੱਲਾਂ ਇਸ ਵਿਚ ਕਹੀਆਂ ਗਈਆਂ ਹਨ, ਉਹ ਗੱਲਾਂ ਕੋਰਾ ਤੇ ਕੋਰਾ ਝੂਠ ਦਾ ਪੁਲੰਦਾ ਆਏ ਦਿਨ ਸਾਬਤ ਹੋ ਰਹੀਆਂ ਹਨ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** (ਬੈਠੇ ਬੈਠੇ) : ਸ਼ਬਦ ਕੰਟਰਾਡਿਕਟਰੀ ਕਹੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਚਲੋ, ਇਸ ਤਰ੍ਹਾਂ ਕਹਿ ਲਵੋ, ਤੁਹਾਨੂੰ ਪਤਾ ਨਹੀਂ ਕਿਉਂ ਬੇਚੈਨੀ ਰਹਿੰਦੀ ਹੈ। ਮੈਂ ਵੰਨ-ਬਾਈ-ਵੰਨ ਸਾਰੀਆਂ ਗੱਲਾਂ ਨੂੰ ਇਸ ਹਾਊਸ ਵਿਚ ਦੱਸਣਾ ਚਾਹਾਂਗੀ। ਜਿਹੜਾ ਇਸ ਸਰਕਾਰ ਨੇ ਪੈਰ੍ਹਾ ਨੰਬਰ 2 ਤੇ ਕਿਹਾ ਹੈ ਕਿ "ਪੰਜਾਬ ਦੇ ਲੋਕਾਂ ਨੇ ਰਾਜ ਪ੍ਰਬੰਧ ਸਬੰਧੀ ਸਾਡੇ ਸਪਸ਼ਟ ਅਤੇ ਦੂਰ-ਅੰਦੇਸ਼ ਏਜੰਡੇ ਨੂੰ ਬਹੁਤ ਭਰਵਾਂ ਹੁੰਗਾਰਾ ਦਿੱਤਾ ਹੈ।" ਕਮਾਲ ਦੀ ਗੱਲ ਹੈ! ਭਰਵਾਂ ਹੁੰਗਾਰਾ! ਬਲਕਿ ਸਪੀਕਰ ਸਾਹਿਬ, ਫਰੈਕਚਰਡ ਮਾਈਂਡ, ਅਧੂਰਾ ਰਾਜ ਪ੍ਰਬੰਧ। ਅੱਜ ਅਸੀਂ ਸਾਰੇ ਦੇਖਦੇ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਅਸੀਂ ਆਪੋਜ਼ੀਸ਼ਨ, ਦੋਨਾਂ ਦੇ ਦਰਮਿਆਨ ਇਕ ਹੱਥ ਦੀਆਂ ਉਂਗਲਾਂ ਜਿਤਨਾ ਵੀ ਫਾਸਲਾ ਨਹੀਂ ਹੈ। ਕੇਵਲ 4 ਸੀਟਾਂ ਦਾ ਹੀ ਫਰਕ ਹੈ। ਇਸ ਵਾਸਤੇ ਮੈਂ ਕਹਾਂਗੀ ਕਿ ਇਹ ਅਪਾਹਿਜ ਸਰਕਾਰ ਹੈ। ਮਗਰ ਜਿਹੜੇ ਸਾਡੇ ਬੀ.ਜੇ.ਪੀ. ਦੇ ਭਰਾ ਇਨ੍ਹਾਂ ਦੇ ਨਾਲ ਸਮਰਥਨ ਵਿਚ ਬੈਠੇ ਹਨ, ਜੇ ਉਨ੍ਹਾਂ ਦੀਆਂ 19 ਬੈਸਾਖੀਆਂ ਸਰਕਾਰ ਨੂੰ

ਸਹਾਰਾ ਨਾ ਦਿੰਦੀਆਂ ਤਾਂ ਇਹ ਸਰਕਾਰ ਪੈਰਾਂ ਤੇ ਵੀ ਖੜ੍ਹੀ ਨਹੀਂ ਸੀ ਹੋ ਸਕਦੀ। ਸਾਨੂੰ ਸਾਰਿਆਂ ਨੂੰ ਯਾਦ ਹੋਵੇਗਾ ਕਿ ਅਸੀਂ ਪਿਛਲੇ ਸਮੇਂ ਵਿਚ 62 ਸੀਟਾਂ ਲੈ ਕੇ ਆਏ ਸੀ। ਅੱਜ ਜਿਸ ਭਰਵੇਂ ਹੁੰਗਾਰੇ ਦੀ ਇਹ ਗੱਲ ਕਰਦੇ ਹਨ, ਦੋਨਾਂ ਪਾਰਟੀਆਂ ਨੂੰ ਮਿਲਾ ਕੇ ਸਾਡੇ ਤੋਂ ਕੇਵਲ 5 ਸੀਟਾਂ ਹੀ ਵੱਧ ਬਣਦੀਆਂ ਹਨ। ਮੈਂ ਇਸ ਹੁੰਗਾਰੇ ਨਾਲ ਬਿਲਕੁਲ ਸਹਿਮਤ ਨਹੀਂ ਹਾਂ। ਇਹ ਜਿਹੜੀਆਂ ਸਾਰੀਆਂ ਇਸ ਜਗ੍ਹਾ ਤੇ ਗੱਲਾਂ ਕੀਤੀਆਂ ਹਨ, ਇਨ੍ਹਾਂ ਨੂੰ ਦੇਖ ਕੇ ਇਹ ਖੁਸ਼ ਹਨ। ਇਹ ਸਾਰੀਆਂ ਗੱਲਾਂ ਕਹਿਣਾ ਕਿ, "ਚੋਣਾਂ ਦਾ ਮੰਦਭਾਗਾ ਪੱਖ ਕੁਝ ਪਾਰਟੀਆਂ ਵੱਲੋਂ ਰਾਜਨੀਤਕ ਰਾਇ ਪ੍ਰਭਾਵਤ ਕਰਨ ਲਈ ਅਤਿ ਇਤਰਾਜ਼ਯੋਗ ਸਾਧਨਾਂ ਨੂੰ ਅਪਣਾਉਣਾ ਸੀ।" ਮੈਂ ਤੁਹਾਨੂੰ ਯਾਦ ਕਰਾਉਣਾ ਚਾਹੁੰਦੀ ਹਾਂ, ਸ਼ਾਇਦ ਤੁਹਾਨੂੰ ਇਹ ਗੱਲਾਂ ਵਿਸਰ ਗਈਆਂ ਹੋਣ। ਜੇਕਰ ਇਤਿਹਾਸ ਦੇ ਝਰੋਖੇ ਵਿਚ ਦੇਖੀਏ ਤਾਂ ਪਤਾ ਲਗਦਾ ਹੈ ਕਿ ਸ਼੍ਰੋਮਣੀ ਅਕਾਲੀ ਦਲ ਨੇ ਇਕ ਬੜੀ ਲੰਮੀ ਲੜਾਈ ਲੜੀ ਸੀ ਔਰ ਉਹ ਲੜਾਈ ਇਸ ਲਈ ਲੜੀ ਸੀ ਕਿ ਗੁਰਦੁਆਰਿਆਂ ਨੂੰ ਮਹੰਤਾਂ ਤੋਂ ਛੁਡਵਾਇਆ ਜਾਵੇ, ਆਜ਼ਾਦ ਕਰਵਾਇਆ ਜਾਵੇ ਅਤੇ ਇਸ ਲੰਮੀ ਲੜਾਈ ਵਿਚੋਂ ਗੁਰਦੁਆਰਾ ਐਕਟ ਦੇ ਤਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਿਕਲੀ ਸੀ। ਇਹ ਬੜੀ ਅੱਛੀ ਧਾਰਮਿਕ ਸੰਸਥਾ ਬਣੀ ਹੈ, ਮੈਂ ਇਸ ਦਾ ਆਦਰ ਕਰਦੀ ਹਾਂ, ਸਤਿਕਾਰ ਕਰਦੀ ਹਾਂ। ਲੇਕਿਨ ਦੁਖ ਮੈਨੂੰ ਇਸ ਗੱਲ ਦਾ ਹੈ ਕਿ ਇਹ ਡਬਲ ਡਬਲ ਗੱਲਾਂ ਕਿਉਂ ਕਰਦੇ ਹਨ। ਇਨ੍ਹਾਂ ਦੀ ਕਹਿਣੀ ਅਤੇ ਕਰਨੀ ਵਿਚ ਹਰ ਕਦਮ ਕਦਮ ਤੇ ਫਰਕ ਹੈ। ਗੁਰਦੁਆਰਿਆਂ ਨੂੰ ਆਜ਼ਾਦ ਕਰਵਾ ਕੇ ਐਸ.ਜੀ.ਪੀ.ਸੀ ਬਣਾਈ ਅਤੇ ਦੂਜੇ ਪਾਸੇ ਕੁਝ ਦਿਨ ਪਹਿਲਾਂ ਇਹ ਮਗਰਮੱਛ ਦੇ ਹੰਝੂ, ਸਾਬਕਾ ਐਸ.ਜੀ.ਪੀ.ਸੀ. ਦੇ ਪ੍ਰਧਾਨ ਅਤੇ ਬਜ਼ੁਰਗ ਨੇਤਾ ਜਿਨ੍ਹਾਂ ਦਾ ਅਸੀਂ ਵੀ ਸਤਿਕਾਰ ਕਰਦੇ ਸੀ, ਉਨ੍ਹਾਂ ਦੀ ਬਰਸੀ ਤੇ ਵਹਾਉਣ ਗਏ ਸਨ। ਉਨ੍ਹਾਂ ਨੂੰ, ਸਪੀਕਰ ਸਾਹਿਬ, ਇਨ੍ਹਾਂ ਨੇ ਹਰਾ ਕੇ ਇਕ ਮਹੰਤਨੀ, ਉਸ ਭੈਣ ਦਾ ਮੈਂ ਵੀ ਸਤਿਕਾਰ ਕਰਦੀ ਹਾਂ, ਉਸ ਨੂੰ ਕੁਰਸੀ ਤੇ ਬਿਠਾਇਆ। ਇਹ ਕਿਹੋ ਜਿਹੀ ਗੱਲ ਹੈ। ਇਹ ਜੋ ਕੁਝ ਕਹਿੰਦੇ ਹਨ, ਸਭ ਕੁਝ ਉਸਦੇ ਉਲਟ ਕਰਦੇ ਹਨ ਅਤੇ ਜਿੱਥੇ ਵੀ ਜੋ ਸਟੇਟਮੈਂਟ ਦਿੰਦੇ ਹਨ, ਉਸ ਤੋਂ ਪਿੱਛੇ ਹੱਟ ਜਾਂਦੇ ਹਨ। ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਸੂਬਾ ਗੰਭੀਰ ਆਰਥਿਕ ਸੰਕਟ ਵਿਚ ਹੈ। ਮੈਂ ਕਹਿਣਾ ਚਾਹੁੰਦੀ ਹਾਂ ਕਿ ਜਦੋਂ ਪਿਛਲੀ ਵੇਰ ਕੈਪਟਨ ਕੰਵਲਜੀਤ ਸਿੰਘ ਜੀ ਨੇ ਜੁਆਇੰਨ ਕੀਤਾ ਸੀ, ਤਾਂ ਇਹ ਪੂਰੀ ਟਰਮ ਵਿਚ ਖਜ਼ਾਨਾ ਖਾਲੀ ਮਿਲਿਆ, ਖਜ਼ਾਨਾ ਖਾਲੀ ਮਿਲਿਆ ਹੀ ਕਹਿੰਦੇ ਰਹੇ ਹਨ ਅਤੇ ਹੁਣ ਫਿਰ ਇਹ ਕਹਿੰਦੇ ਹਨ ਕਿ ਖਜ਼ਾਨਾ ਖਾਲੀ ਮਿਲਿਆ। ਸਪੀਕਰ ਸਾਹਿਬ, 26 ਜਨਵਰੀ ਨੂੰ ਅਸੀਂ ਇਲੈਕਸ਼ਨ ਲੜ ਕੇ ਆਏ ਹਾਂ। ਉਸ ਸਮੇਂ 826 ਕਰੋੜ ਰੁਪਏ ਆਰ.ਬੀ.ਆਈ. ਵਿਚ ਅਸੀਂ ਰੱਖਿਆ ਹੈ, ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਖਾਲੀ ਖਜ਼ਾਨਾ ਸੀ। ਮੈਂ ਇਹ ਵੀ ਯਾਦ ਕਰਾਉਣਾ ਚਾਹੁੰਦੀ ਹਾਂ ਕਿ ਜਦੋਂ ਇਨ੍ਹਾਂ ਦਾ ਵੇਲਾ ਸੀ ਤਾਂ 165 ਦਿਨਾਂ ਵਿਚੋਂ 160 ਦਿਨ ਓਵਰ ਡਰਾਫਟ ਹੁੰਦਾ ਸੀ। ਅਸੀਂ ਸਾਲ, ਦੋ ਸਾਲ ਲਗਾ ਕੇ ਅਕਾਨਮੀ ਨੂੰ ਸੰਭਾਲਿਆ ਹੈ ਅਤੇ ਪਿਛਲੇ ਸਮੇਂ ਇਕ ਦਿਨ ਵੀ ਓਵਰ ਡਰਾਫਟ ਨਹੀਂ ਲਿਆਉਣ ਦਿੱਤਾ। ਇਹ ਕਿਸ ਤਰ੍ਹਾਂ ਕਹਿੰਦੇ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਹਨ ਕਿ ਪੰਜਾਬ ਸਰਕਾਰ ਆਰਥਿਕ ਸੰਕਟ ਵਿਚ ਰਹੀ ਹੈ। ਇਹ ਵੀ ਗਲਤ ਗੱਲ ਕਹੀ ਗਈ ਹੈ ਅਤੇ ਇਨ੍ਹਾਂ ਦੀਆਂ ਕਹਿਣ ਦੀਆਂ ਗੱਲਾਂ ਹੋਰ ਹਨ ਅਤੇ ਕਰਨ ਦੀਆਂ ਹੋਰ ਸਾਬਤ ਹੁੰਦੀਆਂ ਹਨ। ਸਪੀਕਰ ਸਾਹਿਬ, 6 ਨੰਬਰ ਤੇ ਫਿਰ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਕਿਹਾ ਹੈ ਕਿ ਮੇਰੀ ਸਰਕਾਰ ਦਾ ਮੁੱਖ ਸਰੋਕਾਰ ਰਾਜ ਦੇ ਮਾਮਲਿਆਂ ਵਿਚ ਨਿੱਜੀ ਅਤੇ ਸਿਆਸੀ ਕੁੜੱਤਣ ਨੂੰ ਦੂਰ ਕਰਨਾ ਹੈ। ਕੈਸਾ ਕੋਝਾ ਮਜ਼ਾਕ ਕੀਤਾ ਗਿਆ ਹੈ। ਸਪੀਕਰ ਸਾਹਿਬ, ਕੁੜੱਤਣ ਨੂੰ ਦੂਰ ਕਰਨ ਬਾਰੇ ਤਾਂ ਤੁਸੀਂ ਅੱਜ ਹੀ ਦੇਖਿਆ ਹੈ, ਅਸੀਂ ਸਾਰਿਆਂ ਨੇ ਸੋਚਿਆ ਸੀ ਕਿ ਨਵਾਂ ਅਧਿਆਏ ਸ਼ੁਰੂ ਕਰਨਾ ਚਾਹੀਦਾ ਹੈ। ਕਾਂਗਰਸ ਨੇ ਪਹਿਲੇ ਦਿਨ ਹੀ ਤੁਹਾਡੀ ਚੋਣ ਅਤੇ ਮਾਨਯੋਗ ਡਿਪਟੀ ਸਪੀਕਰ ਸਾਹਿਬ ਦੀ ਚੋਣ ਤੱਕ ਸਰਬਸੰਮਤੀ ਦਿੱਤੀ ਹੈ। ਅਸੀਂ ਜੋ ਕਹਿੰਦੇ ਹਾਂ, ਉਹ ਪੂਰਾ ਕਰਦੇ ਹਾਂ। ਮੈਂ ਅਤੇ ਮੇਰੇ ਸਾਥੀਆਂ ਨੇ ਵੀ ਕਿਹਾ ਜੇ ਕਿਸੇ ਮੁੱਦੇ ਲਈ ਵੀ ਭਾਰਤ ਸਰਕਾਰ ਕੋਲ ਜਾਣਾ ਪਿਆ ਤਾਂ ਜਾਵਾਂਗੇ। ਮੈਂ ਆਪਣੇ ਸਾਥੀਆਂ ਨੂੰ ਵੀ ਕਿਹਾ ਕਿ ਸਾਨੂੰ ਨਵੇਂ ਅਧਿਆਏ ਵਿਚ ਪੂਰਾ ਪੂਰਾ ਸਹਿਯੋਗ ਦੇਣਾ ਚਾਹੀਦਾ ਹੈ। ਪਰ ਸਾਡੇ ਬਰਨਾਲੇ ਦੇ ਐਮ.ਐਲ.ਏ., ਮੋਗੇ ਦੇ ਐਮ.ਐਲ.ਏ. ਅਤੇ ਫਰੀਦਕੋਟ ਵਾਲਿਆਂ ਨਾਲ ਜੋ ਵਾਪਰਿਆ ਹੈ, ਉਸ ਬਾਰੇ ਮਸਲਾ ਇਥੇ ਲਿਆਉਣ ਦੀ ਕੋਸ਼ਿਸ਼ ਕੀਤੀ ਹੈ ਅਤੇ ਬਾਦਲ ਸਾਹਿਬ ਨੇ ਜੋ ਕਿ ਸਾਡੇ ਤੋਂ ਸਭ ਤੋਂ ਵੱਡੇ ਵੀ ਹਨ, ਰੁਤਬੇ ਵਿਚ ਵੀ ਵੱਡੇ ਹਨ, ਉਨ੍ਹਾਂ ਨੇ ਇਹ ਬਿਆਨ ਦਿੱਤਾ ਹੈ ਕਿ ਮੈਂ ਇਹ ਨਹੀਂ ਹੋਣ ਦਿਆਂਗਾ, ਮੈਂ ਉਨ੍ਹਾਂ ਦੀ ਧੰਨਵਾਦੀ ਹਾਂ। ਲੇਕਿਨ ਮੈਂ ਫਿਰ ਉਨ੍ਹਾਂ ਨੂੰ ਬੇਨਤੀ ਕਰਾਂਗੀ ਕਿ ਉਹ ਇਸ ਦੀ ਜ਼ਰੂਰ ਪੜਤਾਲ ਕਰਵਾਉਣ ਕਿ ਕਿਹੜੀ ਸਰਕਾਰ ਥੱਲੇ ਚਲ ਰਹੀ ਹੈ ਜਿਹੜੀ ਇਹ ਗੱਲਾਂ ਕਰਵਾ ਰਹੀ ਹੈ ਅਤੇ ਜਿਸ ਦੇ ਕਹਿਣ ਤੇ ਇਹ ਗੱਲਾਂ ਹੋ ਰਹੀਆਂ ਹਨ। ਟਰੱਕ ਯੂਨੀਅਨਾਂ ਤੇ ਕੱਬਜ਼ੇ ਹੋ ਰਹੇ ਹਨ, ਇਹ ਕੌਣ ਕਰ ਰਿਹਾ ਹੈ, ਕਿਸ ਦੇ ਹੁਕਮ ਨਾਲ ਹੋ ਰਹੇ ਹਨ। ਇਸ ਗੱਲ ਦੀ ਜ਼ਰੂਰ ਪੜਤਾਲ ਹੋਣੀ ਚਾਹੀਦੀ ਹੈ।

**ਖੇਤੀਬਾੜੀ ਮੰਤਰੀ (ਸਰਦਾਰ ਸੁੱਚਾ ਸਿੰਘ ਲੰਗਾਹ) (ਬੈਠੇ ਬੈਠੇ) :** ਤੁਹਾਡੇ ਪਾਏ ਪੂਰਨਿਆਂ ਤੇ ਹੀ ਚੱਲ ਰਹੇ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਫਿਰ ਮੰਨ ਜਾਓ ਕਿ ਗਲਤ ਲਿਖਿਆ ਹੈ। ਮੈਂ ਤੁਹਾਡੀ ਗੱਲ ਦਾ ਜਵਾਬ ਦੇ ਰਹੀ ਹਾਂ। ਇਹ ਗਲਤ ਲਿਖਿਆ ਹੈ। ਫਿਰ ਸ਼ਰੇਆਮ ਕਹੋ ਕਿ ਅਸੀਂ ਤੁਹਾਡੇ ਪਾਏ ਪੂਰਨਿਆਂ ਤੇ ਚੱਲਾਂਗੇ। (ਵਿਘਨ) ਤੁਹਾਡੇ ਤੋਂ ਇੱਥੇ ਵੀ ਨਹੀਂ ਚਲਿਆ ਜਾਣਾ। (ਵਿਘਨ) ਮੈਂ ਤੁਹਾਡੇ ਭਾਸ਼ਣ ਤੇ ਕਹਿ ਰਹੀ ਹਾਂ। ਤੁਸੀਂ ਕਿਹਾ ਕਿ ਅਸੀਂ ਕੁੜੱਤਣ ਦੂਰ ਕਰਾਂਗੇ ਪਰ ਹੁਣ ਤੁਸੀਂ ਕੰਟਰਾਡਿਕਟਰੀ ਗੱਲ ਕਰ ਰਹੇ ਹੋ। (ਵਿਘਨ) ਬਾਦਲ ਸਾਹਿਬ ਨੇ ਜੋ ਭਾਸ਼ਣ ਬਣਾਇਆ ਹੈ, ਅਸਲੀਅਤ ਉਸ ਨਾਲੋਂ ਵੱਖ ਹੈ। ਜੋ ਕੁਝ ਇਸੇ ਵਿਚ ਲਿਖਿਆ ਹੈ ਜੇ ਉਸ ਤੋਂ ਡਿਫਰ ਕਰਦੇ ਹੋ ਤਾਂ ਫਿਰ ਜ਼ਰੂਰ ਗੱਲ ਕਹੋ। (ਵਿਘਨ)

**ਮਾਨਯੋਗ ਸਪੀਕਰ :** ਬੀਬੀ ਜੀ, ਚੇਅਰ ਨੂੰ ਐਡਰੈਸ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮਾਨਯੋਗ ਸਪੀਕਰ ਸਾਹਿਬ, ਇਹ ਹਰਟਿੰਗ ਦੀ ਗੱਲ ਇਨ੍ਹਾਂ ਨੇ ਸ਼ੁਰੂ ਕੀਤੀ ਹੈ। ਇਹ ਜਿਹੜਾ ਗਵਰਨਰ ਸਾਹਿਬ ਦਾ ਧੰਨਵਾਦ ਦਾ ਮਤਾ ਪੇਸ਼ ਕੀਤਾ ਗਿਆ ਹੈ, ਮਤਾ ਪੇਸ਼ ਕਰਨ ਤੋਂ ਪਹਿਲਾਂ ਹੀ ਇਹ ਮੁੱਕਰ ਗਏ। ਮੈਂ ਹਜ਼ਾਰਾਂ ਮਿਸਾਲਾਂ ਦੱਸ ਦਿੱਤੀਆਂ ਹਨ ਕਿ ਕਿਸ ਤਰੀਕੇ ਨਾਲ ਸਭ ਕੁਝ ਹੋ ਰਿਹਾ ਹੈ। ਬਲਕਿ ਮੈਂ ਤਾਂ ਇੱਥੇ ਇਹ ਵੀ ਕਹਾਂਗੀ ਕਿ ਇਨ੍ਹਾਂ ਨੂੰ ਦੋ ਬਰਾਬਰ ਦੀਆਂ ਅੱਖਾਂ ਨਾਲ, ਇਨਸਾਫ ਦੀਆਂ ਅੱਖਾਂ ਨਾਲ ਦੇਖਣਾ ਚਾਹੀਦਾ ਹੈ। ਇੱਕ ਅੱਖ ਨਾਲ ਦੇਖਣਾ ਚਾਹੀਦਾ ਹੈ ਪਰ ਇਹ ਵਿਤਕਰਾ ਕਰ ਰਹੇ ਹਨ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਜਿਹੜਾ ਪ੍ਰੋਗਰਾਮ ਬਣਿਆ ਸੀ, ਉਸ ਨੂੰ ਬਦਲ ਕੇ ਜਿਹੜਾ ਬਿਲ 29 ਤਾਰੀਖ ਨੂੰ ਆਉਣਾ ਸੀ, ਉਹ ਬਿਲ 23 ਤਾਰੀਖ ਨੂੰ ਲਿਆਂਦਾ ਗਿਆ। ਇਨ੍ਹਾਂ ਨੂੰ ਕਾਹਦੀ ਕਾਹਲੀ ਸੀ। ਇਨ੍ਹਾਂ ਨੂੰ ਯਕੀਨ ਨਹੀਂ ਸੀ ਕਿ ਪਤਾ ਨਹੀਂ ਅਗਲੇ ਸੈਸ਼ਨ ਵਿਚ ਆਵਾਂਗੇ ਜਾਂ ਨਹੀਂ। ਇਨ੍ਹਾਂ ਦੀ ਸਰਕਾਰ ਚਲੇਗੀ ਜਾਂ ਨਹੀਂ। ਅਗਲਾ ਸੈਸ਼ਨ ਆਵੇਗਾ ਜਾਂ ਨਹੀਂ। ਇਨ੍ਹਾਂ ਨੇ ਕਿਉਂ ਕਾਹਲੀ ਕੀਤੀ। ਇਨ੍ਹਾਂ ਨੂੰ ਬੜੀ ਕਾਹਲੀ ਸੀ ਅਤੇ ਛੇਤੀ ਨਾਲ ਬਿਲ ਪਾਸ ਕਰਵਾ ਲਿਆ ਤੇ ਜੋ ਘੰਟੇ ਦੀ ਡਿਸਕਸ਼ਨ ਹੋਣੀ ਸੀ, ਉਹ ਵੀ ਨਹੀਂ ਕਰਵਾਈ। ਇਨ੍ਹਾਂ ਨੇ ਸਾਰਾ ਕੁਝ ਫਟਾਫਟ ਕੀਤਾ। ਫਿਰ ਇਹ ਕਹਿੰਦੇ ਹਨ ਕਿ ਵਿਜੀਲੈਂਸ ਦੀ ਇਨਕੁਆਰੀ ਮੁਤਾਬਿਕ ਸਾਰਾ ਕੁਝ ਕੀਤਾ। ਮੈਂ ਅੱਜ ਮੁੱਖ ਮੰਤਰੀ ਜੀ ਤੋਂ ਮੰਗ ਕਰਦੀ ਹਾਂ ਕਿ ਜੇ ਸਾਡੀ ਇਨਕੁਆਰੀ ਮੁਤਾਬਿਕ ਕੀਤਾ ਹੈ ਤਾਂ ਸਾਨੂੰ ਦਿਖਾ ਦੇਣ। ਵਿਜੀਲੈਂਸ ਰਿਪੋਰਟ ਵਿਚ ਕੀ ਉਸ ਵਕਤ ਦਾ ਮੁੱਖ ਮੰਤਰੀ ਜਾਂ ਉਸ ਵਕਤ ਦਾ ਲੋਕਲ ਗੌਰਮਿੰਟ ਮਨਿਸਟਰ ਹੋਈ ਇਨਕੁਆਰੀ ਮੁਤਾਬਿਕ ਗੁਨਾਹਗਾਰ ਹਨ? ਉਹ ਦੱਸ ਦੇਣ ਤੇ ਜੇ ਉਸ ਵਿਚ ਕੋਈ ਦੋਸ਼ੀ ਹੀ ਨਹੀਂ, ਉਹ ਦੱਸਣ... । (ਵਿਘਨ)

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਸਾਬਕਾ ਮੰਤਰੀ ਜੀ ਦੀ ਗੱਲ ਕਰ ਰਹੇ ਹਨ। ਮੇਰੇ ਕੋਲ ਟਾਈਮਜ਼ ਆਫ ਇੰਡੀਆ ਦੀ ਕਟਿੰਗ ਹੈ, ਜਿਹੜੀ ਕਿ ਬੜੀ ਹੀ ਸ਼ਰਮਨਾਕ ਗੱਲ ਹੈ। ਇਸ ਹਾਊਸ ਵਿਚ ਤੁਹਾਡੀ ਚੇਅਰ ਤੋਂ ਹੀ ਫੈਸਲਾ ਕੀਤਾ ਗਿਆ ਸੀ ਕਿ ਇਸ ਹਾਊਸ ਦੀ ਇੱਕ ਕਮੇਟੀ ਬਣੇਗੀ ਜਿਹੜੀ ਮੰਤਰੀ ਦੇ ਖਿਲਾਫ ਫੈਸਲਾ ਕਰੇਗੀ, ਪੜਤਾਲ ਕਰੇਗੀ ਲੇਕਿਨ ਇਹ ਹਾਊਸ ਵਿਚ ਪਹਿਲੀ ਵਾਰੀ ਹੋਇਆ ਕਿ ਉਹ ਸਾਰਾ ਫੈਸਲਾ ਬਦਲ ਦਿੱਤਾ ਗਿਆ। ਉਹ ਵਿਧਾਨ ਸਭਾ ਦੇ ਰਿਕਾਰਡ ਦੀ ਕਟਿੰਗ ਕੀਤੀ ਗਈ ਔਰ ਮੰਤਰੀ ਜੀ ਨੂੰ ਬਚਾਉਣ ਦੀ ਗੱਲ ਕੀਤੀ ਗਈ। (ਵਿਘਨ) ਬੀਬੀ ਜੀ ਇਸ ਬਾਰੇ ਕੀ ਕਹਿਣਾ ਚਾਹੁੰਦੇ ਹਨ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ)

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਮੇਰੀ ਗੁਜਾਰਿਸ਼ ਹੈ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਬੋਲ ਰਹੇ ਹਨ ਔਰ ਸਦਨ ਦੀ ਇਹ ਪ੍ਰੰਪਰਾ ਰਹੀ ਹੈ ਕਿ ਜਦੋਂ ਲੀਡਰ ਆਫ ਦਿ ਆਪੋਜ਼ੀਸ਼ਨ ਬੋਲਣ, ਉਦੋਂ

[ ਸਰਦਾਰ ਰਣਦੀਪ ਸਿੰਘ ਨਾਭਾ ]

ਕੋਈ ਇੰਟਰਪਟ ਨਾ ਕਰੇ। ਲੀਡਰ ਆਫ ਦਿ ਹਾਊਸ ਨੇ ਵੀ ਬੋਲਣਾ ਹੈ ਤੇ ਫਿਰ ਜੇ ਅਸੀਂ ਇੰਟਰੱਪਟ ਕਰੀਏ ਤਾਂ ਫਿਰ ਚੰਗਾ ਨਹੀਂ ਲੱਗਦਾ। ਮੈਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਡੈਕੋਰਮ ਨੂੰ ਬਰਕਰਾਰ ਰੱਖਿਆ ਜਾਵੇ। ਇਹ ਜਿਹੜੀ ਦਖਲਅੰਦਾਜ਼ੀ ਹੈ, ਇਹ ਸਦਨ ਦੀ ਤੌਹੀਨ ਹੈ।

**Mr. Speaker :** Please sit down. Bibi ji carry on.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਅਗਰ ਇਨ੍ਹਾਂ ਦੇ ਮਨ ਵਿਚ ਕੁਝ ਹੈ ਤਾਂ ਇਹ ਮਾਮਲਾ ਸਿਲੈਕਟ ਕਮੇਟੀ ਨੂੰ ਦੇ ਦੇਣ। ਡਿਸਕਸ਼ਨ ਕਰਨ ਦੀ ਹਮੇਸ਼ਾ ਰਵਾਇਤ ਰਹੀ ਹੈ। ਅਗਰ ਇਨ੍ਹਾਂ ਨੂੰ ਕੋਈ ਚੀਜ਼ ਘੱਟ ਵੱਧ ਲੱਗਦੀ ਸੀ ਤਾਂ ਉਸ ਤੇ ਡਿਸਕਸ਼ਨ ਕਰਵਾਈ ਜਾ ਸਕਦੀ ਸੀ ਪਰ ਬਿਨਾਂ ਕੁਝ ਦੇਖਿਆਂ, ਬਿਨਾਂ ਕੁਝ ਸੁਣਿਆਂ ਕਾਹਲੀ ਨਾਲ ਕੀਤਾ ਗਿਆ, ਉਹ ਮੈਂ ਸਮਝਦੀ ਹਾਂ ਕਿ ਇਹ ਸਰਾਸਰ ਧੱਕਾ ਹੈ, ਬੇਇਨਸਾਫੀ ਹੈ। ਸਾਡੇ ਮਾਨਯੋਗ ਸਾਬਕਾ ਮੁੱਖ ਮੰਤਰੀ ਜੀ ਤੇ ਮਨਿਸਟਰ ਸਾਹਿਬ ਦਾ ਉਸ ਰਿਪੋਰਟ ਵਿਚ ਨਾਂ ਹੀ ਨਹੀਂ ਆਇਆ। ਮੈਂ ਉਹ ਖੁਦ ਦੇਖੀ ਹੈ, ਮੈਂ ਤਾਂ ਹੀ ਕਹਿੰਦੀ ਹਾਂ। ਹੁਣ ਉਨ੍ਹਾਂ ਦੇ ਉਪਰ ਕੇਸ ਰਜਿਸਟਰ ਕੀਤਾ, ਕੀ ਇਹ ਸਾਰੀਆਂ ਗੱਲਾਂ ਇਹ ਨਹੀਂ ਦੱਸਦੀਆਂ ਕਿ ਇਹ ਬਦਲੇ ਦੀ ਭਾਵਨਾ ਹੈ? ਮੈਂ ਦੂਜੇ ਪਾਸੇ ਇਹ ਯਾਦ ਕਰਵਾਉਣਾ ਚਾਹੁੰਦੀ ਹਾਂ ਕਿ ਤੁਸੀਂ ਸਾਨੂੰ ਕਿਹਾ ਸੀ ਕਿ ਤੁਸੀਂ ਸਾਡੇ ਨਾਲ ਆਹ ਕੀਤਾ ਸੀ, ਉਹ ਕੀਤਾ ਸੀ। ਜਦੋਂ ਸਾਡੇ ਮਾਨਯੋਗ ਲੀਡਰ ਬਾਦਲ ਸਾਹਿਬ ਆਪੋਜ਼ੀਸ਼ਨ ਵਿਚ ਸੀ ਤਾਂ ਇਨ੍ਹਾਂ ਨੂੰ ਉਸ ਵੇਲੇ ਸਾਡੀ ਵਿਜੀਲੈਂਸ ਨੇ ਅਰੈਸਟ ਨਹੀਂ ਸੀ ਕੀਤਾ। ਉਨ੍ਹਾਂ ਨੇ ਕੋਰਟ ਵਿਚ ਚਲਾਨ ਪੇਸ਼ ਕੀਤਾ ਸੀ ਅਤੇ ਕੋਰਟ ਨੇ ਅਰੈਸਟ ਕੀਤਾ ਸੀ। ਉਸ ਵੇਲੇ ਜੋ ਵੀ ਕੇਸ ਹੋਇਆ ਸੀ, ਉਹ ਜੁਡੀਸ਼ਰੀ ਦਾ ਫੈਸਲਾ ਸੀ, ਸਾਡੀ ਪਾਰਟੀ ਦਾ ਨਹੀਂ ਸੀ। ਤੁਸੀਂ ਤਾਂ ਸਾਥੋਂ ਵੀ ਅੱਗੇ ਟੱਪ ਗਏ। ...(ਹਾਸਾ)... ਤੁਸੀਂ ਇੰਨੇ ਕਾਹਲੇ ਹੋ ਗਏ ਕਿ ਸਾਰਾ ਕੁਝ ਇੱਕ ਦਿਨ ਵਿਚ ਹੀ ਕਰ ਦੇਣਾ ਚਾਹੁੰਦੇ ਸੀ। ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਤੁਹਾਡੇ ਕਹਿਣ ਅਤੇ ਕਰਨ ਵਿਚ ਫਰਕ ਹੈ। Justice should not only be done, it should appear that it is done. ਇਹ ਨਜ਼ਰ ਆਉਣਾ ਚਾਹੀਦਾ ਹੈ ਨਾ ਕਿ ਕਹਿਣ ਤੋਂ ਪਤਾ ਲੱਗੇ ਕਿ ਕੀ ਹੋਇਆ ਹੈ। ਇਸ ਲਈ ਮੈਂ ਇਹੋ ਬੇਨਤੀ ਕਰਾਂਗੀ ਕਿ ਜਿਹੜਾ ਇਹ ਭਾਸ਼ਣ ਲੈ ਕੇ ਆਏ ਹਨ, ਇਸ ਅਨੁਸਾਰ ਇਨ੍ਹਾਂ ਦੇ ਕਹਿਣ ਵਿਚ ਅਤੇ ਕਰਨ ਵਿਚ ਬੜਾ ਭਾਰੀ ਫਰਕ ਹੈ।

ਆਹ ਇਨ੍ਹਾਂ ਨੇ ਕਮਜ਼ੋਰ ਵਰਗਾਂ ਨੂੰ ਅਤੇ ਦਲਿਤਾਂ ਨੂੰ ਮੁਫਤ ਬਿਜਲੀ ਅਤੇ ਬੁਢਾਪਾ ਪੈਨਸ਼ਨ ਦੀਆਂ ਗੱਲਾਂ ਕੀਤੀਆਂ ਹਨ। ਜਦੋਂ ਇਹ ਪਹਿਲੀ ਵਾਰ ਸਰਕਾਰ ਵਿਚ ਆਏ ਸੀ ਤਾਂ ਇਹ ਇਨ੍ਹਾਂ ਨੇ ਪਹਿਲਾਂ ਵੀ ਕਿਹਾ ਸੀ। ਉਦੋਂ ਬਾਦਲ ਸਾਹਿਬ ਨੇ ਕਿਹਾ ਸੀ ਕਿ ਅਸੀਂ 500/- ਰੁਪਏ ਪੈਨਸ਼ਨ ਦੇਵਾਂਗੇ। ਤੁਹਾਡੀ ਘੰਟੀ ਵਜਿਆ ਕਰੇਗੀ। ਡਾਕੀਆ ਲੈ ਕੇ ਆਇਆ ਕਰੇਗਾ। ਇਨ੍ਹਾਂ ਨੇ ਐਸਾ ਕੋਝਾ ਮਜ਼ਾਕ ਗਰੀਬਾਂ ਦੇ ਨਾਲ ਕੀਤਾ। ਮੈਂ,

ਸਪੀਕਰ ਸਾਹਿਬ, ਇਸ ਤੇ ਕਹਿਣਾ ਚਾਹਾਂਗੀ ਕਿ ਲੋਕਾਂ ਨੇ ਇਨ੍ਹਾਂ ਦੀਆਂ ਗੱਲਾਂ ਸੁਣ ਕੇ ਘੰਟੀ ਲਵਾ ਲਈ ਕਿ ਕਿਤੇ ਡਾਕੀਆ ਬਾਹਰੋਂ ਹੀ ਨਾ ਮੁੜ ਜਾਵੇ, ਘੰਟੀ ਤਾਂ ਵਜਾ ਲਵੇ ਪਰ ਹੋਇਆ ਇਹ ਕਿ ਘੰਟੀ ਬਿਜਲੀ ਦੇ ਬਿੱਲ ਨਾ ਭਰਨ ਕਰਕੇ ਕੁਨੈਕਸ਼ਨ ਕੱਟਣ ਦੀ ਵੱਜੀ। ਉਸ ਸਮੇਂ ਬਹੁਤ ਸਾਰੇ ਲੋਕ ਪੈਨਸ਼ਨਾਂ ਉਡੀਕਦੇ ਉਡੀਕਦੇ ਰੱਬ ਨੂੰ ਪਿਆਰੇ ਹੋ ਗਏ। ਬਹੁਤ ਸਾਰੇ ਇਹੋ ਜਿਹੇ ਕੇਸ ਸਨ, ਜਿਨ੍ਹਾਂ ਨੇ ਆਪਣਾ ਖਰਚ ਉਸ ਹਿਸਾਬ ਨਾਲ ਕਰ ਲਿਆ ਕਿ 500/- ਰੁਪਏ ਪੈਨਸ਼ਨ ਆਉਣੀ ਹੈ। ਬਾਦਲ ਸਾਹਿਬ ਵਲੋਂ ਇਹ ਸਾਰਾ ਕੁਝ ਕੀਤਾ ਗਿਆ। (ਵਿਘਨ)

**ਕੁਝ ਆਵਾਜ਼ਾਂ** : ਅਸੀਂ 200/- ਰੁਪਿਆ ਆਖਿਆ ਸੀ, 500/- ਰੁਪਿਆ ਤਾਂ ਤੁਸੀਂ ਆਖਿਆ ਸੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਜੇਕਰ ਤੁਸੀਂ ਬੋਲਣਾ ਹੈ ਤਾਂ ਮੈਂ ਬੈਠ ਜਾਂਦੀ ਹਾਂ। ਤੁਸੀਂ ਨਹੀਂ ਬੋਲਣ ਦੇਣਾ ਚਾਹੁੰਦੇ। ਸਪੀਕਰ ਸਾਹਿਬ, ਅੱਜ ਵੀ ਸਪੀਚ ਵਿਚ ਆਖਿਆ ਗਿਆ ਹੈ ਕਿ 500/- ਰੁਪਏ ਦੇਵਾਂਗੇ। ਸਪੀਕਰ ਸਾਹਿਬ, ਗਰੀਬ ਲੋਕ, ਬੁਢਾਪੇ ਵਿਚ ਬੈਠੇ ਹੋਏ ਲੋਕ...

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** ** ** **

**ਮਾਨਯੋਗ ਸਪੀਕਰ** : ਬੈਠੋ। This is no Point of Order.

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ** ** ** **

**Mr. Speaker :** This is no Point of Order.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਨ੍ਹਾਂ ਨੇ 200/- ਰੁਪਏ ਵੀ ਨਹੀਂ ਦਿੱਤੇ। ਉਸ ਵੇਲੇ ਦਾ ਕਿੰਨਾ ਬੈਕਲਾਗ ਅਸੀਂ ਪੂਰਾ ਕੀਤਾ ਹੈ। ਇਨ੍ਹਾਂ ਨੇ ਉਸ ਵੇਲੇ 200/- ਰੁਪਿਆ ਵੀ ਨਹੀਂ ਦਿੱਤਾ। ਮੈਂ ਇਹ ਦੱਸ ਰਹੀ ਸੀ ਕਿ ਲੋਕਾਂ ਨੇ ਘੰਟੀ ਲਵਾ ਲਈ। ਮੈਨੂੰ ਅੱਜ ਵੀ ਯਾਦ ਹੈ ਕਿ ਉਸ ਸਮੇਂ ਕਈ ਐਸੇ ਬਜ਼ੁਰਗ ਸਨ, ਜਿਨ੍ਹਾਂ ਦੇ ਦਿਮਾਗ ਤੇ ਅਸਰ ਹੋ ਗਿਆ। ਉਹ ਅੱਜ ਵੀ ਸਾਈਕਲ ਦੀ ਘੰਟੀ ਵਜਾਉਂਦੇ ਫਿਰਦੇ ਹਨ ਕਿ ਬਾਦਲ ਸਾਹਿਬ ਦੀ ਪੈਨਸ਼ਨ ਵਾਲੀ ਘੰਟੀ ਹੈ।... (ਹਾਸਾ)...। ਜੇ ਕਿਤੇ, ਸਪੀਕਰ ਸਾਹਿਬ, ਕਾਗਜ਼ ਰੁਲਦਾ ਹੁੰਦਾ ਸੀ ਤਾਂ ਉਹ ਕਹਿੰਦੇ ਸੀ ਕਿ ਇਹ 500/- ਦਾ ਨੋਟ ਹੈ। ਅਸੀਂ ਕਿਹਾ ਸੀ ਕਿ ਉਨ੍ਹਾਂ ਗਰੀਬਾਂ ਦੀ ਪੈਨਸ਼ਨ ਵਾਲੀ ਘੰਟੀ ਤਾਂ ਨਹੀਂ ਵੱਜੀ ਲੇਕਿਨ ਗਰੀਬਾਂ ਨੇ ਤੁਹਾਡੀ ਘੰਟੀ ਜ਼ਰੂਰ ਵਜਾ ਦਿੱਤੀ ਸੀ ਅਤੇ ਤੁਹਾਨੂੰ ਇਧਰ (ਆਪੋਜ਼ੀਸ਼ਨ ਵੱਲ

** Expunged as ordered by the Chair.

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਇਸ਼ਾਰਾ) ਬਿਠਾ ਦਿੱਤਾ ਸੀ।

**ਆਵਾਜ਼ਾਂ** : ਹੁਣ ਤੁਹਾਡੀ ਵੱਜ ਗਈ ਹੈ। ...(ਹਾਸਾ)...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਅਸੀਂ ਬਹੁਤ ਕੁਝ ਕੀਤਾ। ਅਸੀਂ ਗਰੀਬਾਂ ਨਾਲ ਇਸ ਤਰ੍ਹਾਂ ਨਹੀਂ ਕੀਤਾ। ਅਸੀਂ 450 ਕਰੋੜ ਰੁਪਏ ਦਾ ਸ਼ੋਸ਼ਲ ਸਿਕਿਓਰਟੀ ਫੰਡ ਬਣਾਇਆ ਔਰ ਉਸ ਦੇ ਵਿਚੋਂ ਬਕਾਇਦਾ ਅਸੀਂ 250 ਕਰੋੜ ਰੁਪਿਆ ਵੰਡਿਆ। ਇਨ੍ਹਾਂ ਵਾਲਾ ਡਾਕੀਆ ਤਾਂ ਨਹੀਂ ਗਿਆ, ਅਸੀਂ ਕਿਹਾ ਸੀ ਕਿ ਪਿੰਡ ਦੇ ਸਰਪੰਚ ਨੂੰ ਦੇਵਾਂਗੇ। ਅਸੀਂ ਪਿੰਡ ਦੇ ਸਰਪੰਚ ਨੂੰ ਹੱਕ ਦਿੱਤਾ। ਅਸੀਂ ਕਿਹਾ ਸੀ ਕਿ ਪਿੰਡ ਦੇ ਇਲੈਕਟਿਡ ਸਰਪੰਚ ਪੈਨਸ਼ਨਾਂ ਲੈ ਕੇ ਲੋਕਾਂ ਨੂੰ ਦੇਣਗੇ। ਇਹ ਉਸ ਵਕਤ ਕੀਤਾ। ਇਸੇ ਤਰ੍ਹਾਂ ਬਾਦਲ ਸਾਹਿਬ ਜਦੋਂ ਮੁੱਖ ਮੰਤਰੀ ਬਣੇ ਤਾਂ ਇਨ੍ਹਾਂ ਦਾ ਪਹਿਲਾ ਬਿਆਨ ਆਇਆ ਸੀ ਕਿ ਕੀ ਸਾਰਾ ਹੀ ਪੰਜਾਬ ਬੁੱਢਾ ਹੋ ਗਿਆ ਹੈ। ਇਹ ਸਾਰਿਆਂ ਨੇ ਪੜ੍ਹਿਆ ਹੈ। ਇਹ ਸਾਰਾ ਪੰਜਾਬ ਕਿਉਂ ਬੁੱਢਾ ਹੋ ਗਿਆ। ਜੇਕਰ ਸਾਰੇ ਪੰਜਾਬ ਵਿਚ ਇਲਲੀਗਲੀ ਅਰਜ਼ੀਆਂ ਦਿੱਤੀਆਂ ਸਨ ਤਾਂ ਇਨ੍ਹਾਂ ਦੇ ਵਿਚੋਂ ਉਨ੍ਹਾਂ ਨੂੰ ਕੱਟਣ ਦੇ ਗੱਟਸ ਹੋਣੇ ਚਾਹੀਦੇ ਸਨ। 14-14 ਸਾਲ ਦੇ ਬੱਚਿਆਂ ਨੇ ਇਨ੍ਹਾਂ ਦੇ ਵੇਲੇ ਪੈਨਸ਼ਨਾਂ ਲਈਆਂ, ਇਨ੍ਹਾਂ ਨੂੰ ਇਹ ਕੱਟਣੀਆਂ ਚਾਹੀਦੀਆਂ ਸਨ ਤੇ ਫੈਸਲਾ ਲੈਣਾ ਚਾਹੀਦਾ ਸੀ ਤੇ ਜਿਹੜਾ ਪੰਜਾਬ ਵਿਚ ਜਵਾਨ ਸੀ, ਉਸ ਨੂੰ ਜਵਾਨ ਰਹਿਣ ਦਿੱਤਾ ਜਾਂਦਾ ਔਰ ਜਿਹੜਾ ਬੁੱਢਾ ਸੀ, ਉਸ ਨੂੰ ਬੁੱਢਾ ਹੋਣ ਦਿੱਤਾ ਜਾਂਦਾ। ਅਸੀਂ ਆ ਕੇ ਪੜਤਾਲ ਕਰਵਾਈ। ਸਪੀਕਰ ਸਾਹਿਬ, ਇਨ੍ਹਾਂ ਦੇ ਵੇਲੇ ਪੈਨਸ਼ਨਾਂ ਪਤਾ ਕਿਥੇ ਲਗਦੀਆਂ ਸਨ। ਸਾਡੀ ਮੈਂਬਰ ਹਰਚੰਦ ਕੌਰ ਸ਼ੇਰਪੁਰ ਤੋਂ ਜਿੱਤ ਕੇ ਆਏ ਹਨ ਅਤੇ ਇਹ 45 ਸਾਲ ਬਾਅਦ ਉਥੇ ਘੋਗਾ ਚਿੱਤ ਕਰਕੇ, ਜਿੱਤ ਕੇ ਆਈ ਹੈ। ਇਨ੍ਹਾਂ ਦੇ ਵੇਲੇ ਉੱਥੇ ਪੈਨਸ਼ਨਾਂ ਲਗਦੀਆਂ ਸਨ। ਫਿਰ, ਸਪੀਕਰ ਸਾਹਿਬ, ਇਹ ਖੇਤੀਬਾੜੀ ਉਤੇ ਆ ਗਏ। ਇਹ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਦੇ ਬੜੇ ਹਮਦਰਦ ਹਾਂ। ਖੇਤੀਬਾੜੀ ਦੇ ਲਈ ਕੀ ਚਾਹੀਦਾ ਹੈ, ਉਹ ਚਾਹੀਦਾ ਹੈ ਪਾਣੀ ਅਤੇ ਬਿਜਲੀ। ਪਾਣੀ ਤੇ ਬਿਜਲੀ ਦੇ ਬਾਰੇ ਸਾਰੇ ਪੰਜਾਬ ਅਤੇ ਸਾਰੇ ਦੇਸ਼ ਨੂੰ ਪਤਾ ਹੈ। ਇਹ ਮੁੱਦਾ ਇਹ ਨਹੀਂ ਚੁੱਕ ਸਕੇ ਸਗੋਂ ਸਾਨੂੰ ਚੁੱਕਣਾ ਪਿਆ। ਸਾਡੇ ਉਸ ਵੇਲੇ ਦੇ ਮੁੱਖ ਮੰਤਰੀ ਵਲੋਂ ਇੱਥੇ ਬਿਲ ਲਿਆ ਕੇ ਇਹ ਕੰਮ ਕਰਨਾ ਪਿਆ, ਜਿਸ ਦੇ ਵਿਚ ਇਨ੍ਹਾਂ ਨੂੰ ਵੀ ਜਿਉਂਦੇ ਰਹਿਣ ਲਈ ਸ਼ਾਮਲ ਹੋਣਾ ਪਿਆ। ਅਸੀਂ ਇਹ ਵੀ ਕੀਤਾ ਪਰ ਤੁਸੀਂ ਤਾਂ ਕੁਝ ਕਰਕੇ ਵਿਖਾ ਦਿਓ। ਅੱਜ ਜਿਹੜੀ ਤੁਸੀਂ ਸੈਕਸ਼ਨ ਪੰਜ ਦੀ ਗੱਲ ਕਰਦੇ ਹੋ ਕੀ ਉਹ ਤੁਸੀਂ ਅੱਜ ਲਿਆਉਗੇ? ਇਸ ਦੇ ਬਾਰੇ ਆਪਣੇ ਸਾਥੀਆਂ ਨੂੰ ਪੁੱਛ ਲਵੋ, ਜਿਨ੍ਹਾਂ ਦੇ ਸਹਾਰੇ ਇਹ ਸਰਕਾਰ ਖੜ੍ਹੀ ਕੀਤੀ ਹੋਈ ਹੈ, ਇਹ ਨਾ ਹੋਵੇ ਕਿ ਉਹ ਵਗ ਕੇ ਇਧਰ ਆ ਜਾਣ। ਸਪੀਕਰ ਸਾਹਿਬ, ਅਸੀਂ ਦਸ ਫਸਲਾਂ ਚੁਕਾਈਆਂ ਅਤੇ ਇਸ ਨੂੰ ਸਾਰੇ ਪੰਜਾਬ ਨੇ ਦੇਖਿਆ ਹੈ। ਕਿਸੇ ਵੀ ਕਿਸਾਨ ਨੇ ਇਹ ਨਹੀਂ ਕਿਹਾ ਕਿ ਮੇਰੀ ਫਸਲ ਚੁੱਕਣ ਦੇ ਵਿਚ ਕੋਈ ਪ੍ਰੇਸ਼ਾਨੀ ਪੇਸ਼ ਆਈ ਹੈ ਜਾਂ ਕੁਝ ਲਿਆ ਗਿਆ ਹੈ। ਇਨ੍ਹਾਂ ਦੇ ਸਮੇਂ ਦੇ ਵਿਚ ਆੜ੍ਹਤੀਆਂ ਦੇ ਨਾਲ ਮਿਲ ਮਿਲ ਕੇ ਕਿਸਾਨਾਂ ਨੂੰ

ਠੱਗਿਆ ਗਿਆ। ਉਹ ਸਾਡੇ ਅੱਜ ਮੈਂਬਰ ਨਹੀਂ ਤੇ ਇਸ ਹਾਊਸ ਵਿਚ ਨਹੀਂ ਆ ਸਕੇ, ਉਨ੍ਹਾਂ ਦਾ ਮੈਂ ਨਾਮ ਨਹੀਂ ਲੈਣਾ ਅਤੇ ਉਥੋਂ ਜੈਨ ਸਾਹਿਬ ਜਿੱਤ ਕੇ ਆ ਗਏ ਹਨ ਤਾਂ ਹੀ ਅੱਜ ਇਨ੍ਹਾਂ ਦੀ ਉਨ੍ਹਾਂ ਦੇ ਨਾਲ ਹੱਥੋਪਾਈ ਹੋਈ ਹੈ। ਇਸ ਲਈ, ਸਪੀਕਰ ਸਾਹਿਬ, ਇਨ੍ਹਾਂ ਨੇ ਇਸ ਪਾਸੇ ਵੱਲ ਵੀ ਕੁਝ ਨਹੀਂ ਕੀਤਾ। ਸਪੀਕਰ ਸਾਹਿਬ, ਇੱਕ ਵਾਰੀ ਸਾਡੇ ਸਮੇਂ ਵਿਚ ਸੋਕਾ ਪਿਆ ਤਾਂ ਅਸੀਂ ਇਹ ਐਨਸ਼ੋਅਰ ਕੀਤਾ ਸੀ ਅਤੇ ਐਡਵਾਂਸ ਦੇ ਤੌਰ ਤੇ ਡੀ.ਸੀਜ਼ ਨੂੰ ਪੈਸੇ ਭੇਜੇ ਸਨ ਤਾਂ ਕਿ ਕਿਸਾਨ ਆਪਣੀ ਫਸਲ ਨੂੰ ਬਚਾਉਣ ਦਾ ਉਪਰਾਲਾ ਕਰ ਸਕੇ। ਕਿਸਾਨਾਂ ਦੇ ਖਾਲੇ ਪੱਕੇ ਕਰਨ ਵਾਸਤੇ ਅਸੀਂ 20-25 ਸਾਲਾਂ ਬਾਅਦ ਉਨ੍ਹਾਂ ਦੇ ਖਾਲੇ ਪੱਕੇ ਕਰਨ ਵਾਸਤੇ ਪੈਸਾ ਦਿੱਤਾ। ਅਸੀਂ ਬੀ.ਟੀ. ਕਾਟਨ ਲੈ ਕੇ ਆਏ। ਫਿਰ ਦਵਾਈਆਂ ਦੀ ਗੱਲ ਹੈ, ਦਵਾਈਆਂ ਇਨ੍ਹਾਂ ਦੇ ਵੇਲੇ ਵੀ ਆਉਂਦੀਆਂ ਸਨ ਪਰ ਉਨ੍ਹਾਂ ਦਵਾਈਆਂ ਦੀ ਪੰਜ, ਛੇ ਜਾਂ ਅੱਠ ਵਾਰ ਸਪਰੇਅ ਕਰਨੀ ਪੈਂਦੀ ਸੀ। ਕਿਸਾਨ ਸਪਰੇਅ ਕੀੜੇ ਮਕੌੜਿਆਂ ਨੂੰ ਮਾਰਨ ਵਾਸਤੇ ਹੀ ਕਰਦੇ ਸਨ ਪਰ ਇਨ੍ਹਾਂ ਦੇ ਵੇਲੇ ਦੀ ਦਵਾਈ ਕੀੜਿਆਂ ਮਕੌੜਿਆਂ ਨੂੰ ਘਿਓ ਵਾਂਗ ਲਗਦੀ ਸੀ ਅਤੇ ਉਹ ਦਵਾਈ ਦੇ ਵਿਚ ਤਰਦੇ ਸਨ ਅਤੇ ਤਾਰੀਆਂ ਲਗਾਉਂਦੇ ਸਨ। ਸਪੀਕਰ ਸਾਹਿਬ, ਅੱਜ ਅਸੀਂ ਵੀ ਦਵਾਈ ਲੈ ਕੇ ਆਏ ਹਾਂ। ਉਸ ਦੀਆਂ ਦੋ ਸਪਰੇਆਂ ਕਰਨੀਆਂ ਪੈਂਦੀਆਂ ਹਨ ਅਤੇ ਤੁਸੀਂ ਸਾਰਿਆਂ ਨੇ ਵੇਖਿਆ ਹੀ ਹੈ ਕਿ ਇਸ ਦੇ ਨਾਲ ਕਿੰਨੀ ਜ਼ਿਆਦਾ ਫਸਲ ਵੱਧ ਹੋਈ ਹੈ... (ਵਿਘਨ)

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ** ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, 100/- ਰੁਪਿਆ ਐਮ.ਐਸ.ਪੀ, 100/- ਰੁਪਿਆ ਬੋਨਸ ਔਰ 100 ਕਰੋੜ ਰੁਪਿਆ ਖੇਤੀਬਾੜੀ ਯੂਨੀਵਰਸਿਟੀ ਦੇ ਲਈ ਸਾਡੇ ਪੰਜਾਬ ਦੇ ਪ੍ਰਧਾਨ ਮੰਤਰੀ, ਡਾਕਟਰ ਮਨਮੋਹਨ ਸਿੰਘ ਜੀ ਨੇ ਕਰਕੇ ਵਿਖਾਇਆ ਹੈ। ਇਸ ਬਾਰੇ ਮੈਂ ਕਿਹਾ ਸੀ ਕਿ ਉਨ੍ਹਾਂ ਦਾ ਆਪਾਂ ਧੰਨਵਾਦ ਹੀ ਕਰ ਦੇਈਏ ਕਿਉਂਕਿ ਅਸੀਂ ਕੱਲ ਨੂੰ ਬੜਾ ਕੁਝ ਉਨ੍ਹਾਂ ਤੋਂ ਲੈਣ ਜਾਣਾ ਹੈ, ਹਰ ਕੋਈ ਥਾਪੜਾ ਭਾਲਦਾ ਹੈ, ਇਸ ਵਿਚ ਕਿਹੜੀ ਮਾੜੀ ਗੱਲ ਸੀ। ਇਹ ਉਸ ਲਈ ਵੀ ਨਹੀਂ ਮੰਨੇ। ਇਨ੍ਹਾਂ ਨੇ ਧੰਨਵਾਦ ਨਹੀਂ ਕੀਤਾ ਪਰ ਅਸੀਂ ਆਪਣੇ ਤੌਰ ਤੇ ਉਨ੍ਹਾਂ ਦਾ ਧੰਨਵਾਦ ਕੀਤਾ ਹੈ। ਅਸੀਂ ਹੁਣ ਵੀ ਕਹਿੰਦੇ ਹਾਂ ਕਿ ਸਾਨੂੰ ਭਾਰਤ ਦੀ ਸਰਕਾਰ ਵਲੋਂ ਆਸ ਹੈ। ਅਸੀਂ ਉਨ੍ਹਾਂ ਦਾ ਆਪਣੀ ਪਾਰਟੀ ਵਲੋਂ ਧੰਨਵਾਦ ਕੀਤਾ ਹੈ ਕਿਉਂ ਜੋ ਉਨ੍ਹਾਂ ਨੇ ਪੰਜਾਬ ਦੇ ਕਿਸਾਨ ਦੀ ਮੱਦਦ ਕੀਤੀ ਹੈ ਲੇਕਿਨ ਰੂਲਿੰਗ ਪਾਰਟੀ ਉਸ ਵਿਚ ਸ਼ਾਮਲ ਨਹੀਂ ਹੋਈ।

13 ਨੰ: ਤੇ, ਸਪੀਕਰ ਸਾਹਿਬ, ਕੇਂਦਰੀ ਸਹਾਇਤਾ ਦੀ ਗੱਲ ਕੀਤੀ ਗਈ ਹੈ ਕਿ ਖੁਦਕਸ਼ੀਆਂ ਹੋਈਆਂ, ਇਹ ਹੋਇਆ, ਉਹ ਹੋਇਆ। 3722 ਕਰੋੜ ਦਾ ਕਰਜ਼ਾ ਕਿਸ ਨੇ

** Expunged as ordered by the Chair.

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਮੁਆਫ ਕੀਤਾ, ਸਰਦਾਰ ਮਨਮੋਹਨ ਸਿੰਘ ਜੀ ਨੇ ਕੀਤਾ। (ਆਪੋਜ਼ੀਸ਼ਨ ਪਾਰਟੀ ਵਲੋਂ ਥੰਪਿੰਗ) ਉਸ ਸਬੰਧੀ ਵੀ ਧੰਨਵਾਦ ਨਹੀਂ ਕੀਤਾ। (ਸ਼ੋਰ) (ਵਿਘਨ)

**ਆਵਾਜ਼ਾਂ** : ਇਹ ਗੁਜਰਾਲ ਸਾਹਿਬ ਨੇ ਮਾਫ਼ ਕੀਤਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਤੁਸੀਂ ਚਿੱਠੀ ਦਿਖਾ ਦਿਓ, ਉਹ ਤੁਸੀਂ ਨਹੀਂ ਦਿਖਾਉਣੀ।

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਤੋਂ ਕੁਝ ਮੈਂਬਰ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ** : ਬੈਠ ਜਾਓ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) (ਬੈਠੇ ਬੈਠੇ)** : ਤੁਹਾਨੂੰ ਕਿੰਨੀ ਵਾਰ ਤਾਂ ਦਿਖਾਈ ਹੈ। ਅਸੀਂ ਉਹ ਆਪਣੀ ਜੇਬ ਵਿਚ ਤਾਂ ਨਹੀਂ ਰੱਖਦੇ। ਇਹ ਤੁਹਾਨੂੰ ਬਾਦਲ ਸਾਹਿਬ ਦਿਖਾਉਣਗੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਹੈ ਕਿ ਜਦੋਂ ਆਪੋਜ਼ੀਸ਼ਨ ਤੋਂ ਬੋਲ ਰਹੇ ਹਨ ਤਾਂ ਰੂਲਿੰਗ ਪਾਰਟੀ ਤੋਂ ਕੋਈ ਨਾ ਬੋਲੇ। ਇਨ੍ਹਾਂ ਨੂੰ ਅਰਾਮ ਨਾਲ ਸੁਣੋ। (ਆਪੋਜ਼ੀਸ਼ਨ ਪਾਰਟੀ ਵਲੋਂ ਥੰਪਿੰਗ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਅਸੀਂ ਕਹਿੰਦੇ ਹਾਂ ਕਿ ਇਹ ਕਦੀ ਲਿਆ ਨਹੀਂ ਸਕੇ ਜੋ ਅਸੀਂ ਲੈ ਕੇ ਆਏ ਹਾਂ। ਕਿਸੇ ਨੇ ਵੀ ਲਿਆਂਦਾ, ਆਇਆ ਤਾਂ ਉਹ ਪੰਜਾਬ ਲਈ ਹੈ। ਜਿਸ ਨਾਲ ਪੰਜਾਬ ਦੇ ਕਿਸਾਨਾਂ ਨੂੰ, ਲੋਕਾਂ ਨੂੰ ਫਾਇਦਾ ਹੋਇਆ ਹੈ। ਇਸੇ ਤਰ੍ਹਾਂ, ਸਪੀਕਰ ਸਾਹਿਬ, ਦੁਖ ਹੈ ਕਿ ਪਿੱਛੇ ਬਾਰਸ਼ਾਂ ਹੋਈਆਂ, ਗੜੇ ਪਏ। ਇਹ ਨੈਚੁਰਲ ਕਲੈਮਿਟੀ ਹੈ,ਇਹ ਕਿਸੇ ਦੇ ਵੱਸ ਨਹੀਂ ਹੈ। ਲੇਕਿਨ ਉਥੇ ਰੋਲ ਅਦਾ ਕਰਨਾ ਤਾਂ ਸਾਡੇ ਵੱਸ ਵਿਚ ਹੈ। ਹਰਿਆਣੇ ਵਾਲਿਆਂ ਨੇ, ਮੇਰੇ ਕੋਲ ਲਿਖਿਆ ਹੋਇਆ ਹੈ, ਉਨ੍ਹਾਂ ਨੇ ਕੀ ਕੀਤਾ ਹੈ ਕਿ ਜਿਥੇ 100% ਡੈਮੇਜ਼ ਹੈ ਉਥੇ 11,000/- ਰੁਪਏ, ਜਿਥੇ 75% ਡੈਮੇਜ਼ ਹੋਇਆ ਹੈ ਉਨ੍ਹਾਂ ਨੂੰ 9,000/- ਰੁਪਿਆ ਅਤੇ ਜਿਥੇ 50% ਡੈਮੇਜ਼ ਹੋਇਆ ਹੈ ਉਨ੍ਹਾਂ ਲਈ 1000/- ਰੁਪਿਆ ਰੱਖਿਆ ਹੈ। ਮੈਂ ਕਾਂਗਰਸ ਪਾਰਟੀ ਵਲੋਂ ਮੰਗ ਕਰਦੀ ਹਾਂ ਕਿ ਸਾਡੀ ਸਟੇਟ ਜਿਹੜੀ ਕਿ ਨੰਬਰ 1 ਸੂਬਾ ਹੈ, ਜੋ ਕਿਸਾਨਾਂ ਨਾਲ ਹਮਦਰਦੀ ਕਰਨ ਵਾਲਾ ਹੈ, ਜਿਹੜਾ ਸੈਂਟਰਲ ਪੂਲ ਵਿਚ ਸਭ ਤੋਂ ਜ਼ਿਆਦਾ ਅਨਾਜ ਪਾਉਣ ਵਾਲਾ ਹੈ, ਅਜਿਹੇ ਹਾਲਾਤ ਨੂੰ ਦੇਖਦੇ ਹੋਏ ਕਿਸਾਨਾਂ ਦਾ ਮੁਆਵਜ਼ਾ ਵਧਾਓ। ਅੱਗੇ ਸਪੀਕਰ ਸਾਹਿਬ, ਇਨ੍ਹਾਂ ਨੇ ਬਲਾਕ ਸੰਮਤੀਆਂ ਅਤੇ ਪੰਚਾਇਤਾਂ ਨੂੰ ਅਧਿਕਾਰ ਦੇਣ ਦੀਆਂ ਗੱਲਾਂ ਕੀਤੀਆਂ ਹਨ। ਪਿਛਲੇ ਸਮੇਂ ਵਿਚ ਜਦੋਂ ਕਾਂਗਰਸ ਦੀ ਸਰਕਾਰ ਆਈ ਸੀ, ਉਦੋਂ ਇਕ ਸ਼ਰਤ ਸੀ ਕਿ ਜ਼ਿਲ੍ਹਾ ਪ੍ਰੀਸ਼ਦਾਂ ਅਤੇ ਬਲਾਕ ਸੰਮਤੀਆਂ ਨੂੰ ਪੈਸਾ ਦਿੱਤਾ ਜਾਵੇ, ਭਾਰਤ ਸਰਕਾਰ ਨੇ ਪਰ ਈਅਰ 94 ਕਰੋੜ ਰੁਪਿਆ ਦਿੱਤਾ ਸੀ। ਇਹ ਤੁਸੀਂ ਰਿਕਾਰਡ ਕਢਾ ਕੇ ਦੇਖ ਲਓ। ਇਨ੍ਹਾਂ

ਨੇ ਪੂਰੀ ਟਰਮ ਵਿਚ ਇਲੈਕਸ਼ਨਾਂ ਓਵਰ ਡਿਊ ਹੋ ਗਈਆਂ ਸਨ, ਉਹ ਨਹੀਂ ਕਰਵਾਈਆਂ। ਉਹ ਕਾਂਗਰਸ ਪਾਰਟੀ ਨੇ ਕਰਵਾਈਆਂ। ਇਹ ਵੱਧ ਅਧਿਕਾਰ ਦੀ ਮੰਗ ਕਰਦੇ ਹਨ, ਥੱਲੇ ਵਾਲੇ ਲੋਕਾਂ ਨੂੰ ਵੱਧ ਅਧਿਕਾਰ ਦੇਣ ਦੀ ਗੱਲ ਕਰਦੇ ਹਨ। ਰਿਕਾਰਡ ਕਢਾ ਕੇ ਦੇਖ ਲਓ। ਅਸੀਂ ਛੇ ਮਹਿਕਮਿਆਂ ਦਾ ਅਧਿਕਾਰ ਪੰਚਾਇਤਾਂ ਨੂੰ ਦਿੱਤਾ ਹੈ ਤਾਂ ਕਿ ਪੰਜਾਬ ਦੇ ਲੋਕਾਂ ਦਾ ਸਹੀ ਵਿਕਾਸ ਹੋਵੇ। ਅੱਗੇ ਗੱਲ ਆਈ ਹੈ ਫੋਕਲ ਪੁਆਇੰਟਾਂ ਅਤੇ ਆਦਰਸ਼ ਸਕੂਲਾਂ ਦੀ। ਬਾਦਲ ਸਾਹਿਬ ਦੀ ਇਨ੍ਹਾਂ ਨਾਲ ਪੁਰਾਣੀ ਸਾਂਝ ਲਗਦੀ ਹੈ। ਇਹ ਇਨ੍ਹਾਂ ਨੂੰ ਨਹੀਂ ਭੁੱਲਦੇ। ਇਹ ਜਦੋਂ ਵੀ ਆਉਂਦੇ ਹਨ ਪੂਰੀ ਸ਼ਿੱਦਤ ਨਾਲ ਇਨ੍ਹਾਂ ਵੱਲ ਧਿਆਨ ਦਿੰਦੇ ਹਨ। ਮੇਰੀ ਸੁਜੈਸ਼ਨ ਇਹ ਹੈ ਕਿ ਜੇਕਰ ਇਨ੍ਹਾਂ ਦੀ ਭਾਵਨਾ ਗਰੀਬਾਂ ਦਾ ਭਲਾ ਕਰਨ ਦੀ ਹੈ ਤਾਂ ਜਿਹੜੇ ਸਕੂਲ ਆਲਰੇਡੀ ਹਨ, ਉਨ੍ਹਾਂ ਸਕੂਲਾਂ ਵਿਚ ਗਰੀਬ ਆਪਣੇ ਬੱਚੇ ਪੜ੍ਹਾ ਸਕਣ, ਇਸ ਲਈ ਉਨ੍ਹਾਂ ਸਕੂਲਾਂ ਤੇ ਪੈਸਾ ਲਾਈਏ। ਫੋਕਲ ਪੁਆਇੰਟਾਂ ਤੇ ਪੈਸਾ ਹੋਰ ਖਰਚੋ ਇਸ ਨਾਲੋਂ ਤਾਂ ਜਿਹੜੇ ਪਹਿਲਾਂ ਹੀ ਉਥੇ ਸਕੂਲ ਹਨ, ਉਨ੍ਹਾਂ ਨੂੰ ਠੀਕ ਕਰਾ ਦਿਓ, ਬਾਅਦ ਵਿਚ ਚਾਹੇ ਹੋਰ ਸਕੂਲ ਬਣਾ ਲਓ। ਟਿਊਬਵੈੱਲਾਂ ਨੂੰ ਫਰੀ ਬਿਜਲੀ ਕੁਨੈਕਸ਼ਨ ਦੇਣ ਦੀ ਗੱਲ ਕੀਤੀ ਗਈ ਹੈ। ਮੈਨੂੰ ਇਕ ਮੌਕਾ ਮਿਲਿਆ ਸੀ ਇਕ ਮਹੀਨਾ 10 ਦਿਨ ਦਾ, ਜਿਸ ਦੌਰਾਨ ਜਿਸ ਦੀ ਪੰਜ ਏਕੜ ਤੋਂ ਘੱਟ ਜ਼ਮੀਨ ਹੈ, ਉਸ ਨੂੰ ਟਿਊਬਵੈੱਲ ਵਾਸਤੇ ਫਰੀ ਬਿਜਲੀ ਕੁਨੈਕਸ਼ਨ ਰੱਖਿਆ ਗਿਆ ਸੀ। ਇਸ ਲਈ ਅੱਜ ਜ਼ਰੂਰੀ ਹੈ ਕਿ ਜਿਹੜਾ ਗਰੀਬ ਕਿਸਾਨ ਹੈ, ਉਸ ਨੂੰ ਸਹੂਲਤ ਦਿੱਤੀ ਜਾਵੇ। ਉਸ ਨੂੰ ਕਿਸ ਤਰ੍ਹਾਂ ਆਪਣੇ ਪੈਰਾਂ ਤੇ ਖੜ੍ਹਾ ਕਰਨਾ ਹੈ ਇਸ ਪਾਸੇ ਵੱਲ ਸੋਚਣਾ ਪੈਣਾ ਹੈ। ਸਾਡੀ ਸਰਕਾਰ ਨੇ 126 ਕਸਬਿਆਂ ਨੂੰ 100% ਪੀਣ ਵਾਲਾ ਪਾਣੀ ਮੁਹੱਈਆ ਕਰਵਾਇਆ ਹੈ। ਇਹ ਅਸੀਂ ਕਰਕੇ ਗਏ ਹਾਂ। (ਥੰਪਿੰਗ) ਇਸ ਤੋਂ ਇਲਾਵਾ ਸੀਵਰੇਜ਼ ਬਾਰੇ ਕਿਹਾ ਗਿਆ ਹੈ। ਇਹ ਸਾਡੀ ਸਰਕਾਰ ਦੀ ਪ੍ਰਾਪਤੀ ਹੈ ਕਿ 72 ਕਸਬਿਆਂ ਵਾਸਤੇ ਸੀਵਰੇਜ਼ ਪਾਸ ਕਰਕੇ 700 ਕਰੋੜ ਰੁਪਿਆ ਰੱਖਿਆ ਹੈ। ਇਹ ਅਸੀਂ ਕੀਤਾ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਚੁੰਗੀ ਮਾਫ਼ ਕਰਨ ਦੀ ਗੱਲ ਕੀਤੀ ਗਈ ਹੈ। ਇਹ ਗੱਲ ਇਨ੍ਹਾਂ ਨੇ ਉਦੋਂ ਕੀਤੀ ਜਦੋਂ ਇਲੈਕਸ਼ਨਾਂ ਆਉਣ ਵਾਲੀਆਂ ਸਨ। ਇਨ੍ਹਾਂ ਨੇ ਚੁੰਗੀ ਮੁਆਫ਼ ਨਹੀਂ ਕੀਤੀ। ਲੇਕਿਨ ਦੂਜੇ ਪਾਸੇ ਕੀ ਕੀਤਾ ਕਿ ਅਕਾਲੀ ਪਾਰਟੀ ਨਾਲ ਜਿਹੜੇ ਇਨ੍ਹਾਂ ਦੇ ਲੋਕ ਬਿਲੌਂਗ ਕਰਦੇ ਸਨ ਉਨ੍ਹਾਂ ਨੇ ਕੋਰਟ ਰਾਹੀਂ ਸਟੇਅ ਕਰਾ ਦਿੱਤੀ। ਖ਼ੁਰਾਕ ਸਪਲਾਈ ਵਿਚ ਆਟਾ, ਦਾਲ ਬਾਰੇ ਕਿਹਾ ਗਿਆ ਹੈ। ਮੇਰੇ ਕੋਲ ਅਕਾਲੀ ਦਲ ਦਾ ਚੋਣ ਮੈਨੀਫੈਸਟੋ ਪਿਆ ਹੈ। ਇਸ ਵਿਚ ਕਿਹਾ ਗਿਆ ਹੈ ਕਿ ਚਾਰ ਰੁਪਏ ਕਿਲੋ ਆਟਾ ਅਤੇ 20 ਰੁਪਏ ਕਿਲੋ ਦਾਲ ਗਰੀਬਾਂ ਨੂੰ ਦਿੱਤੀ ਜਾਵੇਗੀ। ਇਸ ਵਿਚ ਕਿਸੇ ਤਰ੍ਹਾਂ ਦੀ ਕੋਈ ਲਿਮਟ ਨਹੀਂ ਰੱਖੀ ਗਈ। ਲੇਕਿਨ ਜਦੋਂ ਲੋਕਾਂ ਨੇ ਇਸ ਵਾਅਦੇ ਦੇ ਆਧਾਰ ਤੇ ਇਨ੍ਹਾਂ ਨੂੰ ਵੋਟਾਂ ਪਾ ਦਿੱਤੀਆਂ ਤੇ ਇਲੈਕਸ਼ਨ ਹੋ ਗਈ ਤਾਂ ਫਿਰ ਇਨ੍ਹਾਂ ਨੇ ਕਿਹਾ ਕਿ ਇੱਕ ਸਰਵੇ ਕਰਵਾਵਾਂਗੇ। ਫਿਰ 13 ਅਪ੍ਰੈਲ ਵਿਸਾਖੀ ਨੂੰ ਇਹ ਸਕੀਮ ਸ਼ੁਰੂ ਕਰਨ ਬਾਰੇ ਕਿਹਾ ਗਿਆ। ਮੈਂ ਸਮਝਦੀ ਹਾਂ ਕਿ ਮੇਰੀ ਵਰਗੀ ਜਿਹੜੀ ਕਿ ਪਹਿਲੀ ਜਾਂ ਦੂਜੀ ਵਾਰੀ ਮੁੱਖ ਮੰਤਰੀ ਬਣੀ ਹੋਵੇ, ਉਹ ਤਾਂ ਇਸ ਤਰ੍ਹਾਂ ਦੀ ਗਲਤੀ ਕਰ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਜਾਵੇ ਪਰ ਚੌਥੀ ਵਾਰ ਜਿਹੜਾ ਬੰਦਾ ਮੁੱਖ ਮੰਤਰੀ ਬਣੇ, ਉਸ ਤੋਂ ਇਸ ਤਰ੍ਹਾਂ ਦੀ ਗਲਤੀ ਦੀ ਆਸ ਨਹੀਂ ਕੀਤੀ ਜਾ ਸਕਦੀ। ਉਨ੍ਹਾਂ ਨੂੰ ਇਹ ਗੱਲ ਸ਼ੋਭਾ ਨਹੀਂ ਦਿੰਦੀ। ਸਾਨੂੰ ਬਹੁਤ ਚੰਗਾ ਲੱਗਿਆ ਕਿ ਵਿਸਾਖੀ ਵਾਲੇ ਦਿਨ ਇਹ ਇਸ ਦੀ ਰਸਮੀ ਤੌਰ ਤੇ ਸ਼ੁਰੂਆਤ ਕਰਨਗੇ। ਸਸਤੇ ਰੇਟ ਤੇ ਦਾਲ ਤੇ ਆਟਾ ਲੋਕਾਂ ਨੂੰ ਵੰਡਿਆ ਜਾਵੇਗਾ। ਖੁੱਲ੍ਹੇ ਲੰਗਰ ਚੱਲਣਗੇ, ਖੁੱਲ੍ਹੇਆਮ ਗਰੀਬ ਲੋਕਾਂ ਨੂੰ ਇਹ ਸਹੂਲਤ ਮਿਲੇਗੀ। ਪਰ ਬੜਾ ਦੁਖ ਹੋਇਆ ਜਦੋਂ ਇਨ੍ਹਾਂ ਨੇ ਕਿਹਾ ਕਿ ਇਸ ਸਬੰਧੀ ਸਰਵੇ ਕਰਵਾਵਾਂਗੇ। ਹੁਣ ਸਰਵੇ ਦੀ ਗੱਲ ਆ ਗਈ ਹੈ। ਮੈਨੂੰ ਤਾਂ ਜਿਥੋਂ ਤੱਕ ਲਗਦਾ ਹੈ ਕਿ ਇਹ ਕੰਮ ਇਨ੍ਹਾਂ ਦਾ ਸਿਰੇ ਚੜ੍ਹਨ ਵਾਲਾ ਨਹੀਂ। ਮੈਨੂੰ ਸ਼ੰਕਾ ਹੈ ਕਿ ਇਹ ਇਸ ਪਾਸੇ ਵੱਲ ਕੁਝ ਨਹੀਂ ਕਰਨ ਵਾਲੇ। ਇਹੋ ਜਿਹੀ ਤਾਂ ਇਸ ਸਰਕਾਰ ਦੀ ਸੋਚ ਹੈ। ਮੈਨੂੰ ਸ਼ੱਕ ਹੈ ਕਿ ਗਰੀਬ ਵਰਗ ਨਾਲ ਕੀਤਾ ਹੋਇਆ ਵਾਅਦਾ ਪੂਰਾ ਨਹੀਂ ਹੋਣਾ ਕਿਉਂਕਿ ਹੁਣ ਇਸ ਚੱਕਰ ਵਿਚ ਪਾ ਦਿੱਤਾ ਹੈ ਕਿ ਸਰਵੇ ਹੋਵੇਗਾ। ਮੈਨੂੰ ਲਗਦਾ ਹੈ ਕਿ ਫਿਰ ਇਨ੍ਹਾਂ ਨੇ ਪੁੱਛਣਾ ਹੈ ਕਿ ਆਟਾ ਕਿਹੜਾ ਦੇਈਏ। ਕਣਕ ਦਾ ਦੇਈਏ, ਮੱਕੀ ਦਾ ਦੇਈਏ, ਛੋਲਿਆਂ ਦਾ ਦੇਈਏ ਜਾਂ ਬਾਜਰੇ ਦਾ ਦੇਈਏ। ਫਿਰ ਗੱਲ ਆਉਣੀ ਹੈ ਅਤੇ ਇਨ੍ਹਾਂ ਨੇ ਪੁੱਛਣਾ ਹੈ ਕਿ ਦਾਲ ਕਿਹੜੀ ਦੇਈਏ, ਛੋਲਿਆਂ ਦੀ ਦੇਈਏ, ਮਾਂਹ ਦੀ ਦੇਈਏ ਜਾਂ ਕੋਈ ਹੋਰ ਦੇਈਏ। ਇਹ ਕਰਨਾ ਹੀ ਨਹੀਂ ਚਾਹੁੰਦੇ। ਇਹ ਗੱਲ ਤੁਹਾਡੇ ਸਾਹਮਣੇ ਹੀ ਹੈ। ਇਨ੍ਹਾਂ ਨੇ ਇਸੇ ਹੀ ਚੱਕਰ ਵਿਚ ਪਾਈ ਰੱਖਣਾ ਹੈ। ਮੈਨੂੰ ਬੜਾ ਭਾਰੀ ਦੁਖ ਹੈ ਕਿ ਇਸ ਮਾਮਲੇ ਵਿਚ ਪਹਿਲਾਂ ਇਨ੍ਹਾਂ ਨੇ ਕੋਈ ਲਿਮਟ ਨਹੀਂ ਸੀ ਰੱਖੀ ਪਰ ਇਹ ਹੁਣ ਇਸ ਵਿਚ ਲਿਮਟ ਰੱਖ ਰਹੇ ਹਨ। ਗਰੀਬ ਭਾਵੇਂ ਕੋਈ ਵੀ ਹੈ, ਭਾਵੇਂ ਉਹ ਕਿਸਾਨ ਹੈ, ਭਾਵੇਂ ਉਹ ਐਸ.ਸੀ/ਬੀ.ਸੀ. ਹੈ, ਭਾਵੇਂ ਉਹ ਗਰੀਬ ਮੁਲਾਜ਼ਮ ਹੈ, ਜਿਹੜੇ ਵੀ ਗਰੀਬ ਲੋਕ ਹਨ, ਮੀਡੀਅਮ ਕਲਾਸ ਦੇ ਵਿਚ ਆਉਂਦੇ ਹਨ, ਫੌਰਨ ਤੌਰ ਤੇ ਇਹ ਗਰੀਬਾਂ ਨਾਲ ਕੀਤਾ ਗਿਆ ਵਾਅਦਾ ਪੂਰਾ ਹੋਣਾ ਚਾਹੀਦਾ ਹੈ। (ਆਪੋਜ਼ੀਸ਼ਨ ਪਾਰਟੀ ਵਲੋਂ ਥੰਪਿੰਗ) ਨਹੀਂ ਤਾਂ ਫਿਰ ਉਹੀ ਗੱਲ ਹੋਵੇਗੀ, ਜਿਵੇਂ ਕਿਹਾ ਗਿਆ ਹੈ ਕਿ :

"ਹਰ ਡੂਬਨੇ ਵਾਲੇ ਸੇ ਸਾਹਿਲ ਕੇ ਤਾਮਾਸ਼ਾਈ
ਅਫ਼ਸੋਸ ਤੋ ਕਰਤੇ ਹੈਂ,
ਇਮਦਾਦ ਨਹੀਂ ਕਰਤੇ।"

ਮਾਨਯੋਗ ਸਪੀਕਰ ਸਾਹਿਬ, ਇੱਥੇ ਹਸਪਤਾਲਾਂ ਦੀ ਗੱਲ ਵੀ ਆਈ ਹੈ। ਹਸਪਤਾਲਾਂ ਦੇ ਬਾਰੇ ਕਿਹਾ ਹੈ ਕਿ ਇਨ੍ਹਾਂ ਨੂੰ ਪੀ.ਜੀ.ਆਈ. ਦੇ ਨਾਲ ਟੈਲੀਮੈਡੀਸਨ ਲਿੰਕ ਦੇ ਰਾਹੀਂ ਜੋੜਿਆ ਜਾਵੇਗਾ। ਮੇਰੇ ਸਤਿਕਾਰਯੋਗ ਭੈਣ ਜੀ ਨੇ ਵੀ ਇਹ ਗੱਲ ਆਖੀ ਹੈ। ਅਸੀਂ ਭੈਣ ਜੀ ਦਾ ਬੜਾ ਸਤਿਕਾਰ ਕਰਦੇ ਹਾਂ। ਭੈਣ-ਭਰਾ ਦਾ ਸਾਡੇ ਮਨ ਵਿਚ ਆਦਰ ਹੁੰਦਾ ਹੈ। ਮੈਨੂੰ ਉਮੀਦ ਹੈ ਕਿ ਉਹ ਅੱਗੇ ਲੈ ਕੇ ਜਾਣਗੇ। ਲੇਕਿਨ ਖਤਰਾ ਹੈ ਕਿ ਕਿਤੇ ਇਹ ਖਾਲੀ ਖਜ਼ਾਨੇ ਵਾਲੇ ਚੱਕਰ ਵਿਚ ਨਾ ਪਾ ਦੇਣ।

ਸਪੀਕਰ ਸਾਹਿਬ, ਇਸੇ ਤਰ੍ਹਾਂ ਇਨ੍ਹਾਂ ਨੇ ਪੰਚਾਇਤਾਂ ਦੇ ਬਾਰੇ ਜਿਹੜੀ ਗੱਲ ਕੀਤੀ ਹੈ, ਮੈਂ ਸਮਝਦੀ ਹਾਂ ਕਿ ਇਹ ਲਿਪ-ਸਿੰਪਥੀ ਹੀ ਹੈ। ਇਨ੍ਹਾਂ ਨੇ ਪਿਛਲੀ ਵਾਰ ਵੀ ਪੰਚਾਇਤਾਂ ਬਾਰੇ ਕੁਝ ਨਹੀਂ ਕੀਤਾ ਤੇ ਲਗਦਾ ਹੈ ਕਿ ਹੁਣ ਵੀ ਸਿਰਫ ਗੱਲਾਂ ਹੀ ਕਰਦੇ ਰਹਿਣਗੇ। ਮੈਨੂੰ ਆਸ ਨਹੀਂ ਇਹ ਇਸ ਪਾਸੇ ਕੁਝ ਕਰਨਗੇ। ਸਪੀਕਰ ਸਾਹਿਬ, ਫਿਰ ਇਨ੍ਹਾਂ ਨੇ ਅਨੁਸੂਚਿਤ ਜਾਤੀਆਂ ਦੀਆਂ ਲੜਕੀਆਂ ਲਈ ਸ਼ਗਨ ਸਕੀਮ ਦੀ ਗੱਲ ਕਹੀ ਹੈ। ਅਸੀਂ ਇਸ ਸਕੀਮ ਤਹਿਤ 6100 ਰੁਪਿਆ ਰੱਖਿਆ ਸੀ। ਫਿਰ ਉਸ ਤੋਂ ਬਾਅਦ ਅਸੀਂ 15000 ਰੁਪਏ ਦਾ ਪਾਸ ਕਰ ਦਿੱਤਾ ਹੈ। ਲੇਕਿਨ ਉਸ ਵੇਲੇ ਇਲੈਕਸ਼ਨ ਆ ਗਈ। ਇਸ ਸਬੰਧੀ ਸ਼ਿਕਾਇਤਾਂ ਹੋਣ ਲੱਗ ਪਈਆਂ ਕਿ ਅਸੀਂ ਵੋਟਾਂ ਲੈਣ ਦੀ ਖਾਤਰ ਇਸ ਤਰ੍ਹਾਂ ਕਰ ਰਹੇ ਹਾਂ। ਇਹ ਅਕਸਰ ਹੀ ਇਸ ਤਰ੍ਹਾਂ ਦੀਆਂ ਸ਼ਿਕਾਇਤਾਂ ਕਰਨ ਲੱਗ ਜਾਂਦੇ ਹਨ ਕਿਉਂਕਿ ਇਹ ਇਨ੍ਹਾਂ ਦੀ ਪੁਰਾਣੀ ਆਦਤ ਹੈ। ਅੱਗੇ ਵੀ ਕਈ ਵਾਰ ਇਸ ਤਰ੍ਹਾਂ ਹੁੰਦਾ ਰਿਹਾ ਹੈ। ਜਦੋਂ ਮੈਂ ਸੀ.ਐਮ. ਬਣੀ ਸੀ, ਉਦੋਂ ਵੀ ਇਨ੍ਹਾਂ ਨੇ ਇਸ ਤਰ੍ਹਾਂ ਦੀ ਸ਼ਿਕਾਇਤ ਕੀਤੀ ਸੀ। ਉਦੋਂ ਇਹੋ ਜਿਹੀ ਗੱਲ ਇਨ੍ਹਾਂ ਨੇ ਕੀਤੀ ਜਿਸ ਦੀ ਕਿ ਕਿਤੇ ਮਿਸਾਲ ਨਹੀਂ ਮਿਲਦੀ ਹੋਣੀ। ਪਹਿਲਾਂ ਕਿਹਾ ਗਿਆ ਕਿ ਇੱਕ ਜਨਵਰੀ ਤੋਂ ਕੋਡ ਲਾਗੂ ਕਰਾਂਗੇ। ਮੇਰੇ ਮੁੱਖ ਮੰਤਰੀ ਹੁੰਦੇ ਹੋਏ ਕਾਂਗਰਸ ਪਾਰਟੀ ਵਲੋਂ 51 ਫੈਸਲੇ ਲਏ ਗਏ ਸੀ, ਜਿਨ੍ਹਾਂ ਵਿਚ ਇੱਕ ਫੈਸਲੇ ਤਹਿਤ ਸਾਰੀਆਂ ਗਰੀਬ ਮਹਿਲਾਵਾਂ ਨੂੰ ਮੁਫ਼ਤ ਬੱਸ ਸਫ਼ਰ ਕਰਨ ਲਈ ਪਾਸ ਦੇਣ ਦੀ ਗੱਲ ਵੀ ਕੀਤੀ ਗਈ ਸੀ। ਜਿਵੇਂ ਕਿ ਇਨ੍ਹਾਂ ਨੂੰ ਆਦਤ ਹੈ ਇਹ ਸ਼ਿਕਾਇਤ ਕਰ ਦਿੰਦੇ ਹਨ। ਕਿਸੇ ਪੁਲੀਟੀਕਲ ਪਾਰਟੀ ਨੇ ਇਸ ਸਬੰਧੀ ਚੋਣ ਕਮਿਸ਼ਨਰ ਕੋਲ ਫੈਕਸ ਕਰ ਦਿੱਤੀ। ਪਹਿਲਾਂ ਇਹ ਫੈਕਸ ਆਈ ਕਿ 31 ਦਸੰਬਰ ਤੋਂ ਬਾਅਦ ਪ੍ਰੀ ਕੋਡ ਲਾਗੂ ਹੋਵੇਗਾ। ਪਰ ਇੱਕ ਮਿੰਟ ਬਾਅਦ ਦੂਜੀ ਫੈਕਸ ਆ ਗਈ ਕਿ ਇਮੀਜੀਏਟ ਇਫੈਕਟ ਨਾਲ ਕੋਡ ਲਾਗੂ ਹੋਵੇਗਾ। ਇਹ ਗੱਲ ਸਾਡੇ ਸਮੇਂ ਵਿਚ ਹੋਈ ਕਿ ਅਸੀਂ 6100/- ਰੁਪਏ ਤੋਂ ਵਧਾ ਕੇ ਇਹ ਰਾਸ਼ੀ 15000/- ਰੁਪਏ ਕਰ ਦਿੱਤੀ ਸੀ। ਮੈਨੂੰ ਔਰਤ ਜਾਤੀ ਨਾਲ ਬਹੁਤ ਸਿਮਪਥੀ ਹੈ। ਮੈਂ ਚਾਹੁੰਦੀ ਹਾਂ, ਮੇਰੀ ਰਿਕੁਮੈਂਡੇਸ਼ਨ/ ਸਿਫਾਰਸ਼ ਹੈ ਕਿ ਸਾਨੂੰ ਇਹ ਰਾਸ਼ੀ ਹੋਰ ਵੀ ਵਧਾਉਣੀ ਚਾਹੀਦੀ ਹੈ। ਘੱਟੋ ਘੱਟ ਇਸ ਨੂੰ 25000/- ਰੁਪਏ ਸ਼ਗਨ ਸਕੀਮ ਦੇ ਤੌਰ ਤੇ ਕਰ ਦੇਣਾ ਚਾਹੀਦਾ ਹੈ। (ਥੰਪਿੰਗ) 25000/- ਰੁਪਿਆ ਸ਼ਗਨ ਸਕੀਮ ਦੇ ਤੌਰ ਤੇ ਰੱਖਣਾ ਚਾਹੀਦਾ ਹੈ।

ਸਪੀਕਰ ਸਾਹਿਬ, ਮਹਿਲਾ ਮੰਡਲ ਅਤੇ ਨੌਜਵਾਨਾਂ ਵਾਸਤੇ ਅਸੀਂ ਚਾਹੁੰਦੇ ਹਾਂ ਕਿ ਇਨ੍ਹਾਂ ਵਰਗਾਂ ਲਈ ਜ਼ਰੂਰ ਕੁਝ ਕੀਤਾ ਜਾਵੇ। ਅਸੀਂ ਮਹਿਲਾ ਮੰਡਲਾਂ ਵਾਸਤੇ ਪੈਸਾ ਰੱਖਿਆ ਸੀ। ਹੁਣ ਪਤਾ ਨਹੀਂ ਇਹ ਇਸ ਨੂੰ ਕਰਦੇ ਹਨ ਜਾਂ ਨਹੀਂ ਪਰ ਮੈਂ ਕਹਿਣਾ ਚਾਹੁੰਦੀ ਹਾਂ ਕਿ ਇਸ ਰਾਸ਼ੀ ਨੂੰ ਖ਼ਤਮ ਕਰਨ ਦੀ ਬਜਾਏ ਸਗੋਂ ਹੋਰ ਵਧਾਉਣਾ ਚਾਹੀਦਾ ਹੈ। ਇਸ ਨੂੰ ਖ਼ਤਮ ਕਰਨ ਵਾਲੇ ਪਾਸੇ ਨਹੀਂ ਬਲਕਿ ਹੋਰ ਵਧਾਉਣ ਬਾਰੇ ਸੋਚੋ ਤਾਂ ਕਿ ਸਾਡਾ ਨੌਜਵਾਨ ਕਿਸੇ ਹੋਰ ਗਲਤ ਪਾਸੇ ਨਾ ਜਾ ਸਕੇ।

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਅਸੀਂ ਮੰਡੀ ਬੋਰਡ ਨੂੰ ਗਹਿਣੇ ਰੱਖ ਦਿੱਤਾ। ਮੰਡੀ ਬੋਰਡ ਕੋਲੋਂ ਅਸੀਂ 112 ਕਰੋੜ ਰੁਪਿਆ ਕਰਜ਼ਾ ਲਿਆ ਹੈ ਔਰ ਉਸ 112 ਕਰੋੜ ਰੁਪਏ ਨਾਲ ਅਸੀਂ ਪੁਰਾਣੀਆਂ ਸੜਕਾਂ ਦੀ ਰਿਪੇਅਰ ਕਰਵਾਈ ਜਿਹੜੀ ਕਿ 1995-96 ਦੀ ਡਿਊ ਸੀ। ਇਨ੍ਹਾਂ ਨੇ ਆਪਣੇ ਵੇਲੇ ਨਵੀਆਂ ਸੜਕਾਂ ਤਾਂ ਬਣਾਈਆਂ ਪਰ ਪੁਰਾਣੀ ਕੋਈ ਰਿਪੇਅਰ ਨਹੀਂ ਕਰਾਈ, ਉਨ੍ਹਾਂ ਸੜਕਾਂ ਨੂੰ ਅਸੀਂ ਰਿਪੇਅਰ ਕਰਾਇਆ। ਸਿਰਫ਼ ਇਸ ਵਾਸਤੇ ਅਸੀਂ ਕਰਜ਼ਾ ਲਿਆ ਸੀ। ਪਰ ਕਰਜ਼ਾ ਇਨ੍ਹਾਂ ਨੇ ਵੀ ਲਿਆ ਸੀ। ਇਨ੍ਹਾਂ ਨੇ ਕਰਜ਼ਾ ਲਿਆ ਸੀ ਸੰਗਤ ਦਰਸ਼ਨ ਵਾਸਤੇ। ਜਦੋਂ ਇਨ੍ਹਾਂ ਨੇ ਦੇਖਿਆ ਕਿ ਹੁਣ ਇਲੈਕਸ਼ਨਾਂ ਆ ਗਈਆਂ ਹਨ ਤਾਂ ਸੰਗਤ ਦਰਸ਼ਨ ਸ਼ੁਰੂ ਕਰ ਦਿੱਤਾ। ਇਹ ਸਿਰਫ਼ ਗੱਲਾਂ ਹੀ ਕਰਦੇ ਹਨ ਔਰ ਇਹ ਜਿਹੜਾ ਬਾਦਲ ਸਾਹਿਬ ਨੇ ਕਿਹਾ ਕਿ ਮੈਨੂੰ ਤੇਰੇ ਨਾਲ ਬੜੀ ਹਮਦਰਦੀ ਹੈ, ਇਸ ਬਾਰੇ ਵੀ ਮੈਂ ਦੱਸਦੀ ਹਾਂ। ਸਪੀਕਰ ਸਾਹਿਬ, ਮੈਂ ਨਾਭੇ ਗਈ ਸੀ। ਉਥੇ ਮੈਂ ਇੱਕ ਅਪਾਹਿਜ ਵਿਅਕਤੀ ਨੂੰ ਮਿਲੀ। ਉਸ ਦੀਆਂ ਦੋਨੋਂ ਬਾਹਾਂ ਨਹੀਂ ਸਨ। ਉਸ ਨੇ ਆਪਣੀ ਮੁਸ਼ਕਲ ਦੱਸੀ ਤਾਂ ਮੈਂ ਕਿਹਾ ਕਿ ਚੰਡੀਗੜ੍ਹ ਪਹੁੰਚ ਕੇ ਗਵਰਨਰ ਸਾਹਿਬ ਨਾਲ ਗੱਲ ਕਰਾਂਗੀ ਪਰ ਮੈਂ ਹਾਲੇ ਚੰਡੀਗੜ੍ਹ ਪਹੁੰਚੀ ਵੀ ਨਹੀਂ ਸੀ ਕਿ ਮੇਰੇ ਤੇ ਕੇਸ ਦਰਜ ਕਰ ਦਿੱਤਾ ਗਿਆ। ਹੋਰ ਕਈ ਸਾਥੀਆਂ ਤੇ ਵੀ ਕੇਸ ਪਾਏ ਗਏ। ਸਪੀਕਰ ਸਾਹਿਬ, ਇਨ੍ਹਾਂ ਦੀਆਂ ਗੱਲਾਂ ਕਹਿਣ ਦੀਆਂ ਹੋਰ ਹਨ ਅਤੇ ਕਰਨ ਦੀਆਂ ਹੋਰ। ਇੱਥੇ ਮੈਗਾ ਪ੍ਰਾਜੈਕਟਸ ਦੀ ਗੱਲ ਆਈ ਸੀ ਅਤੇ ਉਨ੍ਹਾਂ ਬਾਰੇ ਬੜਾ ਰੌਲਾ ਪਿਆ। ਇਨ੍ਹਾਂ ਮੈਗਾ ਪ੍ਰਾਜੈਕਟਸ ਨਾਲ ਸਾਨੂੰ ਫਾਇਦਾ ਹੀ ਹੋਇਆ ਹੈ ਨਾ ਕਿ ਨੁਕਸਾਨ ਹੋਇਆ ਹੈ। ਤੁਸੀਂ ਦੇਖ ਲਉ ਜ਼ਮੀਨ ਦੇ ਭਾਅ ਕਿੱਥੇ ਪਹੁੰਚ ਚੁੱਕੇ ਹਨ। ਲੋਕਾਂ ਦੀਆਂ ਜ਼ਮੀਨਾਂ ਮਹਿੰਗੀਆਂ ਹੋਈਆਂ ਅਤੇ ਉਨ੍ਹਾਂ ਦਾ ਵਧੀਆ ਭਾਅ ਸਾਨੂੰ ਮਿਲਣ ਲੱਗਾ। ਪਹਿਲਾਂ ਜਦੋਂ ਕੋਆਪਰੇਟਿਵ ਬੈਂਕ ਦੀ ਜੀਪ ਆਉਂਦੀ ਸੀ ਤਾਂ ਦੇਖ ਕੇ ਕਿਸਾਨ ਭੱਜ ਜਾਂਦਾ ਸੀ ਪਰ ਅੱਜ ਮੁੱਛਾਂ ਨੂੰ ਤਾਅ ਦੇ ਕੇ ਕਹਿੰਦਾ ਹੈ ਕਿ ਦੱਸੋ ਤੁਹਾਡਾ ਕਿੰਨਾ ਪੈਸਾ ਦੇਣਾ ਹੈ। ਉਹ ਇਸ ਤਰ੍ਹਾਂ ਕਿ ਜਦੋਂ ਜ਼ਮੀਨ ਦਾ ਚੰਗਾ ਭਾਅ ਮਿਲਣ ਲੱਗ ਪਿਆ ਤਾਂ ਕਿਸਾਨ ਇੱਥੇ 1 ਕਿੱਲਾ ਮਹਿੰਗੀ ਜ਼ਮੀਨ ਵੇਚ ਕੇ ਕਿਤੇ ਹੋਰ ਜ਼ਿਆਦਾ ਜ਼ਮੀਨ ਲੈ ਲੈਂਦਾ ਹੈ। ਸੋ ਇਸ ਨਾਲ, ਸਪੀਕਰ ਸਾਹਿਬ, ਪੰਜਾਬ ਦਾ ਫਾਇਦਾ ਹੀ ਹੋਇਆ ਹੈ, ਪੰਜਾਬ ਦਾ ਰੈਵੇਨਿਊ ਵਧਿਆ ਹੈ। ਸਟੈਂਪ ਡਿਊਟੀ ਦੀ ਸੇਲ ਨਾਲ ਸਰਕਾਰ ਨੂੰ ਫਾਇਦਾ ਹੋਇਆ ਹੈ ਅਤੇ ਇਸ ਤਰ੍ਹਾਂ ਸਰਕਾਰੀ ਖਜ਼ਾਨੇ ਭਰੇ ਹਨ। 32 ਸਫ਼ਿਆਂ ਦੇ ਗਵਰਨਰ ਐਡਰੈਸ ਵਿਚ ਇਹ ਦੱਸਣ ਕਿ ਇਸ ਵਿਚ ਕਿਹੜੀ ਨਵੀਂ ਗੱਲ ਲਿਆਂਦੀ ਗਈ ਹੈ। ਪਿਛਲੀ ਵਾਰ ਜਦੋਂ ਇਹ ਸਰਕਾਰ ਵਿਚ ਆਏ ਸੀ ਤਾਂ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਇਹ ਕਰਾਂਗੇ, ਅਸੀਂ ਉਹ ਕਰਾਂਗੇ, ਅਸੀਂ ਕੋਸ਼ਿਸ਼ ਕਰਾਂਗੇ ਪਰ ਇਨ੍ਹਾਂ ਨੇ ਕੁਝ ਨਹੀਂ ਕੀਤਾ। ਇਹ ਮੇਰੇ ਕੋਲ ਚਾਰਟ ਹੈ। ਚਾਰ ਗੱਲਾਂ ਸੀ, ਜਿਸ ਕਰਕੇ ਪਹਿਲਾਂ ਬਿਜਲੀ ਕੱਟ ਲਗਦਾ ਸੀ। ਇੱਕ ਤਾਂ ਸਾਡੇ ਵੇਲੇ ਮਾਨਸੂਨ ਬੇਵਕਤੀ ਆਇਆ ਅਤੇ ਸਾਰਾ ਸਿਸਟਮ ਫੇਲ੍ਹ ਹੋ ਗਿਆ ਸੀ। ਇਸ ਕਰਕੇ ਬਿਜਲੀ ਦਾ ਕੱਟ ਲੱਗਿਆ। ਦੂਸਰੀ ਗੱਲ ਕਿ ਇਨ੍ਹਾਂ ਦੀ ਸਰਕਾਰ ਵੇਲੇ 1997-2002 ਦੇ ਵਿਚ ਬਿਜਲੀ ਦਾ ਉਤਪਾਦਨ

ਬਿਲਕੁਲ ਨਹੀਂ ਹੋਇਆ। ਬਿਜਲੀ ਦੀ ਸਮਰੱਥਾ ਨੂੰ ਵਧਾਉਣ ਦਾ ਕੋਈ ਉਪਰਾਲਾ ਨਹੀਂ ਕੀਤਾ ਗਿਆ। ਤੀਜੀ ਗੱਲ ਇਹ ਹੈ ਕਿ ਇਨ੍ਹਾਂ ਨੇ ਪੰਜਾਬ ਰਾਜ ਬਿਜਲੀ ਬੋਰਡ ਨੂੰ ਬਿਜਲੀ ਦੇ ਬਿਲ ਮੁਆਫ਼ ਕਰਨ ਵਾਸਤੇ ਤਾਂ ਕਹਿ ਦਿੱਤਾ ਪਰ ਉਨ੍ਹਾਂ ਨੂੰ ਗੌਰਮਿੰਟ ਵਲੋਂ ਕੋਈ ਪੈਸਾ ਟਰਾਂਸਫਰ ਨਹੀਂ ਕੀਤਾ ਗਿਆ, ਜਿਸ ਕਾਰਨ ਬਿਜਲੀ ਬੋਰਡ ਆਪਣਾ ਭਾਰ ਚੁੱਕਣ ਵਿਚ ਹੀ ਅਸਮਰਥ ਹੋ ਗਿਆ। ਚੌਥੀ ਗੱਲ, ਬਿਜਲੀ ਦੇ ਖਪਤਕਾਰਾਂ ਵਿਚ 9 ਲੱਖ ਦਾ ਵਾਧਾ ਹੋਇਆ। ਇਸ ਬਾਰੇ ਜੋ ਯਤਨ ਅਸੀਂ ਕੀਤੇ, ਉਹ ਵੀ ਮੈਂ, ਸਪੀਕਰ ਸਾਹਿਬ, ਦੱਸਣਾ ਚਾਹੁੰਦੀ ਹਾਂ ਕਿ ਅਸੀਂ 10503 ਕਰੋੜ ਰੁਪਏ ਦੀ ਬਿਜਲੀ ਖਰੀਦੀ, ਭਾਵੇਂ ਮੌਕਾ ਸੀ ਜਾਂ ਕੁਝ ਵੀ ਸੀ। ਅਸੀਂ ਆਪਣੇ ਸਮੇਂ ਵਿਚ 997 ਮੈਗਾਵਾਟ ਦੀ ਸਮਰਥਾ ਵੀ ਵਧਾਈ। ਇਹ ਰਿਕਾਰਡ ਦੀ ਗੱਲ ਹੈ। ਫਿਰ ਸਾਡੀ ਸਰਕਾਰ ਨੇ, ਕਾਂਗਰਸ ਦੀ ਸਰਕਾਰ ਨੇ ਯਤਨ ਕਰਕੇ ਕੇਂਦਰੀ ਪੂਲ ਵਿਚੋਂ ਹਿੱਸਾ 153 ਮੈਗਾਵਾਟ ਤੋਂ ਵਧਾ ਕੇ 552 ਮੈਗਾਵਾਟ ਤੱਕ ਲਿਆਂਦਾ। ਇਹ ਪ੍ਰਾਪਤੀਆਂ ਅਸੀਂ ਉਸ ਵੇਲੇ ਕਰਕੇ ਵਿਖਾਈਆਂ। 11 ਕੇ.ਵੀ. ਲਾਈਨਾਂ, ਜਿਨ੍ਹਾਂ ਦੀ ਲੰਬਾਈ ਉਸ ਵੇਲੇ 98769 ਕਿਲੋਮੀਟਰ ਬਣਦੀ ਸੀ, ਵਧਾ ਕੇ 116172 ਕਿਲੋਮੀਟਰ ਕੀਤੀਆਂ। ਸਾਡੇ ਰਾਜ ਵਿਚ 12428 ਪਿੰਡ ਹਨ। ਉਨ੍ਹਾਂ ਵਿਚੋਂ 12385 ਪਿੰਡਾਂ ਨੂੰ ਸ਼ਹਿਰੀ ਪੈਟਰਨ ਤੇ 24 ਘੰਟੇ ਬਿਜਲੀ ਸਪਲਾਈ ਦੇਣ ਦੀ ਗੱਲ ਅਸੀਂ ਕੀਤੀ। ਇਸ ਤੋਂ ਇਲਾਵਾ ਟਿਊਬਵੈੱਲ ਕੁਨੈਕਸ਼ਨਾਂ ਵਾਸਤੇ ਬਹੁਤ ਸਾਰੀਆਂ ਅਰਜ਼ੀਆਂ ਪੈਂਡਿੰਗ ਪਈਆਂ ਹੋਈਆਂ ਸਨ। ਕੋਈ 1985 ਦੀ ਸੀ ਅਤੇ ਕੋਈ 1987 ਦੀ ਸੀ। ਉਹ 1990 ਤੱਕ ਦੀਆਂ ਅਰਜ਼ੀਆਂ ਅਸੀਂ ਕਲੀਅਰ ਕੀਤੀਆਂ। ਇਨ੍ਹਾਂ ਨੇ ਨਹੀਂ ਸਨ ਕੀਤੀਆਂ ਪਰ ਅਸੀਂ ਕਰ ਦਿੱਤੀਆਂ ਅਤੇ ਉਨ੍ਹਾਂ ਨੂੰ ਅਸੀਂ ਟਿਊਬਵੈੱਲ ਕੁਨੈਕਸ਼ਨ ਦਿੱਤੇ। ਖੇਤੀ ਸੈਕਟਰ ਨੂੰ ਲਗਾਤਾਰ ਅਸੀਂ 8 ਘੰਟੇ ਬਿਜਲੀ ਦੀ ਸਪਲਾਈ ਦੇ ਕੇ ਵਿਖਾਈ। ਸਾਰੇ ਜਾਣਦੇ ਹਨ ਕਿ ਅਸੀਂ 5497 ਕਰੋੜ ਰੁਪਏ ਦੀ ਬਿਜਲੀ ਕਿਸਾਨਾਂ ਨੂੰ ਮੁਆਫ਼ ਕੀਤੀ। ਇਹ ਕਹਿੰਦੇ ਸਨ ਕਿ ਅਸੀਂ ਬਿਜਲੀ ਮੁਆਫ਼ ਕੀਤੀ, ਅਸੀਂ ਵੀ ਮੁਆਫ਼ ਕੀਤੀ ਹੈ। ਇਹ ਤਾਂ ਜ਼ਬਾਨੀ, ਕਲਾਮੀ ਹੀ ਗੱਲਾਂ ਕਰਦੇ ਰਹੇ, ਅਸੀਂ ਤਾਂ ਖਜ਼ਾਨੇ ਵਿਚੋਂ ਪੈਸਾ ਕੱਢ ਕੇ ਕਿਸਾਨਾਂ ਦੀ ਬਿਜਲੀ ਮੁਆਫ਼ ਕੀਤੀ। ਅਸੀਂ ਹੁਣ ਵੀ ਚਾਹੁੰਦੇ ਹਾਂ ਕਿ ਅਸੀਂ ਪੰਜਾਬ ਦਾ ਉਜਲਾ ਭਵਿੱਖ ਵੇਖੀਏ। ਬਿਜਲੀ ਵਧਾਉਣ ਵਾਸਤੇ ਵੀ ਅਸੀਂ ਪੂਰੀ ਕੋਸ਼ਿਸ਼ ਕੀਤੀ। ਅੱਜ ਜ਼ਰੂਰਤ ਹੈ ਕਿ ਵੱਧ ਬਿਜਲੀ ਪੈਦਾ ਕਰਨ ਦਾ ਜੋ ਅਸੀਂ ਯਤਨ ਕੀਤਾ ਸੀ, ਉਸ ਤੇ ਪਹਿਰਾ ਦੇਈਏ। ਲਹਿਰਾ ਮੁਹੱਬਤ ਵਿਖੇ 500 ਮੈਗਾਵਾਟ ਬਿਜਲੀ ਪੈਦਾ ਕਰਨ ਦਾ ਪ੍ਰਾਜੈਕਟ ਸ਼ੁਰੂ ਕੀਤਾ, ਗੋਇੰਦਵਾਲ ਵਿਖੇ 500 ਮੈਗਾਵਾਟ ਦਾ ਜੀ.ਵੀ.ਕੇ. ਪ੍ਰਾਜੈਕਟ ਸ਼ੁਰੂ ਕੀਤਾ ਜੋ ਸਤੰਬਰ, 2009 ਨੂੰ ਪੂਰਾ ਹੋਣਾ ਸੀ। 1000 ਮੈਗਾਵਾਟ ਬਿਜਲੀ ਦੀ ਖਰੀਦ ਲਈ ਨੈਸ਼ਨਲ ਟੈਂਡਰਾਂ ਦੀ ਮੰਗ ਕੀਤੀ। ਇਸ ਤਰ੍ਹਾਂ ਦੇ ਉਪਰਾਲੇ ਅਸੀਂ ਕੀਤੇ। 168 ਮੈਗਾਵਾਟ ਦੇ ਸ਼ਾਹਪੁਰ ਕੰਡੀ ਪ੍ਰਾਜੈਕਟ ਅਤੇ 75 ਮੈਗਾਵਾਟ ਦੇ ਯੂ.ਬੀ.ਡੀ.ਸੀ, ਫੇਜ਼-ਦੋ ਦੇ ਪ੍ਰਾਜੈਕਟ ਦੀ ਸ਼ੁਰੂਆਤ ਅਸੀਂ ਕੀਤੀ। ਪੰਜਾਬ ਸਰਕਾਰ ਨੇ 11ਵੀਂ ਪੰਜ ਸਾਲਾ ਯੋਜਨਾ ਅਧੀਨ ਨਾਭਾ ਅਤੇ ਤਲਵੰਡੀ ਸਾਬੋ ਵਿਖੇ ਇਕ ਇਕ ਹਜ਼ਾਰ ਮੈਗਾਵਾਟ ਦੇ ਦੋ ਥਰਮਲ ਪਲਾਂਟ ਲਾਉਣ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਦੀ ਕੋਸ਼ਿਸ਼ ਕੀਤੀ। 12ਵੀਂ ਪੰਜ ਸਾਲਾ ਯੋਜਨਾ ਵਿਚ ਕੋਲ-ਗੈਸ ਤੇ ਆਧਾਰਿਤ 1000 ਮੈਗਾਵਾਟ ਦਾ ਪ੍ਰਾਜੈਕਟ ਦੋਰਾਹਾ ਵਿਖੇ ਲਾਉਣ ਦੀ ਕੋਸ਼ਿਸ਼ ਕੀਤੀ। ਬਿਜਲੀ ਦੀ ਲੋੜ ਤਾਂ ਹਮੇਸ਼ਾ ਰਹਿਣੀ ਹੀ ਹੈ। ਇਨ੍ਹਾਂ ਪ੍ਰਾਜੈਕਟਾਂ ਨੂੰ ਸਿਰੇ ਲਾਉਣ ਵਾਸਤੇ ਸਾਨੂੰ ਪੂਰੀ ਤਰਜੀਹ ਦੇਣੀ ਚਾਹੀਦੀ ਹੈ। ਇਸੇ ਤਰ੍ਹਾਂ ਕੰਡੀ ਏਰੀਏ ਵਿਚ ਕਿਸਾਨਾਂ ਦੀ ਬਿਜਲੀ ਦੇ ਬਿਲ ਅਸੀਂ ਮੁਆਫ ਕੀਤੇ। ਅਸੀਂ ਕਿਸਾਨਾਂ ਦੇ ਹਿਤਾਂ ਤੇ ਪੂਰਾ ਪਹਿਰਾ ਦਿੱਤਾ ਲੇਕਿਨ ਸਾਡੇ ਧਿਆਨ ਵਿਚ ਆਇਆ ਕਿ ਪੰਜਾਬ ਸਟੇਟ ਟਿਊਬਵੈੱਲ ਕਾਰਪੋਰੇਸ਼ਨ ਦਾ ਬਿਜਲੀ ਦਾ ਬਿਲ ਕੰਡੀ ਏਰੀਏ ਵਿਚ ਜਾਇਆ ਜਾ ਰਿਹਾ ਹੈ। ਅਸੀਂ ਸਾਰਾ ਪਤਾ ਕਰਾਇਆ ਅਤੇ ਵੇਖਿਆ ਕਿ 385 ਕਰੋੜ ਰੁਪਿਆ ਜਾਂ ਪੌਣੇ ਚਾਰ ਕਰੋੜ ਰੁਪਿਆ ਕੰਡੀ ਏਰੀਏ ਦੇ ਲੋਕਾਂ ਤੇ ਪੈ ਰਿਹਾ ਹੈ। ਅਸੀਂ ਉਹ ਵੀ ਮੁਆਫ਼ ਕੀਤਾ। ਹੁਣ ਪਤਾ ਨਹੀਂ ਇਹ ਉਸ ਨੂੰ ਕੰਟੀਨਿਊ ਰੱਖਣਗੇ ਜਾਂ ਨਹੀਂ। ਇਸ ਦੇ ਵਿਚ 34 ਹਜ਼ਾਰ ਫੈਮਿਲੀਜ਼ ਇਨਵਾਲਵਡ ਹਨ! ਅਸੀਂ ਆਸ ਕਰਦੇ ਹਾਂ ਕਿ ਉਨ੍ਹਾਂ ਨਾਲ ਵਿਤਕਰਾ ਨਹੀਂ ਹੋਵੇਗਾ। ਉਨ੍ਹਾਂ ਨੂੰ ਤਾਂ ਪੀਣ ਨੂੰ ਵੀ ਪਾਣੀ ਨਹੀਂ ਮਿਲਦਾ। ਇਸ ਕਰਕੇ ਕੋਸ਼ਿਸ਼ ਹੋਣੀ ਚਾਹੀਦੀ ਹੈ ਉਨ੍ਹਾਂ ਦੀ ਇਸ ਸਹੂਲਤ ਨੂੰ ਅਸੀਂ ਜਾਰੀ ਰੱਖੀਏ।

ਅੱਜ ਸਾਡੇ ਸਾਹਮਣੇ ਬੈਠੇ ਵੀਰ ਵਾਰ ਵਾਰ ਮਾਹੌਲ ਦੀ ਗੱਲ ਕਰਦੇ ਹਨ ਕਿ ਅਸੀਂ ਅਮਨ-ਸ਼ਾਂਤੀ ਕਾਇਮ ਰੱਖਣੀ ਹੈ। ਪਿਛਲੇ ਸਮੇਂ ਵੱਲ ਨਜ਼ਰ ਮਾਰ ਕੇ ਵੇਖੋ ਤਾਂ ਪਤਾ ਲੱਗੇਗਾ ਕਿ ਇਸ ਪਾਸੇ ਤੁਸੀਂ ਪਹਿਲਾਂ ਕਿੰਨਾ ਕੁ ਕੰਮ ਕੀਤਾ ਹੈ। ਜੇ ਕੋਈ ਚੰਗਾ ਕੰਮ ਹਾਲੇ ਪੂਰਾ ਨਾ ਹੋਇਆ ਹੋਵੇ ਅਤੇ ਉਸ ਨੂੰ ਪੂਰਾ ਕਰ ਲਿਆ ਜਾਵੇ ਤਾਂ ਕੋਈ ਮਾੜੀ ਗੱਲ ਨਹੀਂ ਹੁੰਦੀ। ਅੱਜ ਕੋਈ ਜ਼ਾਤੀ ਰੰਜਸ਼ਾਂ ਜਾਂ ਕਿੜਾਂ ਕੱਢਣ ਦੀ ਗੱਲ ਨਹੀਂ। ਸਾਡਾ ਸੂਬਾ ਇਕ ਸਰਹੱਦੀ ਸੂਬਾ ਹੈ। ਅਸੀਂ ਇਥੇ ਬੜੇ ਭਿਆਨਕ ਅੱਤਵਾਦ ਦਾ ਦੌਰ ਵੇਖਿਆ ਹੈ। ਇਹ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਤਾਂ ਉਦੋਂ ਭੱਜ ਗਏ ਸੀ। ਕਾਂਗਰਸ ਪਾਰਟੀ ਨੇ ਉਸ ਅੱਤਵਾਦ ਦਾ ਡਟ ਕੇ ਮੁਕਾਬਲਾ ਕੀਤਾ। ਕਮਿਊਨਿਸਟ ਪਾਰਟੀ ਵੀ ਇਸ ਕੰਮ ਵਿਚ ਸਾਡੇ ਨਾਲ ਸੀ। ਅਸੀਂ ਉਸ ਵੇਲੇ ਅੱਤਵਾਦ ਦੇ ਖਿਲਾਫ ਇਕ ਭਿਅੰਕਰ ਲੜਾਈ ਲੜੀ ਜਦੋਂ ਪੰਜਾਬ ਦੇ ਲੋਕ ਸਮਝਦੇ ਸੀ ਕਿ ਇਥੇ ਦਿਨੇ ਹੀ ਰਾਤ ਪੈ ਜਾਣੀ ਹੈ। ਮਾਵਾਂ-ਭੈਣਾਂ ਦੀ ਇੱਜ਼ਤ ਮਹਿਫੂਜ਼ ਨਹੀਂ ਸੀ। ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਕਿਸ ਤਰੀਕੇ ਨਾਲ ਉਸ ਵੇਲੇ ਧਾਰਮਿਕ ਸਥਾਨਾਂ ਨੂੰ ਇਸਤੇਮਾਲ ਕੀਤਾ ਗਿਆ। ਬੱਚਿਆਂ ਦੇ ਸਿਰਾਂ ਤੋਂ ਉਨ੍ਹਾਂ ਦੇ ਮਾਂ ਬਾਪ ਦਾ ਸਾਇਆ ਲਹਿ ਗਿਆ ਸੀ। ਇਹ ਸਾਰੀ ਲੜਾਈ ਸਾਨੂੰ ਲੜਣੀ ਪਈ ਔਰ ਅਸੀਂ ਇਹ ਲੜਾਈ ਲੜੀ। ਅਸੀਂ ਅਮਨ ਔਰ ਸ਼ਾਂਤੀ ਲਿਆਂਦੀ। ਜਿਸ ਵੇਲੇ ਇਲੈਕਸ਼ਨਾਂ ਹੋਈਆਂ ਉਦੋਂ ਤੁਸੀਂ ਬਾਈਕਾਟ ਕੀਤਾ ਅਤੇ ਕਿਹਾ ਗਿਆ ਕਿ ਜੇ ਕੋਈ ਵੋਟਾਂ ਪਾਏਗਾ ਤਾਂ ਉਸ ਦੀਆਂ ਉਂਗਲਾਂ ਕੱਟ ਦਿੱਤੀਆਂ ਜਾਣਗੀਆਂ। ਉਦੋਂ ਇਹ ਮੈਦਾਨ ਛੱਡ ਕੇ ਭੱਜ ਗਏ ਸਨ ਔਰ ਅਸੀਂ ਇਸ ਮੈਦਾਨ ਵਿਚ ਲੜੇ। ਅਸੀਂ ਚੋਣਾਂ ਲੜੀਆਂ। ਸਾਡੇ ਵਿਚ ਬਹੁਤ ਸਾਰੇ ਸਾਡੇ ਸਾਥੀ ਅੱਜ ਸ਼ਾਮਲ ਨਹੀਂ ਹਨ, ਜਿਨ੍ਹਾਂ ਦੇ ਪਰਿਵਾਰਾਂ ਨੇ ਕੁਰਬਾਨੀਆਂ ਦਿੱਤੀਆਂ। ਉਸ ਸਮੇਂ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਨੇ ਤਲੀ ਤੇ ਜਾਨ ਧਰ ਕੇ ਲੜਾਈ ਲੜੀ ਅਤੇ ਕਿਹਾ ਕਿ ਜਾਂ ਮੈਂ ਰਹਾਂਗਾ ਜਾਂ ਏਥੇ ਅੱਤਵਾਦ ਰਹੇਗਾ। ਅੱਜ ਇੱਥੇ ਅਮਨ ਕਾਇਮ

ਹੋਇਆ ਹੈ ਤਾਂ ਇਹ ਉਨ੍ਹਾਂ ਦੀ ਬਦੌਲਤ ਕਾਇਮ ਹੋਇਆ ਹੈ। ਅੱਜ ਸਾਨੂੰ ਜ਼ਰੂਰਤ ਹੈ ਕਿ ਅਸੀਂ ਪੰਜਾਬ ਵਾਸਤੇ ਅੱਛਾ ਸੁਪਨਾ ਦੇਖਦੇ ਹੋਏ ਅੱਗੇ ਤੁਰੀਏ। ਅੱਜ ਤੁਸੀਂ ਕਹਿੰਦੇ ਹੋ ਕਿ ਅਸੀਂ ਭਾਰਤ ਸਰਕਾਰ ਨੂੰ ਲਿਖਿਆ ਹੈ, ਅਸੀਂ ਇਸ ਚੀਜ਼ ਦੀ ਮੰਗ ਕਰਦੇ ਹਾਂ। ਮੰਗ ਕਰੋ। ਅਸੀਂ ਉਸ ਵੇਲੇ ਵੀ ਜਦੋਂ ਕੇਂਦਰ ਵਿਚ ਕਾਂਗਰਸ ਵਿਰੋਧੀ ਸਰਕਾਰ ਸੀ, ਉਥੇ ਜਾ ਕੇ ਅਸੀਂ ਧਰਨੇ ਤੇ ਬੈਠੇ, ਲੇਕਿਨ ਅੱਜ ਤੁਹਾਨੂੰ ਤਾਂ ਧਰਨੇ ਦੇਣ ਦੀ ਵੀ ਲੋੜ ਨਹੀਂ ਪੈਣੀ। ਸਾਰੀ ਕਾਂਗਰਸ ਪਾਰਟੀ ਪੰਜਾਬ ਦੇ ਹਿਤਾਂ ਦੀ ਖਾਤਰ ਤੁਹਾਡੇ ਨਾਲ ਹੈ। ਉਪਰ ਕੇਂਦਰ ਵਿਚ ਸਰਦਾਰ ਮਨਮੋਹਨ ਸਿੰਘ ਪੰਜਾਬ ਦੇ ਪ੍ਰਾਈਮ ਮਨਿਸਟਰ ਹਨ, ਜਿਨ੍ਹਾਂ ਨੇ ਮੁਹਾਲੀ ਵਾਸਤੇ 500 ਏਕੜ ਜ਼ਮੀਨ ਵਿਚ ਸਾਇੰਸ ਸਿਟੀ ਦੀ ਗੱਲ ਕੀਤੀ ਸੀ, ਤੁਸੀਂ ਗਵਰਨਰ ਸਾਹਿਬ ਦੇ ਭਾਸ਼ਣ ਦੇ ਵਿਚ ਉਸਦਾ ਵੀ ਕੋਈ ਜ਼ਿਕਰ ਨਹੀਂ ਕੀਤਾ। ਅਸੀਂ ਚਾਹੁੰਦੇ ਹਾਂ ਕਿ ਟੈਕਨਾਲੋਜੀ ਦਾ ਯੁੱਗ ਆ ਗਿਆ ਅਤੇ ਅਸੀਂ 21ਵੀਂ ਸਦੀ ਦੇ ਸਿਰੇ ਤੇ ਪਹੁੰਚ ਗਏ ਹਾਂ। ਅੱਜ ਪੰਜਾਬ ਦੇ ਨੌਜਵਾਨਾਂ ਤੇ ਸਾਰੇ ਯੂਰਪ ਦੀ ਨਜ਼ਰ ਲੱਗੀ ਹੋਈ ਹੈ। ਉਹ ਇਹ ਗੱਲ ਸਮਝਦੇ ਹਨ ਕਿ ਸਾਡੇ ਕੋਲ ਮੈਨਪਾਵਰ ਹੈ, ਉਨ੍ਹਾਂ ਲੋਕਾਂ ਕੋਲ ਸਾਧਨ ਅਤੇ ਸਿਸਟਮ ਹਨ। ਪੜ੍ਹੇ ਲਿਖੇ ਕਾਬਲ ਬੱਚੇ ਸਾਡੇ ਕੋਲ ਹਨ, ਟੈਕਨਾਲੋਜੀ ਦੀ ਮੁਹਾਰਤ ਸਾਡੇ ਯੂਥ ਨੂੰ ਹੈ। ਉਹ ਚਾਹੁੰਦੇ ਹਨ ਕਿ ਇਨ੍ਹਾਂ ਨੂੰ ਆਪਣੇ ਮੁਲਕ ਵਿਚ ਲੈ ਕੇ ਜਾਈਏ। ਅੱਜ ਜਿਵੇਂ ਮੇਰੀ ਮਾਨਯੋਗ ਭੈਣ ਨੇ ਸਕੂਲਾਂ ਦੀ ਗੱਲ ਕੀਤੀ ਹੈ। ਮੈਂ ਵੀ ਚਾਹੁੰਦੀ ਹਾਂ ਕਿ ਸਕੂਲ ਕਾਲਜ ਹੋਣੇ ਚਾਹੀਦੇ ਹਨ। ਬਾਹਰਲੀਆਂ ਯੂਨੀਵਰਸਿਟੀਆਂ ਨੂੰ ਲਿਆ ਕੇ ਅੱਜ ਅੱਛੇ ਤਰੀਕੇ ਦੇ ਨਾਲ ਇਨ੍ਹਾਂ ਨੂੰ ਐਜੂਕੇਸ਼ਨ ਦਿੱਤੀ ਜਾਵੇ। ਅੱਜ ਦੇ ਨੌਜਵਾਨ, ਜਿਹੜੇ ਪਹਿਲਾਂ ਭੜਕ ਗਏ ਸਨ ਅਤੇ ਗਲਤ ਰਸਤਿਆਂ ਤੇ ਪੈ ਕੇ ਮਾਯੂਸੀ ਦੇ ਚੱਕਰ ਵਿਚ ਘਰੋਂ ਨਿਕਲ ਗਏ ਸਨ, ਉਨ੍ਹਾਂ ਨੂੰ ਇਸ ਯੋਗ ਬਣਾ ਦਿੱਤਾ ਗਿਆ ਹੈ ਕਿ ਉਹ ਆਪਣੀ ਰੋਜ਼ੀ ਰੋਟੀ ਕਮਾ ਕੇ ਬੇਫ਼ਿਕਰੀ ਦੀ ਜ਼ਿੰਦਗੀ ਬਿਤਾ ਸਕਣ। ਸਪੀਕਰ ਸਾਹਿਬ, ਜਿਹੜਾ 32 ਪੇਜ਼ ਦਾ ਗਵਰਨਰ ਸਾਹਿਬ ਦਾ ਐਡਰੈਸ ਹੈ, ਜਿਸ ਤੇ ਧੰਨਵਾਦ ਦਾ ਮਤਾ ਅੱਜ ਏਥੇ ਹਾਊਸ ਵਿਚ ਲਿਆਂਦਾ ਗਿਆ ਹੈ, ਕੋਈ ਨਵੀਂ ਇਸ ਤੇ ਪੈੜ ਨਹੀਂ ਪਾਈ ਗਈ, ਪੁਰਾਣੀਆਂ ਪੈੜਾਂ ਤੇ ਹੀ ਸਾਰਾ ਕੁਝ ਚਲਾਉਣ ਦੀ ਗੱਲ ਕੀਤੀ ਗਈ ਹੈ। ਮੈਂ ਵਾਰ ਵਾਰ ਕਹਿੰਦੀ ਹਾਂ ਕਿ ਇਨ੍ਹਾਂ ਵੱਲੋਂ ਗਰੀਬਾਂ ਨੂੰ ਰੋਟੀ ਦਾ ਅਧਿਕਾਰ ਦੇਣ ਦੀ ਪਹਿਲ ਨਹੀਂ, ਉਨ੍ਹਾਂ ਨੂੰ ਹੋਰ ਕਿਸੇ ਪਾਸੇ ਲਾਉਣ ਦੀ ਪਹਿਲ ਨਹੀਂ, (ਵਿਘਨ) ਇਨ੍ਹਾਂ ਨੇ ਏਥੇ ਆਉਣ ਸਾਰ ਹੀ ਕਹਿ ਦਿੱਤਾ ਕਿ ਇਨ੍ਹਾਂ ਨੂੰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਫੜ੍ਹ ਕੇ ਅੰਦਰ ਦਿਓ। ਮੈਂ ਇਨ੍ਹਾਂ ਨੂੰ ਦੱਸ ਦਿੰਦੀ ਹਾਂ ਕਿ ਅਸੀਂ ਅੰਦਰ ਜਾਣ ਤੋਂ ਨਹੀਂ ਡਰਦੇ। ਅਸੀਂ ਇਨ੍ਹਾਂ ਹਾਲਾਤਾਂ ਵਿਚ ਹੀ ਜੰਮੇ ਪਲੇ ਹਾਂ। (ਵਿਘਨ) (ਹਾਸਾ) ਹੁਣ, ਮੈਂ ਇਹੀ ਗੱਲ ਕਹਿੰਦੀ ਹਾਂ ਕਿ ਇਹ ਗੱਲ ਤੁਸੀਂ ਵੀ ਕਰਕੇ ਗਏ ਹੋ ਜਿਹੜੀਆਂ ਮੇਰੇ ਤੇ ਹੋਈਆਂ ਹਨ। ਇਹ ਗੱਲਾਂ ਇਧਰੋਂ ਹੀ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਸ਼ੁਰੂ ਹੋਈਆਂ ਸਨ। ਮੇਰੀ ਪਾਰਟੀ ਦੀ ਸਰਕਾਰ ਵੇਲੇ ਇਹ ਗੱਲਾਂ ਨਹੀਂ ਹੋਈਆਂ। ਸਾਰੀਆਂ ਗੱਲਾਂ ਇਧਰੋਂ ਹੀ ਸ਼ੁਰੂ ਹੋਈਆਂ ਸਨ। ਲੇਕਿਨ ਅੱਜ ਮੋਢੇ ਨਾਲ ਮੋਢੇ ਰਲਾ ਕੇ ਚੱਲਣ ਦੀਆਂ ਗੱਲਾਂ ਕਰਨ ਦੀ ਲੋੜ ਹੈ। ਮੈਂ ਨਹੀਂ ਚਾਹੁੰਦੀ ਕਿ ਤੁਸੀਂ ਇਹੋ ਜਿਹਾ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਕੋਈ ਮੌਕਾ ਦੇਵੋ ਕਿ ਸਾਨੂੰ ਇਕ ਇਕ ਪਿੰਡ ਵਿਚ ਬੈਠੇ ਹੋਏ ਲੀਡਰ, ਵਰਕਰ, ਚੁਣੇ ਹੋਏ ਐਮ.ਐਲ.ਏ. ਨੂੰ ਇਨ੍ਹਾਂ ਸਾਰਿਆਂ ਤੇ ਜ਼ੁਲਮ ਅਤੇ ਸਿਤਮ ਦੀਆਂ ਤਲਵਾਰਾਂ ਚੱਲਣ ਤੋਂ ਬਚਾਉਣ ਲਈ ਅੱਗੇ ਆਉਣਾ ਪਵੇ। ਅਸੀਂ ਨਹੀਂ ਚਾਹੁੰਦੇ ਕਿ ਥਾਲੀ ਤੇ ਗਲਾਸ ਖੜਕਾਉਣ ਵਾਲੀ ਗੱਲ ਹੋਵੇ, ਇਸ ਲਈ ਗਰੀਬਾਂ ਨੂੰ ਆਟਾ ਤੇ ਦਾਲ ਦੇਣ ਦੀ ਸਕੀਮ ਚਾਲੂ ਕੀਤੀ ਜਾਵੇ। ਮੈਂ ਇਹ ਗੱਲ ਇਸ ਕਰਕੇ ਕਹਿੰਦੀ ਹਾਂ ਤਾਂ ਕਿ ਸਰਕਾਰ ਨੂੰ ਚੌਕੰਨਾ ਕੀਤਾ ਜਾਵੇ ਕਿ ਤੁਸੀਂ ਗਰੀਬਾਂ ਨਾਲ ਵਾਅਦੇ ਕੀਤੇ ਹਨ। ਇਸ ਸਕੀਮ ਨੂੰ ਤੁਸੀਂ ਇਸ ਤੋਂ ਹੋਰ ਅੱਗੇ ਨਾ ਲੈ ਕੇ ਜਾਣਾ, ਅਸੀਂ ਚਾਹੁੰਦੇ ਹਾਂ, ਤੁਸੀਂ ਵੀ ਚਾਹੁੰਦੇ ਹੋ ਕਿ ਗਰੀਬਾਂ ਨੂੰ ਕੁਝ ਦਿੱਤਾ ਜਾਵੇ। ਅਸੀਂ ਇਸ ਸਕੀਮ ਨੂੰ ਸਿਰੇ ਚਾੜ੍ਹੀਏ। ਤੁਸੀਂ ਥਾਲੀ ਬਾਰੇ ਕਹਿੰਦੇ ਹੋ, ਅਸੀਂ ਜੇਕਰ ਲੋੜ ਪਈ ਤਾਂ ਪੀਪੇ ਵੀ ਖੜਕਾਵਾਂਗੇ ਲੇਕਿਨ ਜ਼ੁਲਮ ਰੋਕਣ ਲਈ, ਪੰਜਾਬ ਦੇ ਨਿਰਦੋਸ਼ ਇਨਸਾਨਾਂ ਲਈ। ਮੇਰੀ ਪਾਰਟੀ ਸਮੇਤ ਕਿਸੇ ਵੀ ਪੰਜਾਬ ਦੇ ਬੇ ਕਸੂਰ ਲੋਕਾਂ ਦੇ ਉਪਰ ਅਗਰ ਤਸ਼ੱਦਦ ਹੁੰਦਾ ਹੈ ਤਾਂ ਮੈਂ ਨਹੀਂ ਚਾਹੁੰਦੀ ਕਿ ਥਾਲੀ ਖੜਕਾਉਣ ਦੀ ਗੱਲ ਕਰਾਂ ਬਲਕਿ ਅਸੀਂ ਤਾਂ ਢੋਲ ਵਜਾਵਾਂਗੇ ਔਰ ਇਸ ਦੀ ਗੂੰਜ ਸਾਰੇ ਪੰਜਾਬ ਦੇ ਵਿਚ ਪਏਗੀ। ਸਾਰਾ ਪੰਜਾਬ ਬੋਲੇਗਾ, ਪੰਜਾਬ ਗੱਜੇਗਾ। ਮੈਂ ਜ਼ਾਤੀ ਤੌਰ ਤੇ ਇਸ ਗੱਲ ਦੀ ਹਮਾਇਤ ਕਰਦੀ ਹਾਂ ਕਿ ਪੰਜਾਬ ਦੇ ਲੋਕਾਂ ਦੇ ਇਨਟ੍ਰਸਟ ਨੂੰ ਨਹੀਂ ਭੁਲਣਾ ਚਾਹੀਦਾ। ਸਾਨੂੰ ਆਪਣੇ ਫਰਜ਼ਾਂ ਦੀ ਪੂਰਤੀ ਤੋਂ ਪਿੱਛੇ ਨਹੀਂ ਹਟਣਾ ਚਾਹੀਦਾ। ਜੋ ਤੁਹਾਨੂੰ ਮੌਕਾ ਮਿਲਿਆ ਹੈ, ਪਤਾ ਨਹੀਂ ਇਹ ਮੌਕਾ ਕਿੰਨੀ ਦੇਰ ਮਿਲਣਾ ਹੈ, ਆਹ ਜਿਹੜੀਆਂ 19 ਬੈਸਾਖੀਆਂ ਦਾ ਸਹਾਰਾ ਹੈ... ਜਿਵੇਂ ਸ਼੍ਰੀ ਮੋਹਨ ਲਾਲ ਜੀ ਨੇ ਕਿਹਾ ਸੀ ਕਿ ਮੈਨੂੰ ਤਾਂ ਮੇਰੀ ਭੈਣ ਤੇ ਬੜਾ ਤਰਸ ਆਉਂਦਾ ਹੈ। ਮੇਰੇ ਉਤੇ ਤਰਸ ਕਾਹਦਾ! ਮੈਂ ਤਾਂ ਕਦੀ ਤਰਸ ਵਾਲੇ ਦਿਨ ਜੰਮੀ ਹੀ ਨਹੀਂ। ਜੇਕਰ ਤੁਸੀਂ ਸੱਚੇ ਦਿਲੋਂ ਮੇਰਾ ਆਦਰ ਕਰਦੇ ਹੋ, ਸਤਿਕਾਰ ਕਰਦੇ ਹੋ ਤਾਂ ਫ਼ਿਰ ਤਰਸ ਛੱਡੋ ਅਤੇ ਮੈਨੂੰ ਮਦਦ ਦਿਉ ਅਤੇ ਇਸ ਸਰਕਾਰ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਵਾਲੇ ਪਾਸੇ ਲਿਆਉ (ਸਦਨ ਵਿਚ ਹਾਸਾ)...

**ਮਾਨਯੋਗ ਸਪੀਕਰ** : ਇਕ ਮਿੰਟ। ਬਾਦਲ ਸਾਹਿਬ, ਪੁਆਇੰਟ ਆਫ਼ ਆਰਡਰ ਤੇ ਹਨ।

**ਮੁੱਖ ਮੰਤਰੀ** : ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਤੁਸੀਂ ਇਕ ਸਟੇਟਮੈਂਟ ਦਿਓ ਕਿ ਕਾਂਗਰਸ ਪਾਰਟੀ ਬੀ.ਜੇ.ਪੀ. ਨਾਲ ਸਮਝੌਤਾ ਕਰਨਾ ਚਾਹੁੰਦੀ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਕਾਂਗਰਸ ਪਾਰਟੀ, ਉਹ ਪਾਰਟੀ ਹੈ ਜਿਸ ਨੇ ਰਾਜ ਭਾਗ ਤਿਆਗਿਆ ਹੈ। ਕਾਂਗਰਸ ਕੁਰਸੀ ਲੈਣ ਲਈ ਕਦੀ ਵੀ ਬੀ.ਜੇ.ਪੀ. ਨਾਲ ਸਮਝੌਤਾ ਨਹੀਂ ਕਰ ਸਕਦੀ। ਇਹ ਤਾਂ ਤੁਸੀਂ ਕਰ ਸਕਦੇ ਹੋ। ਇਹ ਕਾਂਗਰਸ ਪਾਰਟੀ ਦੀ ਸੋਚ ਨਹੀਂ ਹੈ। ਮੈਂ ਤੁਹਾਡੀ ਗੱਲ ਨਹੀਂ ਕਰਦੀ (ਬੀ.ਜੇ.ਪੀ. ਵੱਲ ਇਸ਼ਾਰਾ) ਮੈਂ ਤਾਂ ਇਨ੍ਹਾਂ ਦੀ ਗੱਲ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਕਰਦੀ ਹਾਂ ਕਿ ਇਨ੍ਹਾਂ ਦੀ ਹਮਦਰਦੀ ਮੇਰੇ ਨਾਲ ਹੈ, ਪਿਆਰ ਹੈ ਪਰ ਮੈਂ ਇਨ੍ਹਾਂ ਦੀ ਗੱਲ ਅਕਸੈਪਟ ਨਹੀਂ ਕਰਦੀ, ਨਾ ਹੀ ਸਾਨੂੰ

ਕੋਈ ਜ਼ਰੂਰਤ ਹੈ। ਬਾਦਲ ਸਾਹਿਬ, ਤੁਹਾਡੇ ਸਾਹਮਣੇ ਹੀ ਹੈ ਕਿ ਇਸ ਰਾਜ ਲਈ ਤੁਸੀਂ ਤਰ੍ਹਾਂ ਤਰ੍ਹਾਂ ਦੇ ਰੰਗ ਬਦਲ ਸਕਦੇ ਹੋ। ਰਾਜੀਵ-ਲੌਂਗੋਵਾਲ ਸਮਝੌਤਾ ਹੋਇਆ। ਸਵਰਗੀ ਪ੍ਰਧਾਨ ਮੰਤਰੀ ਸ਼੍ਰੀ ਰਾਜੀਵ ਗਾਂਧੀ ਨੇ ਇਕ ਫੈਸਲਾ ਕੀਤਾ ਕਿ ਜੋ ਵੀ ਸਾਰੀਆਂ ਸਾਡੀਆਂ ਮੰਗਾਂ ਹਨ, ਉਨ੍ਹਾਂ ਨੂੰ ਪੂਰਾ ਕਰਨਗੇ। ਅਕਾਲੀ ਦਲ ਤਾਂ ਉਸ ਵਿਚ ਸ਼ਾਮਲ ਸੀ। ਮੈਂ ਵੀ ਜੁਆਇੰਟ ਕਮੇਟੀ ਵਿਚ ਸ਼ਾਮਿਲ ਹੋਇਆ ਕਰਦੀ ਸੀ। ਮੈਂ ਵੀ ਮਿਲ ਕੇ ਸਵਰਗੀ ਪ੍ਰਧਾਨ ਮੰਤਰੀ ਸ਼੍ਰੀ ਰਾਜੀਵ ਗਾਂਧੀ ਜੀ ਨੂੰ ਕਿਹਾ ਸੀ ਕਿ ਜਿਹੜੀਆਂ ਵੀ ਪੰਜਾਬ ਦੀਆਂ ਮੰਗਾਂ ਹਨ, ਚਾਹੇ ਉਨ੍ਹਾਂ ਨੂੰ ਅਕਾਲੀ ਦਲ ਤੁਹਾਡੇ ਕੋਲ ਲਿਆਵੇ, ਉਹ ਪੂਰੀਆਂ ਕੀਤੀਆਂ ਜਾਣ। ਉਨ੍ਹਾਂ ਨੇ ਕਿਹਾ ਕਿ ਉਹ ਖੁਲ੍ਹੇ ਦਿਲ ਨਾਲ ਬੈਠੇ ਹਨ, ਜੋ ਵੀ ਮੰਗ ਅਕਾਲੀ ਦਲ ਲੈ ਕੇ ਆਵੇਗਾ, ਉਸ ਨੂੰ ਪੂਰਾ ਕਰਾਂਗੇ। ਅਸੀਂ ਤਾਂ ਸਰਦਾਰ ਦਰਬਾਰਾ ਸਿੰਘ ਵੇਲੇ ਸਰਕਾਰ ਛੱਡੀ ਸੀ ਜਦਕਿ ਉਸ ਵਕਤ ਅਸੀਂ ਆਪਣੀ ਸਰਕਾਰ ਬਣਾ ਸਕਦੇ ਸੀ। ਪਰ ਤੁਸੀਂ ਕੇਵਲ ਕੀ ਮੰਗਿਆ? ਤੁਸੀਂ ਕੇਵਲ ਮੰਗਿਆ ਕਿ ਸਾਨੂੰ ਸਰਕਾਰ ਦੇ ਦਿਉ, ਤੁਸੀਂ ਆਪਣੀ ਸਰਕਾਰ ਲੈ ਕੇ ਵਾਪਸ ਆ ਗਏ ਸੀ। ਬਾਅਦ ਵਿਚ ਤੁਸੀਂ ਸਮਝੌਤੇ ਦਾ ਬਾਈਕਾਟ ਕਰ ਦਿੱਤਾ। ਸਾਰਿਆਂ ਨੂੰ ਪਤਾ ਹੈ ਕਿ ਕਿਸ ਤਰ੍ਹਾਂ ਤੁਸੀਂ ਸਰਕਾਰ ਲਈ ਬਦਲਦੇ ਰਹੇ ਹੋ। ਸਾਡੀ ਕਾਂਗਰਸ ਪਾਰਟੀ ਨੇ ਅਮਨ ਲਈ, ਵਿਕਾਸ ਲਈ ਆਪਣੀ ਸਰਕਾਰ ਤਿਆਗ ਦਿੱਤੀ ਸੀ। ਸਾਰਾ ਕੁਝ ਤੁਹਾਡੇ ਸਾਹਮਣੇ ਹੈ। ਇਹ ਸਾਡੇ ਲੀਡਰ ਨਹੀਂ ਕਰ ਸਕਦੇ ਬਲਕਿ ਤੁਹਾਡੇ ਲੀਡਰ ਬਿਲਕੁਲ ਕਰ ਸਕਦੇ ਹਨ। ਸਾਡੇ ਲੀਡਰ ਦੇ ਤਾਂ ਮਗਰ ਮਗਰ ਕੁਰਸੀ ਫਿਰਦੀ ਸੀ। ਇਹ ਸਾਨੂੰ ਸਾਰਿਆਂ ਨੂੰ ਪਤਾ ਹੈ। ਜਦੋਂ ਉਨ੍ਹਾਂ ਨੇ ਨਜ਼ਰ ਮਾਰੀ ਤਾਂ ਕਿਹਾ ਕਿ ਇਸ ਕੁਰਸੀ ਉੱਤੇ ਸਰਦਾਰ ਮਨਮੋਹਨ ਸਿੰਘ ਹੀ ਬੈਠਣਗੇ। ਸਿੱਖਾਂ ਦੀ ਅਬਾਦੀ 2% ਹੈ। (ਆਪੋਜ਼ੀਸ਼ਨ ਵੱਲੋਂ ਥੰਪਿੰਗ) ਸਾਡੇ ਲੀਡਰਾਂ ਤਾਂ ਕੁਰਸੀ ਤਿਆਗੀ ਹੈ। ਅੱਜ ਫੌਜਾਂ ਦਾ ਜਰਨੈਲ ਕੌਣ ਹੈ? ਆਰਥਿਕ ਤੌਰ ਤੇ ਸਭ ਤੋਂ ਵੱਡਾ ਮੈਂਬਰ ਕੌਣ ਹੈ? ਇਹ ਸਾਰਾ ਕੁਝ ਕਾਂਗਰਸ ਪਾਰਟੀ ਨੇ ਸਿੱਖਾਂ ਦੇ ਮਾਣ ਅਤੇ ਸਨਮਾਨ ਵਾਸਤੇ ਕੀਤਾ ਹੈ। ਜਿੰਨਾ ਮਾਣ ਕਾਂਗਰਸ ਪਾਰਟੀ ਸਮੇਂ ਸਿੱਖਾਂ ਦਾ ਹੋਇਆ ਹੈ, ਤੁਹਾਡੇ ਸਮੇਂ ਤਾਂ ਕੁਝ ਵੀ ਨਹੀਂ ਹੋਇਆ। ਜੇ ਮੈਂ ਹੋਰ ਗੱਲ ਕਹਾਂ ਤਾਂ ਬਾਦਲ ਸਾਹਿਬ ਨੂੰ ਗੁੱਸਾ ਲੱਗ ਜਾਣਾ ਹੈ। ਜਦੋਂ ਤੁਸੀਂ ਪਾਕਿਸਤਾਨ ਗਏ ਤਾਂ ਉਥੇ ਜਾ ਕੇ ਹੋਰ ਗੱਲਾਂ ਕਰਕੇ ਕਿਹਾ ਕਿ ਮੈਨੂੰ ਤਾਂ ਭੇਡੂ ਦੇ ਦਿਉ ਅਤੇ ਤੁਸੀਂ ਭੇਡੂ ਲੈ ਕੇ ਆ ਗਏ। ਸਾਡੇ ਮੁੱਖ ਮੰਤਰੀ ਜਦੋਂ ਗਏ ਤਾਂ ਉਹ ਘੋੜਾ ਲੈ ਕੇ ਆਏ। (ਸਾਰੇ ਸਦਨ ਵਿਚ ਹਾਸਾ) ਉਨ੍ਹਾਂ ਨੇ ਫਿਰ ਵੀ ਮਹਾਰਾਜਿਆਂ ਵਾਲੀ ਗੱਲ ਕੀਤੀ ਅਤੇ ਘੋੜਾ ਲੈ ਕੇ ਆਏ। ਇਸ ਦੇ ਨਾਲ ਉਨ੍ਹਾਂ ਉਥੇ ਜਾ ਕੇ ਕੀ ਮੰਗਿਆ? ਉਨ੍ਹਾਂ ਮੰਗਿਆ ਕਿ ਮੈਨੂੰ ਤਾਂ ਮੇਰੇ ਪੰਜਾਬ ਦੇ ਉਹ ਲੋਕ, ਜਿਹੜੇ ਉਧਰ ਕੈਦੀ ਸਨ, ਉਹ ਛੱਡ ਦਿਉ। ਇਸ ਤਰ੍ਹਾਂ ਉਹ ਉਧਰੋਂ ਕੈਦੀ ਛੁਡਾ ਕੇ ਨਾਲ ਲੈ ਕੇ ਆਏ। ਲੇਕਿਨ ਤੁਸੀਂ ਤਾਂ ਅੱਜ ਤੱਕ ਕੇਂਦਰ ਸਰਕਾਰ ਵਿਚ ਹੁੰਦੇ ਹੋਏ ਵੀ ਫੇਲ੍ਹ ਰਹੇ ਹੋ। ਅਕਾਲੀ ਦਲ ਦੀ ਪਾਰਟੀ ਜਿਹੜੀ ਕਿ ਧਰਮ ਦੀ ਰਾਖੀ ਕਰਨ ਵਾਲੀ ਸ਼੍ਰੋਮਣੀ ਪਾਰਟੀ ਕਹਾਉਂਦੀ ਸੀ, ਉਹ ਧਰਮ ਦੀ ਰਾਖੀ ਵੀ ਨਾ ਕਰ ਸਕੀ ਅਤੇ ਨਾ ਹੀ ਪੰਜਾਬ ਦਾ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਕੋਈ ਦੂਸਰਾ ਇੰਟਰਸਟ ਵਾਚ ਕਰ ਸਕੀ। ਪਾਣੀਆਂ ਦੇ ਮਸਲੇ ਵਿਚ ਅਸੀਂ ਆਪਣੇ ਗੁਆਂਢੀ ਰਾਜਾਂ ਨਾਲ ਸੁਧਾਰ ਚਾਹੁੰਦੇ ਹਾਂ। ਤੁਸੀਂ ਪੰਜਾਬ ਦੇ ਹਿੱਤਾਂ ਦੀ ਰਾਖੀ ਨਹੀਂ ਕਰ ਸਕੇ। ਪਿਛਲੀ ਵਾਰ ਪਾਣੀ ਦਾ ਮਸਲਾ ਛੇੜ ਕੇ ਆਪਾਂ ਕੀ ਲਿਆ ਸੀ? ਬਾਦਲ ਸਾਹਿਬ ਨੂੰ ਤਾਂ ਪਤਾ ਹੀ ਹੈ ਕਿ ਕਿਹੜੀ ਗੱਲ ਤੇ ਇਹ ਹਮਦਰਦ ਹੋਏ ਸੀ। ਅੱਜ ਮੈਂ ਫਿਰ ਕਹਿਣਾ ਚਾਹੁੰਦੀ ਹਾਂ ਕਿ ਜੇ ਰਾਜਸਥਾਨ ਨਾਲ ਕੋਈ ਗੱਲ ਕਰਨ ਤਾਂ ਪੰਜਾਬ ਦੇ ਸੁਧਾਰ ਲਈ ਗੱਲ ਕਰਨ, ਪੰਜਾਬ ਦੇ ਹਿੱਤਾਂ ਲਈ ਗੱਲ ਕਰਨ। ਹੁਣ ਮੈਂ ਪੰਜਾਬ ਵਿਚ ਅਮਨ ਸ਼ਾਂਤੀ ਅਤੇ ਲਾਅ ਐਂਡ ਆਰਡਰ ਬਾਰੇ ਦੱਸਣਾ ਚਾਹੁੰਦੀ ਹਾਂ। ਮੈਂ ਜਲੰਧਰ ਜਾ ਰਹੀ ਸੀ ਤਾਂ ਫਗਵਾੜੇ ਜੋ ਵਾਪਰਿਆ ਹੈ, ਸਭ ਨੂੰ ਪਤਾ ਹੈ, ਉਥੇ ਜਾਮ ਲੱਗਿਆ, ਡੰਡਾ ਚੱਲਿਆ। ਇਹ ਸਾਡੇ ਤੁਹਾਡੇ ਲਈ ਹੀ ਨਹੀਂ, ਸਾਰੇ ਪੰਜਾਬ ਲਈ ਦੁਖ ਦੀ ਗੱਲ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਸਾਨੂੰ ਪੰਜਾਬ ਦੇ ਹਿੱਤਾਂ, ਪੰਜਾਬ ਦੇ ਨੌਜਵਾਨਾਂ ਦੇ ਭਲੇ ਅਤੇ ਪੰਜਾਬ ਦੀ ਡਿਵੈਲਪਮੈਂਟ ਅਤੇ ਪੰਜਾਬ ਵਿਚ ਅਮਨ ਸ਼ਾਂਤੀ ਲਈ ਗੱਲ ਕਰਨੀ ਚਾਹੀਦੀ ਹੈ। ਇਹ ਗੱਲ ਮੈਂ ਇਸ ਕਰਕੇ ਕਹੀ ਹੈ ਕਿ ਜੋ ਕੁਝ ਤੁਸੀਂ ਕਿਹਾ, ਉਸ ਤੇ ਪੂਰਾ ਉਤਰ ਕੇ ਦਿਖਾਓ। ਬਾਦਲ ਸਾਹਿਬ, ਤੁਸੀਂ ਚਾਰ ਵੇਰ ਮੁੱਖ ਮੰਤਰੀ ਰਹੇ ਹੋ। ਤੁਸੀਂ ਮੈਚਿਉਰਡ ਸੀ.ਐਮ. ਹੋ, ਤੁਹਾਡੇ ਵਲੋਂ ਕਹੇ ਗਏ ਹਰ ਲਫਜ਼ ਪੂਰੇ ਹੋਣੇ ਚਾਹੀਦੇ ਹਨ। ਤੁਹਾਡੇ ਲੀਡਰ ਨੇ ਕਿਹਾ ਹੈ ਕਿ ਮੈਂ ਨਵਾਂ ਅਧਿਆਏ ਸ਼ੁਰੂ ਕਰਨਾ ਚਾਹੁੰਦਾ ਹਾਂ, ਇਸ ਤੇ ਕੁਝ ਕਰਕੇ ਦਿਖਾਉਣ ਦੀ ਲੋੜ ਹੈ। ਮੈਂ ਵਾਰ ਵਾਰ ਬੇਨਤੀ ਕੀਤੀ ਹੈ ਕਿ ਇਹ ਨਹੀਂ ਕਰਨਾ ਚਾਹੀਦਾ ਕਿ ਇਕ ਐਮ.ਐਲ.ਏ. ਮਿਊਂਸਿਪਲ ਕਮੇਟੀ ਦੇ ਦਫਤਰ ਵਿਚ ਬੈਠਾ ਹੋਵੇ ਅਤੇ ਜਥੇਦਾਰ ਉਸਨੂੰ ਉਠਾਉਣ ਲੱਗ ਜਾਣ, ਉਥੇ ਧੱਕਾ ਮੁੱਕੀ ਕਰਨ ਲੱਗ ਜਾਣ। ਤੁਸੀਂ ਸਾਡੇ ਮੈਚਿਉਰਡ ਮੁੱਖ ਮੰਤਰੀ ਹੋ, ਤੁਸੀਂ ਅੱਜ ਇਸ ਹਾਊਸ ਦੇ ਕਸਟੋਡੀਅਨ ਹੋ ਕੇ ਆਪਣੇ ਮੈਂਬਰਾਂ ਨੂੰ ਪ੍ਰੋਟੈਕਟ ਨਹੀਂ ਕਰੋਗੇ ਤਾਂ ਕੌਣ ਕਰੇਗਾ। ਅਸੀਂ, ਸਪੀਕਰ ਸਾਹਿਬ, ਤੁਹਾਡਾ ਬਹੁਤ ਸਤਿਕਾਰ ਕਰਦੇ ਹਾਂ ਅਤੇ ਅਸੀਂ ਚਾਹੁੰਦੇ ਹਾਂ ਕਿ ਦੋਵੇਂ ਧਿਰਾਂ ਨੂੰ ਨਾਲ ਲੈ ਕੇ ਚੱਲਿਆ ਜਾਵੇ ਅਤੇ ਸਾਨੂੰ ਵੀ ਆਪਣੇ ਮਸਲੇ ਉਠਾਉਣ ਲਈ ਆਗਿਆ ਦਿੱਤੀ ਜਾਵੇ। ਮੁੱਖ ਮੰਤਰੀ ਜੀ ਨੇ ਅੱਜ ਇਥੇ ਕਿਹਾ ਹੈ ਕਿ ਮੈਂ ਅੱਜ ਹੀ ਪਤਾ ਕਰਦਾ ਹਾਂ, ਅੱਜ ਹੀ ਐਕਸ਼ਨ ਲਵਾਂਗਾ। ਐਮ.ਐਲ.ਏ. ਗਵਾਹ ਹਨ ਅਤੇ ਫੋਟੋਆਂ ਵੀ ਹਨ। ਮੈਂ ਉਨ੍ਹਾਂ ਵਲੋਂ ਦਿਤੇ ਭਰੋਸੇ ਲਈ ਉਨ੍ਹਾਂ ਦੀ ਧੰਨਵਾਦੀ ਹਾਂ।

**ਮਾਨਯੋਗ ਸਪੀਕਰ** : ਇਹੀ ਗੱਲ ਤਾਂ ਗਵਰਨਰ ਐਡਰਸ ਤੇ ਕਰਨ ਲਈ ਕਿਹਾ ਸੀ, ਜੋ ਤੁਸੀਂ ਹੁਣ ਕਰ ਰਹੇ ਹੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਸਦੇ ਵਿਚ ਵੀ ਫਰਕ ਹੈ। ਇਹ ਭਾਸ਼ਣ ਇਕ ਸੈਟ ਹੁੰਦਾ ਹੈ। ਇਸ ਵਿਚ ਸਰਕਾਰ ਦੀਆਂ ਉਪਲਭਦੀਆਂ ਬਾਰੇ ਜ਼ਿਕਰ ਕੀਤਾ ਜਾਂਦਾ ਹੈ। ਮੇਰੀ, ਸਪੀਕਰ ਸਾਹਿਬ, ਆਪ ਜੀ ਨੂੰ ਥੋੜ੍ਹੀ ਜਿਹੀ ਰਿਕਵੈਸਟ ਹੈ ਕਿ ਆਪੋਜ਼ੀਸ਼ਨ ਦਾ ਵੀ ਪੂਰਾ ਖਿਆਲ ਰੱਖਿਆ ਜਾਵੇ। ਇਹ ਟਰਮੀਨੇਸ਼ਨ ਬਿਲ ਲੈ ਕੇ ਆਏ

ਸੀ, ਉਸ ਬਾਰੇ ਅਸੀਂ ਡੀਟੇਲ ਦੱਸਣੀ ਸੀ। ਜਿਹੜੇ ਜ਼ਰੂਰੀ ਮਸਲੇ ਹੁੰਦੇ ਹਨ, ਉਨ੍ਹਾਂ ਨੂੰ ਉਠਾਉਣ ਲਈ ਸਮਾਂ ਦਿਤਾ ਜਾਵੇ। ਅੰਤ ਵਿਚ ਮੈਂ ਗਵਰਨਰ ਸਾਹਿਬ ਦੇ ਭਾਸ਼ਣ ਦਾ ਵਿਰੋਧ ਕਰਦੀ ਹਾਂ ਅਤੇ ਆਪਣਾ ਸਥਾਨ ਲੈਂਦੀ ਹਾਂ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਸਪੀਕਰ ਸਾਹਿਬ, ਸਾਡੇ ਮਾਨਯੋਗ ਗਵਰਨਰ ਸਾਹਿਬ ਨੇ 19 ਮਾਰਚ ਨੂੰ ਇੱਥੇ ਆ ਕੇ ਹਾਊਸ ਨੂੰ ਐਡਰੈਸ ਕੀਤਾ। ਮੈਂ ਉਨ੍ਹਾਂ ਦਾ ਧੰਨਵਾਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ ਔਰ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਯੂਨਾਨੀਮਸਲੀ ਮਤਾ ਪਾਸ ਕਰਕੇ ਉਨ੍ਹਾਂ ਦਾ ਧੰਨਵਾਦ ਕਰਨ। ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਪਿਛਲੇ 5 ਸਾਲਾਂ ਦਾ ਜੋ ਡਾਰਕ ਪੀਰੀਅਡ ਸੀ, ਉਸਦਾ ਵੀ ਜ਼ਿਕਰ ਕੀਤਾ ਹੈ ਅਤੇ ਜੋ ਫਿਊਚਰ ਵਿਚ ਉਮੀਦ ਦੀ ਕਿਰਨ ਜਾਗਣੀ ਹੈ, ਉਸਦਾ ਵੀ ਉਨ੍ਹਾਂ ਨੇ ਜ਼ਿਕਰ ਕੀਤਾ ਹੈ।

ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਪੰਜਾਬ ਦੇ ਲੋਕਾਂ ਦਾ ਧੰਨਵਾਦੀ ਹਾਂ ਕਿਉਂਕਿ ਉਨ੍ਹਾਂ ਨੇ ਡੈਮੋਕਰੇਸੀ ਵਿਚ ਪੂਰਾ ਵਿਸ਼ਵਾਸ ਦਿਖਾਇਆ ਹੈ ਔਰ ਇਸ ਵਾਰ ਕਾਫ਼ੀ ਮਾਤਰਾ ਵਿਚ ਵੋਟਿੰਗ ਦੀ ਪਰਸੈਂਟੇਜ ਰਹੀ ਹੈ। ਇਸ ਤੋਂ ਇਲਾਵਾ ਅਮਨ ਤੇ ਸ਼ਾਂਤੀ ਨਾਲ ਇਲੈਕਸ਼ਨ ਹੋਏ ਹਨ। ਮੈਂ ਇਸ ਲਈ ਪੰਜਾਬ ਦੇ ਲੋਕਾਂ ਦਾ ਧੰਨਵਾਦੀ ਹਾਂ। (ਥੰਪਿੰਗ)

ਸਪੀਕਰ ਸਾਹਿਬ, ਸਾਹਮਣੇ ਬੈਠੀ ਪਾਰਟੀ ਇਹ ਆਸਾਂ ਲਗਾਈ ਬੈਠੀ ਸੀ ਕਿ ਸਾਡੀ ਸਰਕਾਰ ਹੀ ਫ਼ਿਰ ਆਵੇਗੀ। ਇਨ੍ਹਾਂ ਨੂੰ ਭਾਵੇਂ ਉਮੀਦ ਨਹੀਂ ਸੀ ਕਿ ਅਸੀਂ ਇਲੈਕਸ਼ਨ ਜਿੱਤ ਸਕਦੇ ਹਾਂ ਪਰ ਇਨ੍ਹਾਂ ਨੂੰ ਇਸ ਗੱਲ ਤੇ ਆਸ ਸੀ ਕਿ ਸਰਕਾਰੀ ਮਸ਼ੀਨਰੀ ਵਰਤਾਂਗੇ, ਕਾਲਾ ਧਨ ਵਰਤਾਂਗੇ ਔਰ ਵਾਇਲੈਂਸ ਕਰਾਂਗੇ ਤੇ ਫ਼ਿਰ ਸਾਡੀ ਇਲੈਕਸ਼ਨ ਵਿਚ ਕਾਮਯਾਬੀ ਹੋਵੇਗੀ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਕਾਂਸਪੀਰੇਸੀ ਵਿਚ ਸਭ ਤੋਂ ਮੇਨ ਹੱਥ ਪੰਜਾਬ ਦੇ ਡੀ.ਜੀ.ਪੀ. ਵਿਰਕ ਸਾਹਿਬ ਦਾ ਸੀ ਕਿਉਂਕਿ ਉਨ੍ਹਾਂ ਨੇ ਇਹ ਐਸ਼ਿਓਰੈਂਸ ਦਿਵਾਈ ਸੀ। ਕਿਉਂਕਿ ਅਫ਼ਸਰ ਬੜੇ ਹੁਸ਼ਿਆਰ ਹੁੰਦੇ ਹਨ, ਇਹ ਧੋਖੇ ਵਿਚ ਆ ਗਏ। ਜੇ ਅਫ਼ਸਰ ਹੀ ਸਰਕਾਰ ਬਣਾ ਸਕਦੇ ਹਨ ਤਾਂ ਫਿਰ ਕੰਮ ਕਰਨ ਦੀ ਕੀ ਲੋੜ ਹੈ। ਉਹ ਕਹਿੰਦਾ ਸੀ ਕਿ ਮੈਨੂੰ ਰੱਖੀ ਰੱਖੋ, ਜੋ ਕਹਿੰਦਾ ਹਾਂ, ਉਸੀ ਤਰ੍ਹਾਂ ਕਰੀ ਚਲੋ ਤੇ ਜੇ ਤੁਹਾਡੀ ਸਰਕਾਰ ਨਾ ਬਣੀ, ਫਿਰ ਮੈਂ ਜ਼ੁੰਮੇਵਾਰ ਹਾਂ। ਮੈਂ ਧੰਨਵਾਦੀ ਹਾਂ ਇਲੈਕਸ਼ਨ ਕਮਿਸ਼ਨ ਦਾ ਕਿ ਉਨ੍ਹਾਂ ਨੇ ਇਸ ਗੱਲ ਨੂੰ ਪੂਰੀ ਤਰ੍ਹਾਂ ਸਮਝ ਲਿਆ ਔਰ ਸਭ ਤੋਂ ਪਹਿਲਾਂ ਫੇਅਰ ਤੇ ਫ਼ਰੀ ਇਲੈਕਸ਼ਨ ਕਰਵਾਉਣ ਲਈ ਪੰਜਾਬ ਦਾ ਡੀ.ਜੀ.ਪੀ. ਤੇ ਹੋਰ ਅਫ਼ਸਰ ਬਦਲੇ। (ਥੰਪਿੰਗ) ਜੇ ਅਜਿਹਾ ਨਾ ਹੁੰਦਾ ਤਾਂ ਫਿਰ ਕੁਝ ਹੋਰ ਹੋਣਾ ਸੀ। ਸਪੀਕਰ ਸਾਹਿਬ, ਇੱਕ ਅੱਧੀ ਥਾਂ ਤੇ ਵਾਇਲੈਂਸ ਵੀ ਹੋਈ ਪਰ ਦੁਖ ਦੀ ਗੱਲ ਹੈ ਕਿ ਇਸ ਸਦਨ ਵਿਚ ਰਹਿ ਚੁੱਕੇ ਐਮ.ਐਲ.ਏ., ਜਿਨ੍ਹਾਂ ਤੇ ਕੇਸ ਚੱਲ ਰਿਹਾ ਹੈ, ਉਨ੍ਹਾਂ ਸਬੰਧੀ ਮੈਂ ਆਪਣੇ ਵਿਊ ਨਹੀਂ ਦੇਣਾ ਚਾਹੁੰਦਾ, ਉਨ੍ਹਾਂ ਦੇ ਬਿਆਸ ਹਲਕੇ ਵਿਚ ਵਾਇਲੈਂਸ ਹੋਈ ਔਰ ਇੱਕ ਬੇਗੁਨਾਹ ਜੋ ਕਿ ਬਾਹਰੋਂ ਵਿਦੇਸ਼ੋਂ ਆਇਆ ਸੀ, ਉਸ ਦੀ ਸ਼ਹਾਦਤ ਹੋ ਗਈ, ਉਸ ਨੂੰ ਗੋਲੀ

[ ਮੁੱਖ ਮੰਤਰੀ ]

ਮਾਰੀ ਗਈ। ਇਹ ਵਾਇਲੈਂਸ ਹੋਈ ਲੇਕਿਨ, ਸਪੀਕਰ ਸਾਹਿਬ, ਇਸ ਦੇ ਬਾਵਜੂਦ ਵੀ ਜੋ ਫੇਥ ਲੋਕਾਂ ਨੇ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਵਿਚ ਦਿਖਾਇਆ, ਮੈਂ ਉਸ ਵਾਸਤੇ ਪੰਜਾਬੀਆਂ ਦਾ ਰਿਣੀ ਹਾਂ। (ਥੰਪਿੰਗ) ਮੈਂ ਉਨ੍ਹਾਂ ਦਾ ਅਹਿਸਾਨ ਕਦੇ ਵੀ ਨਹੀਂ ਭੁੱਲ ਸਕਦਾ। ਸਪੀਕਰ ਸਾਹਿਬ, ਇਹ ਜੋ ਭਰੋਸਾ ਲੋਕਾਂ ਨੇ ਸਾਡੇ ਵਿਚ ਦਿਖਾਇਆ ਹੈ, ਇਹ ਅੱਜ ਹੀ ਨਹੀਂ ਦਿਖਾਇਆ ਬਲਕਿ ਕਈ ਇਲੈਕਸ਼ਨਾਂ ਵਿਚ ਦਿਖਾਇਆ ਹੈ। ਸਾਹਮਣੇ ਬੈਠੇ ਵੀਰਾਂ ਨਾਲ ਲੋਕਾਂ ਦਾ ਮੋਹ ਭੰਗ ਹੋਇਆ ਹੈ। ਪਿਛਲੀ ਵਾਰ ਅਸੈਂਬਲੀ ਦੀਆਂ ਇਲੈਕਸ਼ਨਾਂ ਤੋਂ ਬਾਅਦ ਜਦੋਂ ਇਨ੍ਹਾਂ ਦੀ ਸਰਕਾਰ ਬਣੀ ਸੀ ਤੇ ਥੋੜ੍ਹਾ ਚਿਰ ਬਾਅਦ ਹੀ ਲੋਕਾਂ ਨੇ ਇਨ੍ਹਾਂ ਦੀ ਕਾਰਗੁਜ਼ਾਰੀ, ਇਨ੍ਹਾਂ ਦੀ ਕਾਰਕਰਦਗੀ ਨੂੰ ਦੇਖਦਿਆਂ, ਇਨ੍ਹਾਂ ਦੇ ਸਰਕਾਰ ਚਲਾਉਣ ਦੇ ਵਤੀਰੇ ਨੂੰ ਦੇਖਦਿਆਂ, ਇਨ੍ਹਾਂ ਦੀ ਵਿੰਡਿਕਟਿਵ ਨੇਚਰ ਨੂੰ ਦੇਖਦਿਆਂ, ਸਾਰਾ ਕੁਝ ਵੇਖਦਿਆਂ ਪਾਰਲੀਮੈਂਟ ਦੀ ਇਲੈਕਸ਼ਨ ਵਿਚ 13 ਵਿਚੋਂ 11 ਸੀਟਾਂ ਸਾਨੂੰ ਜਿਤਾਈਆਂ। (ਥੰਪਿੰਗ) ਇਨ੍ਹਾਂ ਨੂੰ ਉਸ ਵਕਤ ਸਮਝਣਾ ਚਾਹੀਦਾ ਸੀ। ਚੰਗਾ ਲੀਡਰ ਉਹ ਹੁੰਦਾ ਹੈ ਜਿਹੜਾ ਲੋਕਾਂ ਦੀ ਨਬਜ਼ ਨੂੰ ਪਛਾਣੇ ਤੇ ਆਪਣਾ ਵਤੀਰਾ ਬਦਲੇ ਪਰ ਇਨ੍ਹਾਂ ਨੇ ਆਪਣਾ ਵਤੀਰਾ ਨਹੀਂ ਬਦਲਿਆ। ਫ਼ਿਰ ਇਲੈਕਸ਼ਨ ਆ ਗਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ। ਕਾਂਗਰਸ ਸਰਕਾਰ ਦਾ ਹੱਕ ਨਹੀਂ ਕਿ ਉਹ ਧਾਰਮਿਕ ਕੰਮਾਂ ਵਿਚ ਦਖਲ ਦੇਵੇ ਪਰ ਇਨ੍ਹਾਂ ਨੇ ਪੂਰਾ ਦਖਲ ਦਿੱਤਾ। ਸਰਕਾਰੀ ਮਸ਼ੀਨਰੀ ਵਰਤੀ, ਸਰਕਾਰੀ ਧਨ ਵਰਤਿਆ ਲੇਕਿਨ ਫਿਰ ਵੀ ਲੋਕਾਂ ਨੇ ਬਹੁਤ ਵੱਡਾ ਫਤਵਾ ਸ਼੍ਰੋਮਣੀ ਅਕਾਲੀ ਦਲ ਦੇ ਹੱਕ ਵਿਚ ਦਿੱਤਾ। ਮੈਂ ਇੱਥੇ ਇਹ ਗੱਲ ਕਰਨੀ ਚਾਹੁੰਦਾ ਹਾਂ, ਜੋ ਮੈਂ ਇਨ੍ਹਾਂ ਤੋਂ ਐਕਸਪੈਕਟ ਨਹੀਂ ਕਰ ਸਕਦਾ ਹਾਂ। ਬੀਬੀ ਜੀ ਪੁਰਾਣੇ ਮੈਂਬਰ ਹਨ। ਇਨ੍ਹਾਂ ਨੇ ਭੈਣ ਜਗੀਰ ਕੌਰ ਨੂੰ ਡੇਰੇ ਵਾਲੀ ਦੱਸਿਆ।

ਸਪੀਕਰ ਸਾਹਿਬ, ਇਨ੍ਹਾਂ ਨੂੰ ਇਤਿਹਾਸ ਦਾ ਪਤਾ ਨਹੀਂ ਕਿ ਕੀ ਇਤਿਹਾਸ ਹੈ। ਬੀਬੀ ਜੀ, ਜੇ ਤੁਹਾਨੂੰ ਨਹੀਂ ਪਤਾ ਤਾਂ ਮੈਂ ਤੁਹਾਨੂੰ ਦੱਸਦਾ ਹਾਂ। ਇਹ ਬਾਬਾ ਪ੍ਰੇਮ ਸਿੰਘ ਮੁਰਾਰੇ ਵਾਲਿਆਂ ਦੀ ਗੱਦੀ ਹੈ, ਜਿਹੜੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਅਤੇ ਇਸ ਸਦਨ ਦੇ ਵੀ ਮੈਂਬਰ ਰਹੇ ਹਨ। ਫਿਰ ਬਾਬਾ ਹਰਨਾਮ ਸਿੰਘ ਜੀ, ਜਿਹੜੇ ਬੀਬੀ ਜਾਗੀਰ ਕੌਰ ਜੀ ਦੇ ਫਾਦਰ-ਇਨ-ਲਾਅ ਹਨ, ਉਹ ਵੀ ਇਸ ਹਾਊਸ ਦੇ ਐਮ.ਐਲ.ਏ. ਰਹੇ ਹਨ ਅਤੇ ਮਨਿਸਟਰ ਵੀ ਰਹੇ ਹਨ। ਬਾਬਾ ਪ੍ਰੇਮ ਸਿੰਘ ਜੀ ਨੇ ਜੋ ਧਾਰਮਿਕ ਅਤੇ ਤਾਲੀਮ ਦੇ ਸਿਲਸਿਲੇ ਵਿਚ ਸਕੂਲ ਖੋਲ੍ਹੇ, ਕਾਲਜ ਖੋਲ੍ਹੇ, ਮੇਰਾ ਖਿਆਲ ਹੈ ਕਿ ਪੰਜਾਬ ਦਾ ਕੋਈ ਵੀ ਲੀਡਰ ਜਾਂ ਕੋਈ ਹੋਰ ਇਸ ਤਰ੍ਹਾਂ ਖੋਲ੍ਹ ਹੀ ਨਹੀਂ ਸਕਦਾ। ਜਦੋਂ ਅਸੀਂ ਪਾਰਲੀਮੈਂਟ ਦੀਆਂ ਸੀਟਾਂ ਜਿੱਤੇ ਸੀ, ਉਦੋਂ ਪਤਾ ਹੈ ਤੁਸੀਂ ਅਸੈਂਬਲੀ ਦੀਆਂ ਕਿੰਨੀਆਂ ਸੀਟਾਂ ਹਾਰੇ ਸੀ, 85 । 85 ਸੈਗਮੰਟ ਵਿਚ ਤੁਸੀਂ ਹਾਰੇ ਸੀ...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਪੁਆਇੰਟ ਆਫ਼ ਕਲੈਰੀਫਿਕੇਸ਼ਨ।

ਮਾਨਯੋਗ ਸਪੀਕਰ : ਪਹਿਲਾਂ ਨਾਲੇ ਤੁਸੀਂ ਆਪ ਹੀ ਕਹਿੰਦੇ ਸੀ ਕਿ ਇੰਟਰੱਪਟ ਨਾ ਕਰੀਏ।

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ : ** ** ** **

**Mr. Speaker :** This is no Point of Order.

ਮੁੱਖ ਮੰਤਰੀ : ਬੀਬੀ ਜੀ, ਇਹ ਕਿਹੋ ਜਿਹੀ ਗੱਲ ਹੈ। ਤੁਹਾਨੂੰ ਲਾਹ ਕੇ ਅਮਰਿੰਦਰ ਸਿੰਘ ਆ ਜਾਂਦਾ ਹੈ। ਅੱਜ ਤੁਸੀਂ ਉਸ ਨੂੰ ਲਾਹ ਕੇ ਆ ਗਏ ਹੋ। ਤੁਸੀਂ ਬੇਸ਼ੱਕ ਨਹੀਂ ਮੰਨਦੇ ਲੇਕਿਨ ਸਾਡੀ ਰਾਜਨੀਤੀ ਅਤੇ ਧਰਮ ਇੱਕ ਹਨ। (ਥੰਪਿੰਗ) ਇਹ ਮੈਂ ਕਹਿੰਦਾ ਹਾਂ। ਜਿਹੜੇ ਪ੍ਰਾਪੇਗੰਡਾ ਕਰਦੇ ਹਨ ਕਿ ਧਰਮ ਅਤੇ ਸਿਆਸਤ ਅੱਡ ਅੱਡ ਹੋਣੇ ਚਾਹੀਦੇ ਹਨ, ਮੈਂ ਕਹਿੰਦਾ ਹਾਂ ਕਿ ਜੇਕਰ ਧਰਮ ਦੀਆਂ ਗੱਲਾਂ ਦਾ ਅਸਰ ਬੰਦਾ ਮੰਨ ਲਵੇ ਤਾਂ ਰਾਮ ਰਾਜ ਹੋ ਸਕਦਾ ਹੈ। ਭਗਵਾਨ ਰਾਮ ਕਿੰਨੇ ਮਹਾਨ ਸਨ ਔਰ ਅੱਜ ਵੀ ਉਨ੍ਹਾਂ ਦੀ ਮਿਸਾਲ ਦਿੱਤੀ ਜਾਂਦੀ ਹੈ ਕਿ ਰਾਮ ਰਾਜ ਸੀ। ਜੇ ਇਸ ਤਰ੍ਹਾਂ ਦੀਆਂ ਧਾਰਮਿਕ ਸ਼ਖਸੀਅਤਾਂ ਆਉਣ ਤਾਂ ਬੜਾ ਚੰਗਾ ਰਾਜ ਹੋ ਸਕਦਾ ਹੈ।

ਬੀਬੀ ਜੀ, ਤੁਹਾਡਾ ਸਫਾਇਆ ਹੋ ਜਾਣਾ ਸੀ। ਮੇਰਾ ਖਿਆਲ ਹੈ ਕਿ ਇਥੇ ਇਸ ਕਾਰੀਡੋਰ (ਆਪੋਜ਼ੀਸ਼ਨ ਬੈਂਚਾਂ ਦੀਆਂ ਪਹਿਲੀਆਂ ਦੋ-ਤਿੰਨ ਲਾਈਨਾਂ ਵੱਲ ਇਸ਼ਾਰਾ ਕਰਦੇ ਹੋਏ) ਤੱਕ ਸੀਮਿਤ ਰਹਿ ਜਾਣਾ ਸੀ। ਮੈਂ ਇੱਕ ਗੱਲ ਕਹਿੰਦਾ ਹਾਂ, ਮੈਂ ਹਾਊਸ ਵਿਚ ਗਲਤ ਗੱਲ ਨਹੀਂ ਕਹਿਣਾ ਚਾਹੁੰਦਾ। ਮੇਰੀ ਗੱਲ ਜੇ ਫੈਕਟਸ ਤੋਂ ਪਾਸੇ ਹੋਵੇ ਤਾਂ ਕੋਈ ਆਖ ਸਕਦਾ ਹੈ ਕਿ ਤੁਹਾਡੀ ਗੱਲ ਗਲਤ ਹੈ। ਮੈਂ ਗਲਤ ਗੱਲ ਨਹੀਂ ਕਰਦਾ, ਇਹ ਤੁਹਾਨੂੰ ਵੀ ਪਤਾ ਹੈ। ਮਾਝੇ ਅਤੇ ਦੁਆਬੇ ਦੇ ਅਸੀਂ ਧੰਨਵਾਦੀ ਹਾਂ। ਮੇਰਾ ਖਿਆਲ ਹੈ ਪੰਜਾਬ ਦੀ ਹਿਸਟਰੀ ਵਿਚ ਇਹ ਰਿਕਾਰਡ ਤੋੜ ਗੱਲ ਹੋਈ ਹੈ। 52 ਵਿਚੋਂ 43 ਸੀਟਾਂ ਅਸੀਂ ਜਿੱਤੇ ਹਾਂ। (ਥੰਪਿੰਗ) ਅਸੀਂ ਇਸ ਤੋਂ ਵੀ ਜ਼ਿਆਦਾ ਧੰਨਵਾਦੀ ਹਾਂ ਵੱਡੇ ਸ਼ਹਿਰਾਂ ਦੇ, ਭਾਵੇਂ ਲੁਧਿਆਣਾ ਹੈ, ਭਾਵੇਂ ਜਲੰਧਰ ਹੈ ਅਤੇ ਭਾਵੇਂ ਅੰਮ੍ਰਿਤਸਰ ਹੈ। ਲੁਧਿਆਣੇ ਦੀਆਂ ਚਾਰ ਸੀਟਾਂ ਵਿਚੋਂ ਅਸੀਂ ਚਾਰੇ ਜਿੱਤੇ ਹਾਂ। ਜਲੰਧਰ ਦੀਆਂ ਚਾਰ ਸੀਟਾਂ ਵਿਚੋਂ ਅਸੀਂ ਚਾਰੇ ਜਿੱਤੇ ਹਾਂ। ਮੈਂ ਕਿਸੇ ਦਾ ਨਾਮ ਨਹੀਂ ਲੈਣਾ ਚਾਹੁੰਦਾ ਪਰ ਉਥੇ ਕਈ ਅਜਿਹੇ ਸੱਜਣ ਸਨ, ਜਿਹੜੇ ਕਹਿੰਦੇ ਸੀ ਕਿ ਸਾਨੂੰ ਤਾਂ ਰੱਬ ਵੀ ਨਹੀਂ ਹਰਾ ਸਕਦਾ। ਉਹ ਅੱਜ ਇਸ ਹਾਊਸ ਦੇ ਮੈਂਬਰ ਨਹੀਂ ਹਨ। ਅੰਮ੍ਰਿਤਸਰ ਵਿਚੋਂ ਵੀ ਅਸੀਂ ਚਾਰ ਵਿਚੋਂ ਤਿੰਨ ਸੀਟਾਂ ਜਿੱਤੇ ਹਾਂ। ਇਹੋ ਟਰੈਂਡ ਦੁਆਬੇ ਅਤੇ ਮਾਝੇ ਨੇ ਰੱਖਿਆ ਸੀ। ਸਾਰੇ ਮਾਲਵੇ ਵਿਚ ਇਸ ਤੋਂ ਵੀ ਵੱਡਾ ਟਰੈਂਡ ਹੋਣਾ ਸੀ ਪਰ ਮੈਂ ਇਹੋ ਜਿਹੀ ਗੱਲ ਨਹੀਂ ਕਰਨੀ ਚਾਹੁੰਦਾ। ਮੈਂ ਸਭ ਦਾ ਸਤਿਕਾਰ ਕਰਦਾ ਹਾਂ। ਜੱਸੀ ਸਾਹਿਬ ਨੂੰ ਸਭ ਪਤਾ ਹੈ ਜੋ ਕੁਝ ਹੋਇਆ ਹੈ। ਤੁਹਾਡਾ ਤਾਂ ਮਾਲਵੇ ਵਿਚ ਕੋਈ ਪੋਲਿੰਗ ਏਜੰਟ ਬਣਨ ਨੂੰ ਤਿਆਰ ਨਹੀਂ ਸੀ। ਇਹ ਤਾਂ ਪਤਾ ਨਹੀਂ ਤੁਸੀਂ ਕੀ ਪੁੰਨ ਕੀਤੇ

** Expunged as ordered by the Chair.

[ ਮੁੱਖ ਮੰਤਰੀ ]

ਹੋਣੇ ਹਨ ਕਿ ਤੁਹਾਨੂੰ ਇਹੋ ਜਿਹੀ ਮਦਦ ਮਿਲ ਗਈ ਨਹੀਂ ਤਾਂ ਬੀਬੀ ਜੀ ਤੁਸੀਂ ਵੀ ਨਹੀਂ ਆਉਣਾ ਸੀ। ਗੁੱਸਾ ਨਾ ਕਰਿਓ। ਕਿੰਨੀਆਂ ਕੁ ਵੋਟਾਂ ਤੋਂ ਤੁਸੀਂ ਜਿੱਤੇ, ਸਿਰਫ 250 ਤੇ। ਢਾਈ ਸੌ ਵੋਟਾਂ ਤੇ, ਉਹ ਵੀ ਜਿਹੜਾ ਬੰਦਾ ਕਦੇ ਉਸ ਹਲਕੇ ਤੋਂ ਅਸੈਂਬਲੀ ਸੀਟ ਦੀ ਚੋਣ ਨਹੀਂ ਲੜਿਆ। ਬਾਹਰੋਂ ਆ ਕੇ 20 ਦਿਨਾਂ ਵਿਚ ਲੜਾਈ ਲੜੀ ਔਰ ਚਿਤ ਕਰ ਦਿੱਤਾ...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਤੁਹਾਡਾ ਡੇਰਾ ਵੀ ਉਥੇ ਹੀ ਸੀ।

**ਮੁੱਖ ਮੰਤਰੀ** : ਮੈਂ ਤਾਂ ਉਨਾ ਹੀ ਉਥੇ ਗਿਆ ਹਾਂ ਜਿੰਨਾ ਹਰ ਹਲਕੇ ਵਿਚ ਗਿਆ ਹਾਂ ਵੈਸੇ ਦਿਲੋਂ ਮੇਰੀ ਤੁਹਾਡੇ ਨਾਲ ਹਮਦਰਦੀ ਸੀ।... (ਹਾਸਾ) ...ਤੁਸੀਂ ਕਿਉਂ ਹਾਰੇ ਹੋ, ਇਹ ਸੋਚਿਆ ਕਰੋ। ਇਥੇ ਹਾਊਸ ਵਿਚ ਆ ਕੇ ਝੂਠੇ ਟੂਲੇ ਨਾ ਮਾਰੋ। ਦਸ ਦਿਨ ਪੰਜਾਬ ਵਿਚੋਂ ਬਾਹਰ ਜਾਓ। ਬਾਹਰ ਚਲੇ ਜਾਓ, ਮਹਾਰਾਜਾ ਸਾਹਿਬ ਇਥੇ ਹੈ ਨਹੀਂ, ਉਹ ਖਾਲੀ ਹੈ। ਉਸ ਖਾਲੀ ਜਗ੍ਹਾ ਤੇ ਜਾ ਕੇ ਸੋਚੋ ਕਿ ਤੁਸੀਂ ਕਿਉਂ ਹਾਰੇ ਹੋ। ਤੁਸੀਂ ਹਾਰੇ ਕਿਉਂ ਹੋ, ਇਸ ਬਾਰੇ ਸੋਚਣਾ ਚਾਹੀਦਾ ਹੈ। ਸਾਡੇ ਵਿਚ ਵੀ ਕਮੀ ਹੋ ਸਕਦੀ ਹੈ, ਸਾਨੂੰ ਵੀ ਸੋਚਣਾ ਚਾਹੀਦਾ ਹੈ। ਇੱਕ ਜਿਹੜੀ ਤੁਹਾਡੀ ਸਰਕਾਰ ਸੀ, ਉਸ ਦੇ ਵਿਚ ਅਕਸੈਸ ਹੀ ਨਹੀਂ ਸੀ ਔਰ ਉਥੇ ਕੋਈ ਬੰਦਾ ਜਾ ਹੀ ਨਹੀਂ ਸੀ ਸਕਦਾ। ਇਹ ਡੈਮੋਕਰੇਸੀ ਹੈ ਔਰ ਲੋਕਾਂ ਦੀ ਸਰਕਾਰ ਹੈ ਪਰ ਜੇਕਰ ਉਥੇ ਲੋਕਾਂ ਨੂੰ ਮੁੱਖ ਮੰਤਰੀ ਹੀ ਨਾ ਮਿਲੇ ਤਾਂ ਫਿਰ ਉਹ ਪਾਰਟੀ ਕਿਸ ਤਰ੍ਹਾਂ ਜਿੱਤ ਪ੍ਰਾਪਤ ਕਰ ਸਕਦੀ ਹੈ। ਲੋਕਾਂ ਦਾ ਵਿਚਾਰਿਆਂ ਦਾ ਕੀ ਹੈ, ਉਨ੍ਹਾਂ ਨੇ ਤਾਂ ਆਪਣੇ ਆਪ ਹੀ ਜਾਣਾ ਛੱਡ ਦਿੱਤਾ ਸੀ। ਐਮ.ਐਲ.ਏ. ਵੀ ਨਹੀਂ ਸਨ ਜਾ ਸਕਦੇ। ਰਾਜਪੁਰਾ ਤੋਂ ਖੁਰਾਨਾ ਸਾਹਿਬ ਹਨ ਔਰ ਮੇਰਾ ਖਿਆਲ ਹੈ ਕਿ ਬੀਬੀ ਜੀ ਇਹ ਤੁਹਾਡੇ ਸਭ ਤੋਂ ਵਧੀਆ ਸਾਥੀ ਸਨ ਔਰ ਤੁਹਾਡੇ ਸੁਨੇਹੇ ਮੇਰੇ ਕੋਲ ਇਹ ਹੀ ਲੈ ਕੇ ਆਉਂਦੇ ਸਨ, (ਹਾਸਾ) ਲੇਕਿਨ ਉਹ ਇਧਰ ਕਿਉਂ ਆਏ, ਤੁਹਾਨੂੰ ਕਿਉਂ ਛੱਡਿਆ? ਉਸ ਦਾ ਇਕ ਹੀ ਕਾਰਨ ਸੀ ਕਿ ਉਨ੍ਹਾਂ ਵਲੋਂ ਸੀ.ਐਮ. ਕੋਲੋਂ ਪੰਜ ਸਾਲ ਮਿਲਣ ਦੇ ਲਈ ਟਾਈਮ ਮੰਗਿਆ ਜਾਂਦਾ ਰਿਹਾ, ਕੋਈ ਕੰਮ ਨਹੀਂ ਸੀ, ਸਿਰਫ਼ ਮਿਲਣਾ ਸੀ, ਪਰ ਉਹ ਨਹੀਂ ਮਿਲਿਆ। (ਰੂਲਿੰਗ ਪਾਰਟੀ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਸਾਨੂੰ ਸ਼ਰਮ ਆਉਂਦੀ ਸੀ, ਜਦੋਂ ਸਾਡੇ ਹਰਿਆਣੇ ਵਾਲੇ ਸੀ.ਐਮ. ਦੇ ਪਾਸੇ ਗੱਡੀਆਂ, ਬੰਦੇ ਅਤੇ ਲੋਕ ਇਕੱਠੇ ਹੋਏ ਹੁੰਦੇ ਸਨ ਪਰ ਸਾਡੇ ਵਾਲੇ ਪਾਸੇ ਤਾਂ ਇਸ ਤਰ੍ਹਾਂ ਹੁੰਦਾ ਸੀ, ਜਿਸ ਤਰ੍ਹਾਂ ਕੋਈ ਕਬਰਿਸਤਾਨ ਹੁੰਦਾ ਹੈ। ਕੋਈ ਬੰਦਾ ਜਾਂਦਾ ਹੀ ਨਹੀਂ ਸੀ, ਦਫ਼ਤਰ ਕੋਈ ਬੰਦਾ ਨਹੀਂ ਸੀ। ਇੱਕ ਚੀਜ਼ ਤਾਂ ਉਨ੍ਹਾਂ ਨੇ ਚੰਗੀ ਕਰ ਦਿੱਤੀ ਹੈ ਕਿ ਦਫ਼ਤਰ ਚੰਗਾ ਬਣਾ ਦਿੱਤਾ ਹੈ। ਇਸ ਦੇ ਲਈ ਮੈਂ ਧੰਨਵਾਦ ਕਰਦਾ ਹਾਂ ਪਰ ਉਦੋਂ ਤਾਂ ਕਹਿੰਦੇ ਸਨ ਕਿ ਉਥੇ ਬਾਰ ਵੀ ਹੈ, ਪਰ ਮੈਨੂੰ ਤਾਂ ਉਹ ਦਿਖੀ ਨਹੀਂ। (ਹਾਸਾ) ਸਪੀਕਰ ਸਾਹਿਬ, ਇਹ ਜਿਹੜੀ ਸਰਕਾਰ ਆਈ ਹੈ, ਇਹ ਡੈਮੋਕਰੇਟਿਕ ਸਰਕਾਰ ਹੈ ਔਰ ਜਿਥੇ 9 ਸੈਕਟਰ ਦੇ ਵਿਚ ਮੈਂ ਰਹਿੰਦਾ ਹਾਂ ਤਾਂ ਉਥੇ ਮੇਰੇ ਘਰ ਦਾ ਦਰਵਾਜ਼ਾ ਖੁਲ੍ਹਾ ਹੁੰਦਾ ਹੈ; ਕੋਈ ਆਵੇ ਕੋਈ ਜਾਵੇ ਕੋਈ ਰੁਕਾਵਟ ਨਹੀਂ ਹੈ। ਮੈਂ ਆਪਣੇ ਦਫ਼ਤਰ ਵਿਚ ਵੀ ਇੱਕ ਨਿਸ਼ਚਿਤ ਪ੍ਰੋਗਰਾਮ ਬਣਾਇਆ ਹੈ ਕਿ ਤਿੰਨ ਦਿਨ ਮੈਂ

ਸਕੱਤਰੇਤ ਵਿਚ ਰਹਾਂਗਾ ਅਤੇ ਉਸ ਦੌਰਾਨ ਐਮ.ਐਲ.ਏ ਸਾਹਿਬਾਨ ਕਿਸੇ ਵੀ ਪਾਰਟੀ ਦੇ ਹੋਣ, 11.00 ਵਜੇ ਤੋਂ ਲੈ ਕੇ 12.00 ਵਜੇ ਤੱਕ ਇੱਕ ਘੰਟਾ ਸਿਰਫ ਐਮ.ਐਲ.ਏ. ਸਾਹਿਬਾਨ, ਐਮ.ਪੀ.ਸਾਹਿਬਾਨ ਜਾਂ ਪੁਲੀਟੀਕਲ ਲੀਡਰਜ਼ ਨੂੰ ਟਾਈਮ ਦਿਆਂਗਾ। ਮੈਂ ਅਗਲੇ ਤਿੰਨਾਂ ਮਹੀਨਿਆਂ ਦਾ ਸਾਰਾ ਪ੍ਰੋਗਰਾਮ, ਚਾਹੇ ਉਹ ਕਿੰਨਾ ਵੀ ਇੰਪਾਰਟੈਂਟ ਹੋਵੇ, ਛੱਡ ਦਿੱਤਾ ਕਿਉਂਕਿ ਮੇਰੇ ਦਿਲ ਦੇ ਵਿਚ ਪਬਲਿਕ ਦੇ ਨੁਮਾਇੰਦਿਆਂ ਪ੍ਰਤੀ ਬੜਾ ਸਤਿਕਾਰ ਹੈ। ਜੇਕਰ ਐਮ.ਐਲ.ਏ. ਜਾਂ ਐਮ.ਪੀ. ਦੇ ਵਿਚ ਇਹ ਗੱਲ ਆ ਜਾਵੇ ਕਿ ਸਾਡਾ ਮੁੱਖ ਮੰਤਰੀ ਸਾਨੂੰ ਮਿਲਦਾ ਨਹੀਂ ਤਾਂ ਮੇਰਾ ਖਿਆਲ ਹੈ ਕਿ ਇਸ ਤੋਂ ਵੱਡੀ ਹੋਰ ਕੋਈ ਲਾਹਨਤ ਨਹੀਂ ਹੈ। ਬੀਬੀ ਜੀ ਕਹਿੰਦੇ ਸੀ ਕਿ ਬਾਦਲ ਨੂੰ ਦੋ ਗੱਲਾਂ ਨਹੀਂ ਭੁੱਲਦੀਆਂ, ਇੱਕ ਫੋਕਲ ਪੁਆਇੰਟ ਅਤੇ ਦੂਜਾ ਮੇਰਾ ਖਿਆਲ ਹੈ ਕਿ ਆਦਰਸ਼ ਸਕੂਲਾਂ ਦੇ ਬਾਰੇ ਕਿਹਾ ਸੀ। ਇਹ ਸੰਗਤ ਦਰਸ਼ਨ ਭੁੱਲ ਗਏ ਸੀ, ਉਹ ਵੀ ਆਖ ਦੇਣਾ ਸੀ। ਸੰਗਤ ਦਰਸ਼ਨ ਕੀ ਚੀਜ਼ ਹੈ? ਜਿਹੜਾ ਇੱਕ ਚੀਫ ਮਨਿਸਟਰ ਹੈ ਉਸ ਦੀ ਇਹ ਡਿਊਟੀ ਹੈ ਕਿ ਜਦੋਂ ਤੱਕ ਤੁਸੀਂ ਲੋਕਾਂ ਦੇ ਵਿਚ ਨਹੀਂ ਜਾਓਗੇ, ਉਦੋਂ ਤੱਕ ਲੋਕਾਂ ਦੀਆਂ ਤਕਲੀਫ਼ਾਂ ਨਹੀਂ ਸਮਝ ਸਕਦੇ। ਇਸ ਦਾ ਇਹ ਮਤਲਬ ਨਹੀਂ ਕਿ ਤੁਸੀਂ ਪੈਸੇ ਵੰਡਣ ਜਾਣਾ ਹੈ, ਇਹ ਹੋਰ ਚੀਜ਼ ਹੈ। ਅਸਲੀ ਗੱਲ ਹੈ ਕਿ 90% ਤਕਲੀਫ਼ਾਂ ਤੁਹਾਨੂੰ ਉਥੋਂ ਸਮਝ ਆਉਂਦੀਆਂ ਹਨ ਜਿਹੜੀਆਂ ਕਿ ਪੈਸੇ ਤੋਂ ਬਿਨਾ ਹੱਲ ਹੋ ਸਕਦੀਆਂ ਹਨ। ਇਹ ਤਕਲੀਫਾਂ ਤਾਂ ਹੀ ਹੱਲ ਹੋ ਸਕਦੀਆਂ ਹਨ ਜੇਕਰ ਸਰਕਾਰ, ਅਫ਼ਸਰ ਅਤੇ ਜਨਤਾ ਇਕੱਠੇ ਬੈਠੇ ਹੋਣ। (ਥੰਪਿੰਗ) ਇਹ ਤਿੰਨ ਪਹੀਏ ਹਨ, ਇਕ ਸੁਸਾਇਟੀ ਦੇ। ਜੇਕਰ ਸਰਕਾਰ, ਅਫ਼ਸਰ ਤੇ ਜਨਤਾ ਦਾ ਇਕੱਠਿਆਂ ਦਾ ਬੈਠ ਕੇ ਤਾਲਮੇਲ ਨਹੀਂ ਹੋਵੇਗਾ ਤਾਂ ਇਹ ਡੈਮੋਕਰੇਸੀ ਸਕਸੈਸਫੁੱਲ ਨਹੀਂ ਹੋਣੀ। ਭਾਵੇਂ ਕਿੰਨੀ ਨੁਕਤਾਚੀਨੀ ਕਰੋ, ਮੈਂ ਸੰਗਤ ਦਰਸ਼ਨ ਕਰਾਂਗਾ। ਇੱਕ ਇੱਕ ਪਿੰਡ ਵਿਚ, ਸ਼ਹਿਰ ਦੇ ਹਰ ਇੱਕ ਵਾਰਡ ਦੇ ਵਿਚ ਜਾਵਾਂਗਾ। (ਥੰਪਿੰਗ) ਇਹ ਸਾਥੀ ਲੁਧਿਆਣੇ ਵਾਲੇ ਬੈਠੇ ਹਨ, ਇਨ੍ਹਾਂ ਨੂੰ ਪੁੱਛੋ ਕਿ ਮੈਂ ਕਿਸ ਵਾਰਡ ਦੇ ਵਿਚ ਨਹੀਂ ਗਿਆ। ਮੈਂ ਪਿੰਡਾਂ ਦੇ ਵਿਚ ਅਤੇ ਸ਼ਹਿਰਾਂ ਦੇ ਹਰ ਵਾਰਡ ਦੇ ਵਿਚ ਗਿਆ ਹਾਂ। ਬੀਬੀ ਜੀ, ਚੰਗੀਆਂ ਗੱਲਾਂ ਨੂੰ ਸਰਾਹਿਆ ਕਰੋ। ਜਿਵੇਂ ਫੋਕਲ ਪੁਆਇੰਟ ਜੇ ਅੱਜ ਨਾ ਹੁੰਦੇ ਤਾਂ ਜਿਹੜੀਆਂ ਜਿਣਸਾਂ ਹਨ, ਉਨ੍ਹਾਂ ਦੇ ਅੱਜ ਮੰਡੀਆਂ ਦੇ ਵਿਚ ਏਨੇ ਅੰਬਾਰ ਲੱਗ ਜਾਂਦੇ ਜਿਹੜੇ ਕਿ ਮੰਡੀਆਂ ਦੇ ਵਿਚੋਂ ਚੁੱਕਣੇ ਬਹੁਤ ਔਖੇ ਹੋ ਜਾਂਦੇ। ਅਸੀਂ ਤਾਂ ਇਨ੍ਹਾਂ ਫੋਕਲ ਪੁਆਇੰਟਾਂ ਦੇ ਲਈ ਸਪੈਸ਼ਲ ਰਿਆਇਤਾਂ ਦੇਣ ਦੀ ਗੱਲ ਵੀ ਕੀਤੀ ਸੀ, ਜਿਸ ਕਰਕੇ ਕਈ ਲੋਕਾਂ ਨੇ ਇਨ੍ਹਾਂ ਫੋਕਲ ਪੁਆਇੰਟਾਂ ਉਤੇ ਇੰਡਸਟਰੀਆਂ ਵੀ ਲਗਾਈਆਂ। ਹੁਣ ਸਪੀਕਰ ਸਾਹਿਬ, ਮੈਂ ਕੁਰੱਪਸ਼ਨ ਦੀ ਗੱਲ ਕਰਦਾ ਹਾਂ। ਅੱਜ ਸਾਡੇ ਮੁਲਕ ਦੇ ਵਿਚ ਕੁਰੱਪਸ਼ਨ ਬਹੁਤ ਡੂੰਘੀਆਂ ਜੜ੍ਹਾਂ ਬਣਾ ਚੁੱਕੀ ਹੈ, ਕੈਂਸਰ ਦਾ ਰੂਪ ਧਾਰਨ ਕਰ ਚੁੱਕੀ ਹੈ। ਆਪਾਂ ਲੋਕ ਹੇਠਾਂ ਜਿਵੇਂ ਪਟਵਾਰੀਆਂ ਨੂੰ ਆਖੀ ਜਾਂਦੇ ਹਾਂ ਪਰ ਸਭ ਤੋਂ ਪਹਿਲਾਂ ਜੇਕਰ ਕੁਰੱਪਸ਼ਨ ਖ਼ਤਮ ਕਰਨੀ ਹੈ ਤਾਂ ਇਹ ਉਤਲੇ ਲੈਵਲ ਤੇ ਹੋਣੀ ਹੈ। ਇਸ ਸਬੰਧੀ ਇਕ ਮੈਸੇਜ਼ ਜਾਵੇ, ਸਭ ਨੂੰ ਪਤਾ ਹੋਵੇ ਕਿ ਜਿਹੜਾ ਕੁਰੱਪਟ ਹੈ, ਉਸ ਨੂੰ ਬਖਸ਼ਿਆ ਨਹੀਂ ਜਾਵੇਗਾ ਤਾਂ ਫਿਰ ਹੇਠਾਂ ਅਜਿਹਾ ਕੋਈ ਨਹੀਂ ਕਰ

[ ਮੁੱਖ ਮੰਤਰੀ ]

ਸਕਦਾ। ਸਪੀਕਰ ਸਾਹਿਬ, ਮੇਰੇ ਸਾਮ੍ਹਣੇ ਜੋ ਸਰਕਾਰ ਬੈਠੀ ਹੈ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਇਹ ਇਕੋ ਪੁਆਇੰਟ ਤੇ ਬਣੀ ਹੈ ਕਿਉਂਕਿ ਲੋਕ ਉਸ ਵੇਲੇ ਭੋਲੇ ਸਨ। ਉਨ੍ਹਾਂ ਨੂੰ ਕਿਹਾ ਗਿਆ ਕਿ ਅਸੀਂ ਕੁਰੱਪਸ਼ਨ ਬੰਦ ਕਰ ਦੇਵਾਂਗੇ, ਮੈਂ ਬੜੀ ਟਰਾਂਸਪੇਰੈਂਟ ਐਡਮਨਿਸਟ੍ਰੇਸ਼ਨ ਦੇਵਾਂਗਾ। ਪਰ ਅੰਤ ਵਿਚ ਜੋ ਨਤੀਜਾ ਨਿਕਲਿਆ, ਕੀ ਹੋਇਆ, ਉਹ ਤੁਹਾਡੇ ਸਾਮ੍ਹਣੇ ਹੈ। ਕੁਰੱਪਸ਼ਨ ਨਹੀਂ ਹੋਈ, ਮੈਗਾ ਕੁਰੱਪਸ਼ਨ ਹੋਈ ਹੈ। ਮੈਂ ਕਹਿ ਸਕਦਾ ਹਾਂ ਕਿ ਗਿੰਨੀਜ਼ ਬੁੱਕ ਵਰਲਡ ਦੀ ਅਜਿਹੀ ਬੁੱਕ ਹੈ, ਜਿਸ ਵਿਚ ਜੇ ਕਿਸੇ ਨੇ ਵੱਡਾ ਕੰਮ ਕੀਤਾ ਹੁੰਦਾ ਹੈ, ਉਹ ਲਿਖਿਆ ਜਾਂਦਾ ਹੈ। ਉਸ ਵਿਚ ਮਾੜਾ ਕੰਮ ਕਰਨ ਬਾਰੇ ਮੇਰਾ ਖਿਆਲ ਹੈ ਇਹ ਲਿਖਿਆ ਜਾਵੇਗਾ ਕਿ ਦੁਨੀਆਂ ਵਿਚ ਜੇਕਰ ਕੋਈ ਕੁਰੱਪਟ ਹਕੂਮਤ ਹੋਈ ਹੈ ਤਾਂ ਉਹ ਇਸ ਪੰਜਾਬ ਵਿਚ ਹੋਈ ਹੈ। ਸਪੀਕਰ ਸਾਹਿਬ, ਇਹ ਜੋ ਕੁਰੱਪਸ਼ਨ ਹੈ, ਇਹ ਕੁਰੱਪਸ਼ਨ ਨਹੀਂ ਇਹ ਪੰਜਾਬ ਦੇ ਲੋਕਾਂ ਨਾਲ ਧੋਖਾ ਹੈ, ਪੰਜਾਬ ਦੇ ਐਕਸਚੈਕਰ ਨਾਲ ਧੋਖਾ ਹੈ। ਜਿਹੜਾ ਪੈਸਾ ਪੰਜਾਬ ਦੇ ਖਜ਼ਾਨੇ ਵਿਚ ਆਉਣਾ ਹੈ, ਉਹ ਹੋਰ ਪਾਸੇ ਚਲਾ ਜਾਵੇ ਤਾਂ ਡਿਵੈਲਪਮੈਂਟ ਫੇਰ ਕਿਵੇਂ ਹੋਵੇਗੀ। ਮੈਂ ਅੱਜ ਵੀ ਕਹਿਣਾ ਚਾਹੁੰਦਾ ਹਾਂ, ਸੱਚਾਈ ਨਾਲ ਕਹਿਣਾ ਚਾਹੁੰਦਾ ਹਾਂ, ਤੁਹਾਡੀ ਕੋਆਪਰੇਸ਼ਨ ਮੰਗਣੀ ਚਾਹੁੰਦਾ ਹਾਂ ਕਿ ਆਪਾਂ ਕੁਰੱਪਸ਼ਨ ਬੰਦ ਕਰਨੀ ਹੈ। (ਥੰਪਿੰਗ) ਇਸ ਵਾਸਤੇ ਮੇਰਾ ਸਾਥ ਦਿਓ। ਇਸ ਦਾ ਮਤਲਬ ਇਹ ਨਾ ਲਓ ਜਿਵੇਂ ਆਖਦੇ ਹਨ ਵੈਨਡੈੱਟਾ, ਕਿਸੇ ਨਾਲ ਬਦਲਾਖੋਰੀ ਨਹੀਂ ਕਰਨੀ। ਜਿਥੇ ਕਲੀਅਰ ਕੁਰੱਪਸ਼ਨ ਹੋਵੇ ਉਥੇ ਵੈਨਡੈੱਟਾ ਵਾਲੀ ਕੋਈ ਗੱਲ ਨਹੀਂ ਹੈ ਕਿ ਕੁਰੱਪਟ ਜਿਹੜੇ ਹਨ, ਸਾਰਿਆਂ ਦੀ ਰਿਹਾਈ ਕਰ ਦਿਓ। ਜਿਸ ਨੇ ਕੁਰੱਪਸ਼ਨ ਕੀਤੀ ਹੈ, ਉਸ ਤੇ ਐਕਸ਼ਨ ਹੋਵੇ ਇਹ ਵੈਨਡੈੱਟਾ ਨਹੀਂ ਹੈ। (ਥੰਪਿੰਗ) ਜਿਸ ਨੇ ਕਰੱਪਸ਼ਨ ਕੀਤੀ ਹੈ ਉਸ ਉਪਰ ਰੂਲ ਆਫ਼ ਲਾਅ ਨਾ ਲੱਗੇ ਇਹ ਕਿਵੇਂ ਹੋ ਸਕਦਾ ਹੈ? ਸਾਡੇ ਨਾਲ ਅਜਿਹਾ ਹੋਇਆ ਹੈ, ਹੁਣ ਸਾਨੂੰ ਨਸੀਹਤਾਂ ਦਿੰਦੇ ਹੋ। ਲੰਗਾਹ ਸਾਹਿਬ ਬੈਠੇ ਹਨ। ਇਹ ਹਾਊਸ ਦੇ ਲੈਜਿਸਲੇਟਰ ਰਹੇ ਹਨ, ਅੱਜ ਮਨਿਸਟਰ ਹਨ, ਇਨ੍ਹਾਂ ਨੂੰ ਅਲਫ਼ ਨੰਗਾ ਕਰਕੇ ਖੜ੍ਹਾ ਕੀਤਾ ਗਿਆ। ਜਿਸ ਅਫ਼ਸਰ ਨੇ ਇਹੋ ਜਿਹੀ ਬਦਤਮੀਜ਼ੀ ਕੀਤੀ, ਉਸ ਨੂੰ ਬਖਸ਼ਿਆ ਜਾਵੇਗਾ? ਮੈਂ ਇਹ ਨਹੀਂ ਕਹਿੰਦਾ ਕਿ ਮਾਰ ਦਿਓ ਪਰ ਜਿਹੜੀ ਹੁਣ ਗੱਲ ਕਰਦੇ ਹਨ, ਸਾਨੂੰ ਨਸੀਹਤਾਂ ਦਿੰਦੇ ਹਨ, ਇਹ ਆਪ ਤੁਸੀਂ ਕੀਤਾ ਹੈ। ਲੰਗਾਹ ਸਾਹਿਬ ਨੂੰ ਪੁੱਛ ਲਓ ਜੇ ਮੇਰੇ ਤੋਂ ਗਲਤ ਬੋਲਿਆ ਗਿਆ ਹੈ। ਇਥੇ ਕੋਹਾੜ ਸਾਹਿਬ ਬੈਠੇ ਹਨ, ਹੋਰ ਕਿਸ ਕਿਸ ਦਾ ਨਾਂ ਲਵਾਂ। ਇਨ੍ਹਾਂ ਨੂੰ ਹਵਾਲਾਤ ਵਿਚ ਲਿਜਾਇਆ ਗਿਆ। ਉਥੇ ਦੋ ਟੋਕਰਿਆਂ ਵਿਚ ਗੰਦਗੀ ਲਿਆਂਦੀ ਗਈ। ਕੋਹਾੜ ਸਾਹਿਬ, ਕੀ ਮੈਂ ਠੀਕ ਕਹਿ ਰਿਹਾ ਹਾਂ? (ਮਾਲ ਤੇ ਮੁੜ ਵਸੇਬਾ ਅਤੇ ਡਿਜਾਸਟਰ ਮੈਨੇਜਮੈਂਟ ਮੰਤਰੀ, ਸ. ਅਜੀਤ ਸਿੰਘ ਕੋਹਾੜ ਨੇ ਸਹਿਮਤੀ ਵਿਚ ਸਿਰ ਹਿਲਾਇਆ।) ਪਿਛਲੇ ਸਮੇਂ ਵਿਚ ਸਪੀਕਰ ਸਾਹਿਬ, ਕੀ ਕੁਝ ਨਹੀਂ ਹੋਇਆ। ਥਾਣੇ ਵਿਚ ਗੰਦਗੀ ਲਿਆ ਕੇ ਰੱਖ ਦਿੱਤੀ ਤਾਂ ਕਿ ਬਦਬੂ ਆਵੇ। ਕੀ ਇਹ ਇਨਸਾਨੀਅਤ ਸੀ? ਇਸ ਤਰ੍ਹਾਂ ਕੀਤਾ ਗਿਆ। ਬੀਬੀ ਜੀ, ਤੁਸੀਂ ਫ਼ਿਕਰ ਕਿਉਂ ਕਰਦੇ ਹੋ। ਜਿਵੇਂ ਕਬੀਰ ਸਾਹਿਬ ਕਹਿੰਦੇ ਹਨ :—

ਕਬੀਰਾ ਤੇਰੀ ਝੌਂਪੜੀ ਗਲ ਕਟੀਅਨਿ ਕੇ ਪਾਸ
ਜੋ ਕਰਨਗੇ ਸੋ ਭਰਨਗੇ ਤੂੰ ਕਿਉਂ ਭਯੋ ਉਦਾਸ।।

ਤੁਸੀਂ ਕਿਉਂ ਉਦਾਸ ਹੁੰਦੇ ਹੋ। ਜੋ ਕਰਨਗੇ ਸੋ ਭਰਨਗੇ। ਅੱਜ ਉਸ ਦਾ ਮੈਨੂੰ ਪ੍ਰੇਮ ਪੱਤਰ ਵੀ ਆਇਆ ਹੈ। ਸੋਢੀ ਸਾਹਿਬ ਲੈ ਕੇ ਆਏ ਹਨ। ਮੈਂ ਉਸ ਦਾ ਜਵਾਬ ਕਿਵੇਂ ਦੇਵਾਂ। ਤੁਸੀਂ ਸੋਢੀ ਸਾਹਿਬ ਮੈਨੂੰ ਟੈਲੀਫੋਨ ਨੰਬਰ ਦੱਸ ਦਿਓ ਮੈਂ ਸਤਿਕਾਰ ਨਾਲ ਜਵਾਬ ਦੇਵਾਂਗਾ। ਮੇਰੇ ਕੋਲ ਇਹ ਚਿੱਠੀ ਹੈ।

**ਇਕ ਆਵਾਜ਼ :** ਸਾਰੀ ਪ੍ਰੈਸ ਕੋਲ ਇਹ ਚਿੱਠੀ ਹੈ, ਤੁਹਾਡੇ ਕੋਲ ਹੀ ਨਹੀਂ ਹੈ।

**ਮੁੱਖ ਮੰਤਰੀ :** ਮੈਨੂੰ ਲੱਗਾ ਕਿ ਮੈਨੂੰ ਦੇਣ ਤੋਂ ਬਾਅਦ ਪ੍ਰੈਸ ਨੂੰ ਰਿਲੀਜ਼ ਕਰਨਗੇ। ਮੋਹਰ ਪੂਰੀ ਲਾਈ ਹੈ ਜਿਵੇਂ ਸ਼ਾਹੀ ਘਰਾਣੇ ਦੀ ਲਗਦੀ ਹੈ। ਸਾਡੇ ਵਲੋਂ ਬਿਲਕੁਲ ਵੈਨਡੈਟਾ ਵਾਲੀ ਕਿਸੇ ਦੇ ਖਿਲਾਫ਼ ਗੱਲ ਨਹੀਂ ਹੈ। ਜਿਹੜੀਆਂ ਉਨ੍ਹਾਂ ਨੇ ਗੱਲਾਂ ਲਿਖੀਆਂ ਹਨ, ਤੁਸੀਂ ਆਪ ਹੀ ਸੁਣ ਲਓ। My Government took a conscientious decision to direct the investigating agency not to arrest you in the case of investigation. ਇਹ ਉਨ੍ਹਾਂ ਨੇ ਮੇਰੇ ਵਾਸਤੇ ਕਿਹਾ ਸੀ। This I thought would institute a much needed political convention. It is for you to choose your norms. I am waiting. ਹੁਣ ਕਹਿੰਦੇ ਹਨ ਕਿ ਤੁਸੀਂ ਫੜੋਗੇ ਕਿ ਨਹੀਂ। ਮੇਰਾ ਤਾਂ ਇਸ ਵਿਚ ਦਖ਼ਲ ਹੀ ਨਹੀਂ। ਨਾ ਹੀ ਕੋਈ ਡਾਇਰੈਕਸ਼ਨਾਂ ਦਿੱਤੀਆਂ ਹਨ। ਮੈਂ ਬਿਲਕੁਲ ਦਖ਼ਲ ਨਹੀਂ ਦਿੰਦਾ। ਕਿਸੇ ਕੇਸ ਵਿਚ ਵੀ ਨਹੀਂ। ਜੋ ਕਾਨੂੰਨ ਦੀ ਨਜ਼ਰ ਵਿਚ ਠੀਕ ਹੈ, ਉਸ ਅਨੁਸਾਰ ਹੀ ਚੱਲਿਆ ਜਾਵੇਗਾ। ਮੈਂ ਕਿਸੇ ਨੂੰ ਡਾਇਰੈਕਸ਼ਨ ਨਹੀਂ ਦਿੰਦਾ, ਕੋਈ ਬਿਲਕੁਲ ਦਖ਼ਲ ਨਹੀਂ ਦਿੰਦਾ। ਕਾਨੂੰਨ ਦੇ ਰਾਹ ਮੁਤਾਬਿਕ ਹੀ ਕਿਸੇ ਉਤੇ ਕਾਰਵਾਈ ਕੀਤੀ ਜਾਵੇਗੀ। ਮੇਰੀ ਕਿਸੇ ਨਾਲ ਜ਼ਾਤੀ ਦੁਸ਼ਮਣੀ ਨਹੀਂ ਹੋਵੇਗੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ** ** ** **

**Mr. Speaker :** This is no Point of Order.

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਦਨ ਜੋ ਹੈ, ਇਹ ਪਵਿੱਤਰ ਹੈ, ਇਹ ਗੱਲ ਆਖਣੀ ਚੰਗੀ ਲਗਦੀ ਹੈ। ਮੈਂ ਇਸ ਨੂੰ ਮੰਦਰ ਤੇ ਗੁਰਦੁਆਰੇ ਵਰਗਾ ਹੀ ਸਮਝਦਾ ਹਾਂ ਕਿਉਂਕਿ ਜਨਤਾ ਦੇ ਨੁਮਾਇੰਦੇ ਇੱਥੇ ਹਨ। (ਥੰਪਿੰਗ) ਮੈਂ ਇੰਨਾ ਕਹਿ ਸਕਦਾ ਹਾਂ ਕਿ ਜੇ ਬਹੁਤੀ ਲੋੜ ਹੋਵੇਗੀ, ਜੇ ਕੋਈ ਗਲਤ ਕੰਮ ਹੋਵੇਗਾ ਤਾਂ ਤੁਹਾਨੂੰ ਕਨਵਿੰਸ ਕਰ ਲਵਾਂਗੇ। ਤੁਸੀਂ ਮੰਨ ਜਾਵੋਗੇ ਕਿ ਠੀਕ ਹੈ। ਫੇਰ ਤਾਂ ਤੁਸੀਂ ਮੇਰੀ ਮਦਦ ਕਰੋਗੇ? ਆਖ ਦੇਵੋ ਕਿ ਅਸੀਂ ਕਰਾਂਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਤੁਸੀਂ ਕੁਝ ਵੀ ਕਰਨ ਤੋਂ ਪਹਿਲਾਂ ਸਾਨੂੰ ਕਨਵਿੰਸ ਕਰ ਦੇਵੋ। ਅਸੀਂ ਕੋਰਟ ਵਿਚ ਆਪਣਾ ਪੱਖ ਪੇਸ਼ ਕਰਾਂਗੇ। ਇਹ ਨਹੀਂ ਕਿ ਐਵੇਂ

** Expunged as ordered by the Chair.

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਕਿਸੇ ਦੀ ਸੁਣੀ ਸੁਣਾਈ ਗੱਲ ਤੇ ਕੇਸ ਰਜਿਸਟਰ ਕਰ ਦੇਵੋ।

ਮੁੱਖ ਮੰਤਰੀ : ਮੈਂ ਤਾਂ ਕਨਵਿੰਸ ਹਾਂ, ਨਹੀਂ ਤਾਂ ਕਿਵੇਂ ਕਰ ਸਕਦਾ ਹਾਂ। ਇਹ ਤਾਂ ਹੇਠਲੀਆਂ ਏਜੰਸੀਆਂ ਹਨ ਜਿਹੜੀਆਂ ਕਰਦੀਆਂ ਹਨ, ਮੇਰੀ ਤਾਂ ਹਦਾਇਤ ਹੈ ਕਿ ਕਿਸੇ ਬੇਗੁਨਾਹ ਨੂੰ ਹੱਥ ਨਹੀਂ ਪਾਉਣਾ ਤੇ ਗੁਨਾਹਗਾਰ ਕੋਈ ਬਖਸ਼ਣਾ ਨਹੀਂ। (ਥੰਪਿੰਗ) ਆਪ ਤੁਸੀਂ ਇਹ ਦੱਸੋ ਕਿ ਹੁਣ ਤਾਂ ਤੁਹਾਨੂੰ ਉਸ ਉਤੇ ਬੜਾ ਤਰਸ ਆ ਗਿਆ ਹੈ। ਮੈਂ ਆਪਣੇ ਜਿਹੜੇ ਵਿਜੀਲੈਂਸ ਅਫ਼ਸਰ ਸਨ, ਉਨ੍ਹਾਂ ਨੂੰ ਆਖਿਆ ਸੀ ਕਿ ਮੇਰੇ ਤੇ ਭਾਵੇਂ ਸੌ ਮੁਕੱਦਮਾ ਦਰਜ ਕਰ ਦੇਵੋ, ਮੇਰੇ ਤੇ ਅਤੇ ਮੇਰੇ ਮੁੰਡੇ ਤੇ ਭਾਵੇਂ 200 ਮੁਕੱਦਮੇ ਦਰਜ ਕਰ ਦੇਵੋ ਪਰ ਇੱਕ ਗੱਲ ਇਨਸਾਨੀਅਤ ਦੇ ਨਾਤੇ ਕਰਿਓ ਕਿ ਮੇਰੀ ਵਾਈਫ਼ ਤੇ ਮੁਕੱਦਮਾ ਨਾ ਕਰਿਓ। ਇਹ ਚੰਗਾ ਨਹੀਂ ਲਗਦਾ। ਇਹ ਪ੍ਰੰਪਰਾਵਾਂ ਚੰਗੀਆਂ ਨਹੀਂ। ਲੇਕਿਨ ਉਹ ਅਫ਼ਸਰ ਮੈਨੂੰ ਕਹਿ ਕੇ ਗਏ ਕਿ ਅਸੀਂ ਆਪ ਕੁਝ ਨਹੀਂ ਕਰ ਰਹੇ। ਮੈਂ ਕਿਹਾ ਕਿ ਜੇ ਖੁੰਦਕ ਹੈ ਤਾਂ ਸਾਡੇ ਨਾਲ ਜੋ ਮਰਜ਼ੀ ਕਰੀ ਜਾਓ, ਸਾਨੂੰ ਭਾਵੇਂ ਫਾਹੇ ਟੰਗ ਦਿਓ, ਕੋਈ ਗੱਲ ਨਹੀਂ ਹੈ। ਅਸੀਂ ਤਾਂ ਖੁਦ ਫਾਹੇ ਨਾਲ ਲੱਗਾਂਗੇ ਪਰ ਤੁਸੀਂ ਇਹ ਨਵੀਂ ਪਿਰਤ ਨਾ ਪਾਉ ਕਿ ਲੇਡੀਜ਼ ਤੱਕ ਵੀ ਤੁਸੀਂ ਜਾਓ। ਪਰ ਜਦੋਂ ਅਮਰਿੰਦਰ ਸਿੰਘ ਨੂੰ ਉਨ੍ਹਾਂ ਨੇ ਇਹ ਗੱਲ ਆਖੀ ਤਾਂ ਉਸ ਨੇ ਕਿਹਾ ਕਿ ਬਾਦਲ ਦੀ ਲੇਡੀ ਤਾਂ ਕੀ, ਮੈਂ ਬੱਚਾ ਵੀ ਨਹੀਂ ਬਖਸ਼ਣਾ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਮੈਂ ਬੀਬੀ ਜੀ ਇਹੋ ਜਿਹਾ ਨਹੀਂ ਹਾਂ। ਮੇਰਾ ਦਿਲ ਇਹੋ ਜਿਹਾ ਨਹੀਂ ਹੈ। ਮੈਂ ਬਿਲਕੁਲ ਇਹੋ ਜਿਹੀ ਗੱਲ ਨਹੀਂ ਕਰਦਾ। ਚਲੋ, ਇਹ ਗੱਲਾਂ ਹੋਈਆਂ। ਲੇਕਿਨ ਮੈਂ ਅੱਜ ਫ਼ਿਰ ਇਸ ਹਾਊਸ ਵਿਚ ਕਹਿਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਕੋਈ ਬਦਲਾਖੋਰੂ ਨੀਤੀ, ਕੋਈ ਲਾਅ ਤੋਂ ਉਲਟ ਗੱਲ ਨਹੀਂ ਕਰੇਗੀ। ਬਿਲਕੁਲ ਸਹੀ ਤੇ ਠੀਕ ਤਰੀਕੇ ਨਾਲ ਹਰ ਚੀਜ਼ ਹੋਵੇਗੀ। ਰੂਲ ਆਫ਼ ਲਾਅ ਨਾਲ ਹਰ ਗੱਲ ਹੋਵੇਗੀ। ਸਪੀਕਰ ਸਾਹਿਬ, ਮੈਂ ਕੁੱਝ ਗੱਲਾਂ ਇਸ ਹਾਊਸ ਵਿਚ ਦੱਸਣਾ ਚਾਹੁੰਦਾ ਹਾਂ। ਭਾਵੇਂ ਬਾਹਰ ਵੀ ਗੱਲਾਂ ਹੁੰਦੀਆਂ ਰਹਿੰਦੀਆਂ ਹਨ। ਜਿਹੜੇ ਸਾਨੂੰ ਨਸੀਹਤ ਕਰਦੇ ਹਨ, ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਸਾਨੂੰ ਫਸਾਇਆ ਗਿਆ। ਉਹ ਲੰਡਨ ਵਾਲੇ ਸਾਹਿਬ, ਚਲੋ ਮੈਂ ਨਾਂ ਵੀ ਨਹੀਂ ਲੈਂਦਾ, ਉਨ੍ਹਾਂ ਨੇ ਮੈਨੂੰ ਇਕ ਚਿੱਠੀ ਲਿਖੀ ਕਿ ਤੁਹਾਡੇ ਕੋਲ 3500 ਕਰੋੜ ਰੁਪਏ ਦੀ ਜਾਇਦਾਦ ਹੈ। ਬਾਹਰਲੇ ਮੁਲਕਾਂ ਵਿਚ ਜ਼ਿਆਦਾ ਹੈ। ਉਥੇ 90-95% ਹੈ ਤੇ ਬਾਕੀ ਇੱਥੇ ਦੀ ਰਲਾ ਲਵੋ। ਇਸ ਬਾਰੇ ਬੜਾ ਪ੍ਰਾਪੇਗੰਡਾ ਕੀਤਾ ਗਿਆ। 3500 ਕਰੋੜ ਰੁਪਏ, 3500 ਕਰੋੜ ਰੁਪਏ ਦੀ ਦੁਹਾਈ ਪਾਈ ਗਈ। ਬੜਾ ਰੌਲਾ ਪਾਇਆ ਗਿਆ। ਮੈਂ ਬਾਦਲ ਨੂੰ ਇਸ ਤਰ੍ਹਾਂ ਕਰ ਦੇਵਾਂਗਾ, ਉਸ ਤਰ੍ਹਾਂ ਕਰ ਦੇਵਾਂਗਾ। ਜੇਲ੍ਹਾਂ ਵਿਚ ਭੇਜ ਦੇਵਾਂਗਾ। ਇੱਕ ਚੀਫ਼ ਮਨਿਸਟਰ ਨੂੰ ਇਹੋ ਜਿਹੀਆਂ ਗੱਲਾਂ ਸ਼ੋਭਾ ਨਹੀਂ ਦਿੰਦੀਆਂ। ਜੇ ਮੈਂ ਆਖਾਂ ਕਿ ਮੈਂ ਫਲਾਣੇ ਨੂੰ ਜੇਲ੍ਹ ਭਿਜਵਾ ਦੇਵਾਂਗਾ ਤਾਂ ਮੇਰੇ ਵਿਚ ਪਾਵਰ ਨਹੀਂ ਹੈ ਕਿ ਕਿਸੇ ਨੂੰ ਜੇਲ੍ਹ ਭਿਜਵਾਵਾਂ। ਜੇਲ੍ਹਾਂ ਵਿਚ ਭੇਜਣਾ ਕੋਰਟ ਦਾ ਕੰਮ ਹੁੰਦਾ ਹੈ। ਸਿਆਣਾ ਚੀਫ਼ ਮਨਿਸਟਰ ਕਦੇ ਇਹ ਨਹੀਂ ਕਹਿੰਦਾ ਕਿ ਮੈਂ ਤੁਹਾਨੂੰ ਫਲਾਣੀ ਜੇਲ੍ਹ ਵਿਚ ਭੇਜ ਦੇਵਾਂਗਾ। ਲੇਕਿਨ ਮੇਰਾ ਖਿਆਲ ਹੈ ਕਿ

ਜਿੰਨੀ ਥਾਂ ਵੀ ਕੋਈ ਕਾਨਫਰੰਸ ਹੋਈ, ਪ੍ਰੈਸ ਕਾਨਫਰੰਸ ਹੋਈ, ਉਥੇ ਹੀ ਇਸ ਗੱਲ ਦੀ ਰੱਟ ਲਗਾਈ ਰੱਖੀ ਕਿ ਮੈਂ ਬਾਦਲਾਂ ਨੂੰ ਤਾਂ ਛੱਡਣਾ ਹੀ ਨਹੀਂ। ਕਿਹਾ ਸੀ ਕਿ ਮੈਂ ਤਾਂ ਅਕਾਲੀਆਂ ਦਾ ਪਿਉ ਹਾਂ। ਅਕਾਲੀ ਤਾਂ ਅੱਜ ਇੱਥੇ ਬੈਠੇ ਹਨ, ਫਿਰ ਪਿਉ ਕਿਧਰ ਗਿਆ? ਪਿਉ ਤਾਂ ਸਾਡਾ ਸ੍ਰੀ ਗੁਰੂ ਗੋਬਿੰਦ ਸਿੰਘ ਹੈ। ਇਸ ਕਰਕੇ ਇਹੋ ਜਿਹੀਆਂ ਗੱਲਾਂ ਜੋ ਹੰਕਾਰ ਵਾਲੀਆਂ ਕੋਈ ਵੀ ਕਰੇਗਾ, ਚਾਹੇ ਮੈਂ ਕਰਾਂਗਾ, ਚਾਹੇ ਕੋਈ ਹੋਰ ਕਰੇਗਾ ਤਾਂ 'ਪਾਪੀ ਕੇ ਮਾਰਨੇ ਕੋ ਪਾਪ ਮਹਾਂਬਲੀ।' ਇਸ ਕਰਕੇ ਜਿਹੜਾ ਕੋਈ ਪਾਪ ਜਾਂ ਗੁਨਾਹ ਕਰੇਗਾ, ਉਸ ਨੂੰ ਕੁਦਰਤ ਸਜ਼ਾ ਦਿੰਦੀ ਹੈ। ਸਪੀਕਰ ਸਾਹਿਬ, 3500 ਕਰੋੜ ਰੁਪਏ ਦਾ ਇਲਜ਼ਾਮ ਲਗਾਇਆ ਗਿਆ। ਬਹੁਤ ਢੰਡੋਰੇ ਪਿੱਟੇ ਗਏ, ਬੜਾ ਕੁਝ ਹੋਇਆ, ਘਰਾਂ ਦੀਆਂ ਤਲਾਸ਼ੀਆਂ ਵੀ ਲਈਆਂ ਗਈਆਂ। ਜਿਹੜੇ ਘਰ ਸਰਕਾਰੀ ਸੀ, ਸਾਨੂੰ ਮਿਲੇ ਸਨ, ਉਨ੍ਹਾਂ ਦੀ ਵੀ ਫੀਤੇ ਲਗਾ ਕੇ ਮਿਣਤੀ ਕਰਦੇ ਰਹੇ। ਦਿੱਲੀ ਸੁਖਬੀਰ ਦੀ ਸਰਕਾਰੀ ਕੋਠੀ ਹੈ, ਭਲਾ ਉਹ ਸਾਡੀ ਐਕਸੈਸ ਵਿਚ ਕਿਵੇਂ ਆ ਗਈ? ਉਸ ਦੀ ਵੀ ਗਿਣਤੀ ਮਿਣਤੀ ਕਰਦੇ ਰਹੇ।

ਸਪੀਕਰ ਸਾਹਿਬ, ਇਹ ਜਿਹੜੇ ਪੰਜਾਬ ਦੇ ਅਫ਼ਸਰ ਸੀ, ਜਿਨ੍ਹਾਂ ਨੂੰ ਸੈਰਾਂ ਕਰਨ ਦਾ ਸ਼ੌਕ ਸੀ ਉਹ ਕਹਿੰਦੇ ਸੀ ਕਿ ਸਾਨੂੰ ਪਤਾ ਲੱਗਾ ਹੈ, ਕਿਥੇ ਜਾਇਦਾਦ ਹੈ ਉਸਦੀ ਇਨਕੁਆਰੀ ਕਰਨੀ ਹੈ। ਇਸ ਬਹਾਨੇ ਨਾਲ ਬਾਹਰ ਸੈਰਾਂ ਕਰਨ ਜਾਂਦੇ ਸੀ। ਫ਼ਿਰ ਮੇਰੇ ਖਿਲਾਫ਼ ਕੰਪਲੇਂਟ ਕਿਸ ਤੋਂ ਕਰਵਾਈ? ਭਰਤ ਇੰਦਰ ਚਹਿਲ ਦੇ ਧਲੇਵਾਂ ਪਿੰਡ ਦਾ ਕੋਈ ਬੰਦਾ ਸੀ। ਉਸ ਨੇ ਆਪਣੀ ਕੰਪਲੇਂਟ ਵਿਚ ਕਿਹਾ ਕਿ ਬਾਦਲ ਦੇ ਕੋਈ 10-15 ਨਾਈਟ ਕਲੱਬ ਹਨ, ਮੈਨੂੰ ਨਹੀਂ ਪਤਾ ਨਾਈਟ ਕਲੱਬ ਕੀ ਹੁੰਦਾ ਹੈ। ਮੈਂ ਅੱਜ ਤੱਕ ਕਦੇ ਨਾਈਟ ਕਲੱਬ ਨਹੀਂ ਦੇਖਿਆ। ਫਿਰ ਕਿਹਾ ਮਾਨਹਾਟਨ ਵਿਚ ਜ਼ਮੀਨ ਹੈ। ਉਸ ਵਿਚਾਰੇ ਬੰਦੇ ਨੂੰ ਕੀ ਪਤਾ ਸੀ, ਉਸਨੇ ਕੀ ਦੇਖਿਆ ਸੀ ਅਤੇ ਫਿਰ ਕਿਹਾ ਕਿ ਆਸਟਰੇਲੀਆ ਵਿਚ 10000 ਏਕੜ ਜ਼ਮੀਨ ਹੈ ਤੇ ਜੈਪੁਰ ਵਿਚ 10000 ਏਕੜ ਜ਼ਮੀਨ ਹੈ। ਚਾਰ ਸਾਲ ਇਹ ਕਹਿੰਦੇ ਰਹੇ ਕਿ ਜਲਦੀ ਜਲਦੀ ਕਰੋ ਅਤੇ ਅਫ਼ਸਰਾਂ ਦੀ ਡਿਊਟੀ ਲਗਾਉਂਦੇ ਰਹੇ। ਕਦੇ ਕਿਸੇ ਡਾਇਰੈਕਟਰ ਦੀ, ਕਦੇ ਕਿਸੇ ਹੋਰ ਦੀ ਅਤੇ ਫ਼ਿਰ ਇਨ੍ਹਾਂ ਨੇ ਚਾਲਾਨ ਪੇਸ਼ ਕੀਤਾ। ਚਲਾਨ ਕਿੰਨੇ ਦਾ ਪੇਸ਼ ਕੀਤਾ? 78 ਕਰੋੜ ਰੁਪਏ ਦਾ। ਕਿਥੇ ਇਹ ਇਲਜ਼ਾਮ ਲਾਉਂਦੇ ਸੀ 3500 ਕਰੋੜ ਰੁਪਏ ਦਾ, ਤੇ ਕਿਥੇ ਸਿਰਫ 78 ਕਰੋੜ ਰੁਪਏ ਦਾ ਚਲਾਨ ਪੇਸ਼ ਕੀਤਾ ਗਿਆ। ਫਿਰ ਇਨ੍ਹਾਂ ਨੇ ਕੀ ਕੀਤਾ ਕਿ ਪ੍ਰਾਈਵੇਟ ਵੈਲਯੂਰਜ਼ ਦੀ ਮਦਦ ਲਈ। ਇਹ ਸਿਆਣੇ ਤਾਂ ਬੜੇ ਨੇ ਪਰ ਗਲਤੀ ਕਿਵੇਂ ਕਰ ਗਏ। ਇਨ੍ਹਾਂ ਨੇ ਕਿਹਾ ਕਿ ਇਨ੍ਹਾਂ ਨੂੰ ਤਕੜਾ ਫਸਾਓ, ਫਿਰ ਇਨ੍ਹਾਂ ਨੇ ਇਨਕਮ ਟੈਕਸ ਡਿਪਾਰਟਮੈਂਟ ਨੂੰ ਲਿਖਿਆ ਅਤੇ ਪੁਛਿਆ ਕਿ ਇਹ ਜਿਹੜੀ ਰਿਟਰਨ ਇਨ੍ਹਾਂ ਨੇ ਭਰੀ ਹੈ ਕੀ ਇਹ ਪ੍ਰਾਪਰਟੀ ਉਸ ਰਿਟਰਨ ਦੇ ਮੁਤਾਬਿਕ ਹੈ। ਫਿਰ ਇਨਕਮ ਟੈਕਸ ਨੇ ਆਪਣੀ ਰਿਪੋਰਟ ਦਿੱਤੀ ਕਿ ਇਹ ਜਿਹੜੀ ਰਿਟਰਨ ਭਰੀ ਗਈ ਹੈ, ਇਸ ਦਾ ਇੱਕ ਇੱਕ ਪੈਸਾ ਦਰੁਸਤ ਹੈ। ਇਨਕਮ ਟੈਕਸ ਦੀ ਇਨਕੁਆਰੀ ਤੋਂ ਇਹ ਸਾਫ਼ ਹੋ ਗਿਆ ਕਿ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ।

ਸਪੀਕਰ ਸਾਹਿਬ, ਮੈਂ ਦੂਸਰੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਇੱਥੇ ਸਾਡੀ

[ ਮੁੱਖ ਮੰਤਰੀ ]

ਨੌਜਵਾਨ ਪੀੜ੍ਹੀ ਆਈ ਹੈ। ਇਹ (ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲ ਇਸ਼ਾਰਾ) ਬਗੈਰ ਕਿਸੇ ਪੂਰੀ ਨਾਲੇਜ ਦੇ ਮੇਰੇ ਤੇ ਇਲਜ਼ਾਮ ਲਾ ਦਿੰਦੇ ਹਨ। ਹਾਲਾਂਕਿ ਇਨ੍ਹਾਂ ਦਾ ਪਿਉ ਮੇਰਾ ਪੁਰਾਣਾ ਸਾਥੀ ਸੀ, ਉਸ ਨੇ ਮੇਰੇ ਨਾਲ ਜੇਲ੍ਹਾਂ ਕੱਟੀਆਂ, ਕਾਂਗਰਸ ਦੇ ਖਿਲਾਫ਼ ਉਸ ਦੀ ਕੁਰਬਾਨੀ ਬਹੁਤ ਜ਼ਿਆਦਾ ਹੈ। ਇਹ ਕਹਿੰਦੇ ਹਨ ਕਿ ਤੁਹਾਡੇ ਤੇ ਚਾਰਜ ਲੱਗਿਆ ਹੋਇਆ ਹੈ, ਤੁਸੀਂ ਅਸਤੀਫ਼ਾ ਦਿਉ ਪਰ ਚਾਰਜ ਕੀ ਹੁੰਦਾ ਹੈ? ਜਿਹੜੇ ਸ਼ੀਸ਼ੇ ਦੇ ਮਕਾਨਾਂ ਵਿਚ ਰਹਿੰਦੇ ਹਨ, ਉਨ੍ਹਾਂ ਨੂੰ ਦੂਜਿਆਂ ਦੇ ਘਰਾਂ ਤੇ ਰੋੜੇ ਨਹੀਂ ਮਾਰਨੇ ਚਾਹੀਦੇ। ਸਪੀਕਰ ਸਾਹਿਬ, 3 ਕੇਸਾਂ ਵਿਚ ਤਾਂ ਅਮਰਿੰਦਰ ਸਿੰਘ ਤੇ ਚਾਰਜ ਲੱਗਿਆ ਹੋਇਆ ਹੈ, ਜਿਹੜੇ ਮੈਂ ਅਤੇ ਸੁਖਬੀਰ ਨੇ ਉਸ ਤੇ ਕਰਿਮੀਨਲ ਕੇਸ ਪਾਏ ਹਨ ਅਤੇ ਉਹ ਜਮਾਨਤ ਤੇ ਰਿਹਾਅ ਹੋਇਆ ਹੈ। ਇਸ ਸਮੇਂ ਉਹ ਜਮਾਨਤ ਤੇ ਚਲ ਰਿਹਾ ਹੈ। ਅਮਰਿੰਦਰ ਸਿੰਘ ਨੂੰ ਕਿਸੇ ਨੇ ਨਹੀਂ ਕਿਹਾ ਕਿ ਤੁਹਾਡੇ ਤੇ ਚਾਰਜ ਲੱਗਿਆ ਹੋਇਆ ਹੈ, ਤੁਸੀਂ ਅਸਤੀਫ਼ਾ ਦਿਉ। ਬੀਬੀ ਜੀ, ਚਾਰਜ ਤਾਂ ਤੁਹਾਡੇ ਤੇ ਵੀ ਲੱਗਾ ਸੀ ਜਦੋਂ ਤੁਸੀਂ ਡਿਪਟੀ ਚੀਫ ਮਨਿਸਟਰ ਸੀ, ਉਸ ਸਮੇਂ ਕਿਸ ਨੇ ਅਸਤੀਫ਼ਾ ਦਿੱਤਾ ਸੀ। (ਵਿਘਨ) (ਸ਼ੋਰ)

(ਇਸ ਸਮੇਂ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**Mr. Speaker :** This is no Point of Order. ਬੈਠੋ ਜੀ, ਬੈਠੋ। Please sit down.

(ਮਾਨਯੋਗ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਹਾਲੇ ਵੀ ਆਪਣੀ ਸੀਟ ਤੇ ਖੜ੍ਹੇ ਸਨ ਅਤੇ ਹਾਊਸ ਵਿਚ ਕਾਫ਼ੀ ਸ਼ੋਰ ਸੀ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਗੱਲਾਂ ਇਸ ਕਰਕੇ ਦੁਹਰਾਉਂਦਾ ਹਾਂ ਤਾਂ ਜੋ ਰੋਜ਼ ਰੋਜ਼ ਦੀ ਚਰਚਾ ਮੁੱਕ ਜਾਵੇ ਕਿ ਚਾਰਜ ਹੈ ਕੀ। ਕਾਂਗਰਸ ਪਾਰਟੀ ਦੇ ਕਈ ਲੋਕਾਂ ਤੇ ਚਾਰਜ ਲੱਗੇ। ਕੀ ਉਨ੍ਹਾਂ ਨੇ ਅਸਤੀਫੇ ਦਿੱਤੇ? ਮੈਂ ਇਸ ਤੋਂ ਵੀ ਅੱਗੇ ਜਾਂਦਾ ਹਾਂ। ਸੁਪਰੀਮ ਕੋਰਟ ਵਿਚ ਕਿਸੇ ਨੇ ਰਿਟ ਕੀਤੀ ਕਿ ਜੇ ਕਿਸੇ ਤੇ ਕੋਈ ਚਾਰਜ ਲੱਗ ਜਾਵੇ ਤਾਂ ਉਸ ਨੇ ਅਹੁਦੇ ਤੇ ਰਹਿਣਾ ਹੈ ਜਾਂ ਨਹੀਂ। ਸਾਰੀਆਂ ਹੀ ਸਟੇਟਾਂ ਨੇ ਐਫੀਡੈਵਿਟ ਦਿੱਤੇ ਅਤੇ ਕਿਸੇ ਨੇ ਇਸ ਚੀਜ਼ ਨੂੰ ਸਪੋਰਟ ਨਹੀਂ ਦਿੱਤੀ। ਸੈਂਟਰ ਵਿਚ ਜੋ ਸਰਦਾਰ ਮਨਮੋਹਨ ਸਿੰਘ ਦੀ ਸਰਕਾਰ ਹੈ, ਉਸ ਨੇ ਜੋ ਐਫੀਡੈਵਿਟ ਦਿੱਤਾ, ਉਹ ਮੈਂ ਹਾਊਸ ਨੂੰ ਪੜ੍ਹ ਕੇ ਸੁਣਾਉਂਦਾ ਹਾਂ। ਇਥੇ ਰੋਜ਼ ਹੀ ਉਠ ਕੇ ਕਹਿ ਦਿੰਦੇ ਹਨ ਕਿ ਅਸਤੀਫ਼ਾ ਦਿਓ। ਮੈਂ ਉਨ੍ਹਾਂ ਨੂੰ ਉਹ ਐਫੀਡੈਵਿਟ ਪੜ੍ਹ ਕੇ ਸੁਣਾਉਂਦਾ ਹਾਂ। ਲਓ, ਸੁਣ ਲਓ। Speaker Sahib, the Congress Government at the Centre headed by Dr. Manmohan Singh has given the following affidavit before the Court which I read here :—

"If mere charges are considered enough to disqualify a person,

it would be easy for destructive elements to exclude bonafide candidates by simply making allegations and instituting false cases, instances of which are not uncommon. Such a provision would do more harm than good. It would be unreasonable to disqualify a person simply because charges are framed against him. In view of the fact that no reasons are to be recorded for framing of charges, it is not possible to arrive at a consensus and such disqualification would be a breach of principles of natural justice and would be arbitrary and unreasonable. If the electrorate chooses a person capable of being a Member of Parliament and Minister in the Government, the pendency of criminal charges for the same would not stand in the way of his appointment."

ਹੁਣ ਤੁਸੀਂ ਦੱਸ ਦਿਓ ਕਿ ਅੱਗੇ ਨੂੰ ਚਾਰਜ ਵਾਲੀ ਗੱਲ ਕਰੋਗੇ ਜਾਂ ਨਹੀਂ। ਜੇ ਮਨਮੋਹਨ ਸਿੰਘ ਤੋਂ ਬਾਗੀ ਹੋ ਤਾਂ ਬੇਸ਼ੱਕ ਕਰ ਲਓ। ਜੇ ਉਨ੍ਹਾਂ ਨੇ ਚਾਰਜ ਲੱਗਣ ਤੇ ਅਸਤੀਫ਼ਾ ਦੇਣ ਵਾਲੀ ਗੱਲ ਨੂੰ ਸਪੋਰਟ ਨਹੀਂ ਦਿੱਤੀ ਤਾਂ ਕਾਕਾ ਜੀ (ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲ ਇਸ਼ਾਰਾ), ਤੁਸੀਂ ਮੇਰੇ ਤੋਂ ਕਿਸ ਤਰ੍ਹਾਂ ਅਸਤੀਫ਼ਾ ਮੰਗ ਸਕਦੇ ਹੋ ਅਤੇ ਨਾ ਹੀ ਮੈਂ ਤੇਰੇ ਕਹਿਣ ਤੇ ਅਸਤੀਫ਼ਾ ਦੇਣਾ ਹੈ। ਤੁਹਾਡਾ ਸੁਨੇਹਾ ਮੈਨੂੰ ਆਇਆ ਸੀ ਕਪੂਰਥਲੇ ਤੋਂ ਟਿਕਟ ਦੇਣ ਵਾਸਤੇ। ਮੈਂ ਤਾਂ ਭਾਵੇਂ ਸੋਚ ਹੀ ਲੈਂਦਾ... (ਵਿਘਨ) ਹੁਣ ਤਾਂ ਤੁਹਾਡੇ ਨੰਬਰ ਕੱਟ ਜਾਣਗੇ। ਇਸ ਕਰਕੇ 5 ਸਾਲ ਇਸੇ ਤਰ੍ਹਾਂ ਕੱਟ ਲਓ, ਉਸ ਤੋਂ ਬਾਅਦ ਫ਼ਿਰ ਵੇਖਾਂਗੇ।

ਸਪੀਕਰ ਸਾਹਿਬ, ਇਹ ਕੁਝ ਅਹਿਮ ਸਿਆਸੀ ਗੱਲਾਂ ਸਨ, ਜਿਨ੍ਹਾਂ ਵੱਲ ਮੈਂ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਸੀ। ਸਾਡਾ ਇਕ ਹੋਮ ਡਿਪਾਰਟਮੈਂਟ ਹੈ, ਹੁਣ ਮੈਂ ਉਸ ਦੀ ਗੱਲ ਕਰਨੀ ਚਾਹੁੰਦਾ ਹਾਂ। ਕਾਂਗਰਸ ਪਾਰਟੀ ਦੀ ਸਰਕਾਰ ਨੇ ਪਿਛਲੇ 5 ਸਾਲਾਂ ਵਿਚ ਐਨਾ ਨਿਘਾਰ ਲਿਆ ਦਿੱਤਾ ਹੈ ਕਿ ਸਾਰੀ ਸਰਕਾਰੀ ਮਸ਼ੀਨਰੀ ਹੀ ਪੁਲੀਟੀਸਾਈਜ਼ ਕਰ ਦਿੱਤੀ ਹੈ। ਸਰਕਾਰ ਕੋਈ ਵੀ ਹੋਵੇ, ਸਰਕਾਰੀ ਮਸ਼ੀਨਰੀ ਨੂੰ ਪੁਲੀਟੀਸਾਈਜ਼ ਨਹੀਂ ਕਰਨਾ ਚਾਹੀਦਾ। ਇਸ ਨਾਲ ਸਟੇਟ ਦਾ ਬਹੁਤ ਵੱਡਾ ਨੁਕਸਾਨ ਹੁੰਦਾ ਹੈ। ਅਫ਼ਸਰ ਵਕਤੀ ਫ਼ਾਇਦਾ ਲੈਣ ਦੀ ਖ਼ਾਤਰ ਵੇਲੇ ਦੀ ਸਰਕਾਰ ਤੋਂ ਗਲਤ ਕੰਮ ਕਰਵਾਉਂਦੇ ਹਨ। ਮੈਂ ਵੀ ਇਸ ਤਜਰਬੇ ਵਿਚੋਂ ਲੰਘਿਆ ਹਾਂ। ਮੈਂ 5 ਸਾਲ ਆਪੋਜ਼ੀਸ਼ਨ ਵਿਚ ਰਿਹਾ ਹਾਂ। ਮੈਨੂੰ ਕਦੀ ਕਿਸੇ ਨੇ ਟੈਲੀਫੋਨ ਤੱਕ ਨਹੀਂ ਸੀ ਕੀਤਾ, ਮਿਲਣਾ ਤਾਂ ਇਕ ਪਾਸੇ ਰਿਹਾ। ਇਸੇ ਤਰ੍ਹਾਂ ਹੀ ਤੁਹਾਡੇ ਨਾਲ ਹੋਣਾ ਹੈ। ਘੋੜੇ ਤੇ ਸਵਾਰੀ ਕਰਨੀ ਹੋਵੇ ਤਾਂ ਅਸਵਾਰ ਨੂੰ ਬੜੀ ਸਮਝ ਤੋਂ ਕੰਮ ਲੈਣਾ ਪੈਂਦਾ ਹੈ। ਸਮਝਦਾਰ ਅਸਵਾਰ ਘੋੜੇ ਨੂੰ ਠਾਪ ਲਾ ਕੇ ਦੁੜਾ ਵੀ ਲੈਂਦਾ ਹੈ ਅਤੇ ਇਸ ਦੇ ਉਲਟ ਜੇ ਅਸਵਾਰ ਸਮਝਦਾਰ ਨਾ ਹੋਵੇ ਤਾਂ ਘੋੜਾ ਉਸ ਨੂੰ ਹੇਠਾਂ ਵੀ ਡੇਗ

[ ਮੁੱਖ ਮੰਤਰੀ ]

ਦਿੰਦਾ ਹੈ। ਮੇਰੇ ਜਿਹੜੇ ਮੁੱਛ ਦੇ ਵਾਲ ਸਨ, ਉਹੀ ਅਫ਼ਸਰ ਅਮਰਿੰਦਰ ਸਿੰਘ ਨੂੰ ਰੋਜ਼ ਸੁਨੇਹਾ ਦਿੰਦੇ ਸਨ ਕਿ ਬਾਦਲ ਨੂੰ ਸੱਟ ਵੱਜ ਗਈ ਹੈ। ਬਾਦਲ ਨੂੰ ਇਹ ਹੋ ਗਿਆ ਹੈ ਅਤੇ ਉਹ ਹੋ ਗਿਆ ਹੈ। ਇਕ ਤਾਂ ਅਸੀਂ ਕੰਪਲੀਟ ਓਵਰਹਾਲ ਆਫ਼ ਪੁਲਿਸ ਸਿਸਟਮ ਕਰਨਾ ਹੈ। ਉਨ੍ਹਾਂ ਦੇ ਮਨ ਵਿਚ ਜੋ ਇਹ ਹੈ ਕਿ ਅਸੀਂ ਹਾਕਮ ਹਾਂ ਲੋਕਾਂ ਦੇ ਮਨ ਵਿਚ ਇਕ ਟੈਰਰ ਹੈ, ਉਹ ਟੈਰਰ ਨੂੰ ਕੱਢ ਕੇ ਸਾਨੂੰ ਫਰੈਂਡਲੀ ਐਟੀਚੂਡ ਦੇਣਾ ਪਵੇਗਾ। (ਥੰਪਿੰਗ) Having regard to human dignity, rights and values, ਇਹ ਸਾਨੂੰ ਕਰਨਾ ਪਵੇਗਾ। ਪੁਲਿਸ ਐਡਮਨਿਸਟ੍ਰੇਸ਼ਨ ਨੂੰ ਠੀਕ ਕਰਨ ਲਈ ਇਹ ਸਾਨੂੰ ਕਰਨਾ ਪਵੇਗਾ। ਸਾਡੀ ਪੁਲਿਸ ਤੇ ਸਾਨੂੰ ਮਾਣ ਹੈ। ਸਾਰੇ ਬੰਦੇ ਗਲਤ ਨਹੀਂ ਹੁੰਦੇ। ਕੁਝ ਬੰਦੇ ਆ ਕੇ ਸਿਸਟਮ ਨੂੰ ਖਰਾਬ ਕਰ ਦਿੰਦੇ ਹਨ, ਜਿਸ ਦਾ ਅਸਰ ਸਾਰੀ ਪੁਲਿਸ ਤੇ ਪੈਂਦਾ ਹੈ। ਜਿਹੜੇ ਪੁਲਿਸ ਅਫ਼ਸਰ ਹਨ, ਉਨ੍ਹਾਂ ਦੀ ਅਕਾਊਂਟੇਬਿਲਟੀ ਅਤੇ ਰਿਸਪਾਂਸੇਬਿਲਟੀ ਹੋਵੇਗੀ। ਆਪਣੀ ਆਪਣੀ ਥਾਂ ਤੇ ਲਾਅ ਐਂਡ ਆਰਡਰ ਦੀ ਜ਼ਿੰਮੇਵਾਰੀ ਉਨ੍ਹਾਂ ਦੀ ਹੋਵੇਗੀ ਔਰ ਜਿਹੜੇ ਅਫ਼ਸਰ ਆਪਣੀ ਜ਼ਿੰਮੇਵਾਰੀ ਨਹੀਂ ਨਿਭਾਉਣਗੇ, ਉਨ੍ਹਾਂ ਦੇ ਵਾਸਤੇ ਇਸ ਸਰਕਾਰ ਵਿਚ ਕੋਈ ਥਾਂ ਨਹੀਂ। (ਥੰਪਿੰਗ) ਉਸ ਨੂੰ ਉਥੋਂ ਬਦਲ ਦੇਵਾਂਗੇ।

ਏਥੇ ਗੱਲ ਆਈ, ਫਗਵਾੜੇ ਦੀ। ਫਗਵਾੜੇ ਤੋਂ ਸਾਡੇ ਏਥੇ ਮਨਿਸਟਰ ਸਾਹਿਬ ਬੈਠੇ ਹਨ। ਮੈਂ ਪੰਜ ਪੰਜ ਮਿੰਟ ਬਾਅਦ ਆਪ ਉਥੋਂ ਦੇ ਹਾਲਾਤ ਦਾ ਪਤਾ ਲੈਂਦਾ ਸੀ। ਉਨ੍ਹਾਂ ਨੇ ਦੱਸਿਆ ਸੀ ਕਿ ਉਥੇ ਦੀ ਜਿਹੜੀ ਐਡਮਨਿਸਟ੍ਰੇਸ਼ਨ ਸੀ, ਉਨ੍ਹਾਂ ਨੇ ਇਹੋ ਜਿਹਾ ਅੱਛਾ ਰੋਲ ਪਲੇਅ ਕੀਤਾ ਕਿ ਜਿਹੜਾ ਉਥੇ ਝਗੜਾ ਵਗੈਰਾ ਹੋ ਸਕਦਾ ਸੀ, ਉਸ ਨੂੰ ਟਾਲਿਆ। ਸਪੀਕਰ ਸਾਹਿਬ, ਮੈਂ ਇਕ ਹੋਰ ਗੱਲ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਨੂੰ ਖੁਸ਼ ਕਰੀਏ। ਜਦੋਂ ਕੋਈ ਸਰਕਾਰ ਬਦਲਦੀ ਹੈ ਤਾਂ ਕੈਦੀਆਂ ਨੂੰ ਕਈ ਉਮੀਦਾਂ ਹੋਇਆ ਕਰਦੀਆਂ ਹਨ ਕਿ ਸਾਨੂੰ ਵੀ ਕੋਈ ਰਿਆਇਤ ਮਿਲ ਜਾਵੇਗੀ। ਵੈਸੇ ਇਹੋ ਜਿਹੀ ਜਗ੍ਹਾ ਤੇ ਕੋਈ ਆਉਂਦਾ ਜਾਂਦਾ ਨਹੀਂ ਹੁੰਦਾ। ਪ੍ਰਿਜ਼ਨਰਜ਼ ਜਿਨ੍ਹਾਂ ਨੂੰ 10 ਤੋਂ 20 ਸਾਲ ਦੀ ਕੈਦ ਹੋਈ ਹੈ, ਉਨ੍ਹਾਂ ਨੂੰ ਇਕ ਸਾਲ ਦੀ (ਰਿਮਿਸ਼ਨ) ਮੁਆਫੀ ਕਰਦੇ ਹਾਂ। ਜਿਨ੍ਹਾਂ ਦੀ ਪੰਜ ਤੋਂ ਦਸ ਸਾਲ ਤੱਕ ਹੈ ਉਨ੍ਹਾਂ ਨੂੰ 9 ਮਹੀਨੇ ਦੀ ਰਿਆਇਤ ਦਿੱਤੀ ਹੈ। ਜਿਹੜੇ ਦੋ ਤੋਂ ਪੰਜ ਸਾਲ ਵਾਲੇ ਹਨ ਉਨ੍ਹਾਂ ਨੂੰ 6 ਮਹੀਨੇ ਅਤੇ ਜਿਹੜੇ ਅਪਟੂ 2 ਸਾਲ ਵਾਲੇ ਹਨ ਉਨ੍ਹਾਂ ਨੂੰ ਤਿੰਨ ਮਹੀਨੇ ਦੀ ਰਿਆਇਤ ਦਿੱਤੀ ਹੈ।

ਫਿਰ, ਸਪੀਕਰ ਸਾਹਿਬ, ਸਭ ਤੋਂ ਵੱਧ ਮਨ ਦੁਖੀ ਹੁੰਦਾ ਹੈ ਜਦੋਂ ਕਿਸੇ ਬੀਬੀ ਦਾ ਸਤਿਕਾਰ ਥਾਣਿਆਂ ਦੇ ਵਿਚ ਨਾ ਹੋਵੇ। ਪਹਿਲਾਂ ਵੀ ਜਦੋਂ ਸਾਡੀ ਸਰਕਾਰ ਸੀ, ਉਦੋਂ ਵੀ ਮੇਰਾ ਹੁਕਮ ਸੀ ਕਿ ਕਿਸੇ ਬੀਬੀ ਦੇ ਖਿਲਾਫ਼ ਜੇਕਰ ਕੋਈ ਇਨਕੁਆਰੀ ਕਰਨੀ ਹੋਵੇ ਤਾਂ ਉਸ ਨੂੰ ਥਾਣੇ ਵਿਚ ਨਹੀਂ ਬੁਲਾਉਣਾ। ਘਰ ਜਾ ਕੇ ਉਸਦੀ ਇਨਕੁਆਰੀ ਕਰਨੀ ਹੈ। ਘਰ ਵੀ ਲੇਡੀ ਪੁਲਿਸ ਜਾਵੇ। ਲੇਕਿਨ ਬਾਅਦ ਵਿਚ ਪੰਜ ਸਾਲ ਫ਼ਿਰ ਉਸੇ ਤਰ੍ਹਾਂ ਹੁੰਦਾ ਰਿਹਾ। ਲੁਧਿਆਣੇ ਪੁਲਿਸ ਨੇ ਮੇਰੀਆਂ ਬੱਚੀਆਂ ਦੇ ਨਾਲ ਬੜੀਆਂ ਗਿਰਾਵਟ ਭਰੀਆਂ ਗੱਲਾਂ

ਕੀਤੀਆਂ। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਉਸ ਨਾਲ ਸਾਰੇ ਪੰਜਾਬ ਦੇ ਲੋਕਾਂ ਦੇ ਮੱਥੇ ਤੇ ਕਲੰਕ ਲੱਗਿਆ ਔਰ ਮੈਂ ਹੁਣ ਵੀ ਇਹੀ ਹਦਾਇਤ ਕੀਤੀ ਹੈ। ਮੈਂ, ਸਪੀਕਰ ਸਾਹਿਬ, ਹਰ ਰੋਜ਼ ਇਕ ਘੰਟਾ ਅਖਬਾਰ ਪੜ੍ਹਦਾ ਹਾਂ। ਜਦੋਂ ਮੈਨੂੰ ਪਤਾ ਲਗਿਆ ਤਾਂ ਮੈਂ ਐਸ.ਐਸ.ਪੀ. ਅੰਮ੍ਰਿਤਸਰ ਨੂੰ ਟੈਲੀਫੂਨ ਤੇ ਕਿਹਾ ਕਿ ਜਿਸ ਪੁਲਿਸ ਮੈਨ ਨੇ ਅਜਿਹੀ ਹਰਕਤ ਕੀਤੀ ਹੈ, ਉਸ ਨੂੰ ਸਸਪੈਂਡ ਕਰ ਦਿਓ। ਉਹ ਕਹਿੰਦਾ ਕਿ ਉਹ ਪਰੋਬੇਸ਼ਨਰ ਹੈ, ਉਸਦਾ ਨੁਕਸਾਨ ਹੋ ਜਾਵੇਗਾ। ਮੈਂ ਉਸ ਨੂੰ ਕਿਹਾ ਕਿ ਪਰੋਬੇਸ਼ਨਰ ਦਾ ਨੁਕਸਾਨ ਤਾਂ ਪੂਰਾ ਹੋ ਜਾਂਦਾ ਹੈ ਪਰ ਮੈਂ ਜਨਤਾ ਨਾਲ ਜੋ ਵਾਅਦਾ ਕੀਤਾ ਹੈ, ਜਿਹੜਾ ਵੀ ਕੋਈ ਅਧਿਕਾਰੀ ਉਸ ਦੇ ਖਿਲਾਫ ਗੱਲ ਕਰੇਗਾ, ਮੇਰੀ ਉਸਦੇ ਨਾਲ ਕਿਸੇ ਤਰਾਂ ਦੀ ਕੋਈ ਹਮਦਰਦੀ ਨਹੀਂ ਹੋਵੇਗੀ। ਇਸੇ ਤਰ੍ਹਾਂ ਹੀ ਐਨ.ਆਰ.ਆਈਜ਼ ਜਿਹੜੇ ਏਥੇ ਆ ਕੇ, ਸ਼ਾਦੀਆਂ ਕਰਾਕੇ ਏਥੇ ਲੜਕੀਆਂ ਨੂੰ ਛੱਡ ਜਾਂਦੇ ਹਨ, ਉਸਦੇ ਵਾਸਤੇ ਵੀ ਅਸੀਂ ਖਾਸ ਇੰਤਜ਼ਾਮ ਕਰ ਰਹੇ ਹਾਂ। ਏਸੇ ਤਰ੍ਹਾਂ ਹੀ ਡਰੱਗਜ਼ ਨੂੰ ਰੋਕਣ ਵਾਸਤੇ ਵੀ ਬੜੇ ਵੱਡੇ ਯਤਨ ਕੀਤੇ ਜਾਣਗੇ। ਬੀਬੀ ਜੀ ਨੇ ਜੋ ਫਾਇਨੈਂਸ਼ੀਅਲ ਪੋਜ਼ੀਸ਼ਨ ਦੀ ਗੱਲ ਕੀਤੀ ਹੈ ਕਿ ਸਾਡਾ ਤਾਂ ਰਿਜ਼ਰਵ ਬੈਂਕ ਵਿਚ ਬਹੁਤ ਪੈਸਾ ਜਮ੍ਹਾਂ ਪਿਆ ਹੈ, ਉਸ ਬਾਰੇ ਮੈਂ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਰਿਜ਼ਰਵ ਬੈਂਕ ਦੇ ਵਿਚ ਸਟੇਟ ਦਾ ਕਿਹੜਾ ਪੈਸਾ ਕਦੋਂ ਹੁੰਦਾ ਹੈ। ਰਿਜ਼ਰਵ ਬੈਂਕ ਵਿਚ ਕੋਈ ਪੈਸਾ ਨਹੀਂ ਹੈ। ਜਿਹੜਾ ਕੁਝ ਇਹ ਅੱਜ ਖਜ਼ਾਨੇ ਵਿਚ ਛੱਡ ਕੇ ਗਏ ਹਨ, ਮੈਨੂੰ ਉਸਦਾ ਕੋਈ ਫਿਕਰ ਨਹੀਂ ਹੁੰਦਾ। ਸਰਕਾਰ ਉਹੀ ਚੰਗੀ ਹੁੰਦੀ ਹੈ ਜਿਹੜੀ ਪਿਛਲੇ ਘਾਟੇ ਨੂੰ ਪੂਰਾ ਕਰਕੇ ਦਲੇਰੀ ਨਾਲ ਅੱਗੇ ਕਾਰਵਾਈ ਕਰੇ, ਵਿਕਾਸ ਕਰੇ। ਖਜ਼ਾਨੇ ਦੀ ਗੱਲ ਕੀਤੀ ਹੈ, ਜਿਵੇਂ ਗੁਰੂ ਨਾਨਕ ਸਾਹਿਬ ਖਜ਼ਾਨਾ ਵੰਡੀ ਜਾਂਦੇ ਸਨ ਫਿਰ ਵੀ ਖਜ਼ਾਨਾ ਭਰੀ ਜਾਂਦਾ ਸੀ। ਖਜ਼ਾਨੇ ਬਾਰੇ ਇਨ੍ਹਾਂ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ 53,000 ਕਰੋੜ ਰੁਪਿਆ ਸਾਡੇ ਤੇ ਅੱਜ ਕਰਜ਼ਾ ਹੈ। ਮੈਨੂੰ ਲਗਦਾ ਹੈ ਕਿ ਤੁਸੀਂ ਫਾਇਨਾਂਸਿਜ਼ ਦੀਆਂ ਫਾਈਲਾਂ ਕਦੇ ਦੇਖੀਆਂ ਨਹੀਂ ਸਨ। ਇਕੱਲਾ ਸੂਦ 4177 ਕਰੋੜ ਰੁਪਏ ਹਰ ਸਾਲ ਸਾਨੂੰ ਇਸ ਅਮਾਊਂਟ ਤੇ ਇੰਟ੍ਰੇਸਟ ਦੇ ਰੂਪ ਵਿਚ ਦੇਣਾ ਪਵੇਗਾ। ਮਨਪ੍ਰੀਤ ਸਿੰਘ ਬਾਦਲ (ਵਿੱਤ ਮੰਤਰੀ ਵੱਲ ਇਸ਼ਾਰਾ) ਮੈਨੂੰ ਕਹਿੰਦਾ ਹੈ ਕਿ ਤੁਸੀਂ ਮੈਨੂੰ ਕਿਹੋ ਜਿਹਾ ਮਹਿਕਮਾ ਦਿੱਤਾ ਹੈ, ਮੈਨੂੰ ਤਾਂ ਰਾਤ ਨੂੰ ਨੀਂਦ ਨਹੀਂ ਆਉਂਦੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ ਬੈਠੇ)** : ਜੇਕਰ ਤੁਸੀਂ ਕੈਪਟਨ ਕੰਵਲਜੀਤ ਸਿੰਘ ਨੂੰ ਇਹ ਮਹਿਕਮਾ ਦਿੱਤਾ ਸੀ ਤਾਂ ਉਹ ਵੀ ਇਹੀ ਗੱਲ ਕਹਿੰਦੇ ਸੀ, ਜੇਕਰ ਹੁਣ ਇਸ ਨੂੰ ਦਿੱਤਾ ਹੈ ਤਾਂ ਇਹ ਵੀ ਇਹੀ ਗੱਲ ਕਹਿੰਦਾ ਹੈ।

**ਮੁੱਖ ਮੰਤਰੀ** : ਮੈਂ ਕਿਹਾ ਕਿ ਕੋਈ ਗੱਲ ਨਹੀਂ, ਚਲੀ ਚੱਲੋ ਵਾਹਿਗੁਰੂ ਆਪੇ ਭਲੀ ਕਰੇਗਾ। ਇਸੇ ਤਰ੍ਹਾਂ ਜਿਹੜੀ ਪਲਾਨ ਹੈ, ਮੈਂ ਉਸ ਬਾਰੇ ਦੱਸਣਾ ਚਾਹੁੰਦਾ ਹਾਂ। ਤੁਹਾਡਾ ਪੁਰਾਣਾ ਐਫ.ਐਮ. ਅੱਧਾ ਕੁ ਬੈਠਾ ਹੈ, ਸ. ਲਾਲ ਸਿੰਘ ਦੂਜਾ ਤਾਂ ਚਿੱਤ ਈ ਹੋ ਗਿਆ ਹੈ। (ਟਰੈਜ਼ਰੀ ਬੈਂਚਾਂ ਵਲੋਂ ਥੰਪਿੰਗ) ਕਿਥੇ ਜਾ ਕੇ ਪੰਗਾ ਲੈ ਲਿਆ ਅੰਮ੍ਰਿਤਸਰ ਵਿਚ। ਕੀ ਲੋੜ ਸੀ ਉਥੇ ਪੰਗਾ ਲੈਣ ਦੀ, ਬਠਿੰਡੇ ਵਿਚ ਤਾਂ ਸ਼ਾਇਦ ਦਾਅ ਲਗ ਜਾਂਦਾ

[ ਮੁੱਖ ਮੰਤਰੀ ]

ਪਰ ਉੱਥੇ ਜੱਸੀ ਸਾਹਿਬ ਨੇ ਨਹੀਂ ਵੜਣ ਦਿੱਤਾ ਅਤੇ ਟਿਕਟ ਲੈ ਗਏ ਅਤੇ ਉਨ੍ਹਾਂ ਨੂੰ ਅੰਮ੍ਰਿਤਸਰ ਧੱਕ ਦਿੱਤਾ।

ਜਿਹੜੀਆਂ ਸਰਕਾਰ ਦੀਆਂ ਸਾਰੀਆਂ ਪਲਾਨਾਂ ਹੁੰਦੀਆਂ ਹਨ, ਉਹ funded by borrowings or central assistance ਤੇ ਅਧਾਰਿਤ ਹੁੰਦੀਆਂ ਹਨ। ਸਰਕਾਰ ਦਾ ਪੈਸਾ ਵਿਚ ਕੁਝ ਵੀ ਨਹੀਂ ਹੁੰਦਾ। ਸਰਕਾਰ ਦਾ ਜਿਹੜਾ ਨਾਨ-ਪਲਾਨ ਐਕਸਪੈਂਡੀਚਰ ਹੁੰਦਾ ਹੈ, ਉਹ ਵੀ brorrowings ਬੇਸ ਹੁੰਦਾ ਹੈ। Gap between receipt and revenue expenditure ਵੀ ਅਲਾਰਮਿੰਗ ਰੇਟ ਤੇ ਚਲਾ ਗਿਆ ਹੈ। ਰੈਵਨਿਊ ਰਿਸੀਟ ਜਿਹੜਾ ਹੈ ਉਹ 9% ਇਨਕਰੀਜ਼ ਹੋਈ ਹੈ ਅਤੇ ਐਕਸਪੈਂਡੀਚਰ 15% ਹੋ ਰਿਹਾ ਹੈ। ਇਹੋ ਜਿਹੀਆਂ ਗੱਲਾਂ ਕਰਨੀਆਂ ਕਿ ਅਸੀਂ ਖਜ਼ਾਨੇ ਵਿਚ ਬਹੁਤ ਪੈਸਾ ਛੱਡ ਕੇ ਗਏ ਹਾਂ, ਠੀਕ ਨਹੀਂ ਹੈ। ਤੁਸੀਂ ਤਾਂ ਪਿਛਲੇ ਦੋ ਕੁ ਮਹੀਨਿਆਂ ਵਿਚ ਪੰਜਾਬ ਵਿਚ ਪੈਸੇ ਦਾ ਫਲੱਡ ਹੀ ਲਿਆ ਦਿੱਤਾ ਸੀ। ਪੈਸੇ ਨਾਲ ਭਲਾ ਕੋਈ ਵੋਟਾਂ ਖਰੀਦੀਆਂ ਜਾਂਦੀਆਂ ਹਨ? ਜੇ ਪੈਸੇ ਨਾਲ ਵੋਟਾਂ ਖਰੀਦੀਆਂ ਜਾਂਦੀਆਂ ਹੁੰਦੀਆਂ ਤਾਂ ਇਥੇ ਬਿਰਲੇ, ਟਾਟੇ ਵਰਗੇ ਬੈਠੇ ਹੋਣੇ ਸੀ। ਉਹ ਵੀ ਤੁਹਾਡਾ ਕੰਮ ਫੇਲ੍ਹ ਹੋ ਗਿਆ। ਇਹ ਫੇਲ੍ਹ ਕਿਉਂ ਹੋਇਆ, ਕਿਉਂਜੋ ਤੁਸੀਂ ਵੇਸਟਫੁੱਲ ਐਕਸਪੈਂਡੀਚਰ ਕੀਤਾ। ਅਖਬਾਰਾਂ ਵਿਚ ਇਸ਼ਤਿਹਾਰ ਦਿੱਤੇ, ਅਖਬਾਰਾਂ ਵਾਲੇ ਬੈਠੇ ਹਨ ਉਹ ਇਹ ਨਾ ਸਮਝ ਲੈਣ ਕਿ ਸਾਡੀ ਰੋਜ਼ੀ ਤੇ ਲੱਤ ਮਾਰਦਾ ਹੈ। ਇੰਨੀ ਵੱਡੀ ਮਾਤਰਾ ਵਿਚ ਅਖਬਾਰਾਂ ਵਿਚ ਇਸ਼ਤਿਹਾਰ ਦਿੱਤੇ। ਇਹ ਇਲੈਕਸ਼ਨਾਂ ਦੇ ਨੇੜੇ ਨਹੀਂ ਬਲਕਿ ਸ਼ੁਰੂ ਤੋਂ ਹੀ ਦਿੱਤੇ ਜਾਂਦੇ ਰਹੇ। ਇਨ੍ਹਾਂ ਦਾ ਕੰਮ ਸੀ ਕਿ ਜੇਕਰ ਨਾਲ ਫੋਟੋ ਛਪ ਜਾਵੇ ਤਾਂ ਹੋਰ ਵੀ ਚੰਗਾ ਹੈ। ਜੇਕਰ ਕਿਸੇ ਨਿਕੀ ਜਿਹੀ ਪੁਲੀ ਦਾ ਉਦਘਾਟਨ ਵੀ ਕਰਨਾ ਹੁੰਦਾ ਤਾਂ ਅਮਰਿੰਦਰ ਸਿੰਘ ਅਤੇ ਬਾਜਵਾ ਸਾਹਿਬ ਤੇ ਹੋਰਾਂ ਦੀਆਂ ਫੋਟੋਆਂ ਲੱਗੀਆਂ ਹੋਣੀਆਂ। ਇਸ ਤਰ੍ਹਾਂ ਸ਼ੋਅ ਕਰਨਾ ਕਿ ਜਿਵੇਂ ਬਹੁਤ ਵੱਡਾ ਕੰਮ ਕਰ ਰਹੇ ਹੋਣ। ਕੀ ਇਹ ਵੇਸਟਫੁੱਲ ਐਕਸਪੈਂਡੀਚਰ ਨਹੀਂ ਸੀ, ਕੀ ਇਸ ਨੇ ਕੋਈ ਫਾਇਦਾ ਕੀਤਾ। ਸਰਕਾਰ ਉਹ ਹੁੰਦੀ ਹੈ ਜਿਹੜੀ ਅਮੀਰ ਤੋਂ ਪੈਸਾ ਉਗਰਾਵੇ ਅਤੇ ਗਰੀਬਾਂ ਉਤੇ ਲਗਾਵੇ। ਤੁਸੀਂ ਤਾਂ ਅਮੀਰਾਂ ਨਾਲ ਹਿੱਸਾਪੱਤੀ ਕੀਤੀ। ਇਹ ਗੱਲ ਮੈਂ ਜ਼ਿੰਮੇਵਾਰੀ ਨਾਲ ਕਹਿ ਸਕਦਾ ਹਾਂ। ਗਰੀਬਾਂ ਦਾ ਖੂਨ ਚੂਸਿਆ (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਸ ਲਈ ਅੱਜ ਇਕਾਨਮੀ ਬਿਲਕੁਲ ਕਰਾਈਸਸ ਵਿਚ ਹੈ। ਇਸ ਵਾਸਤੇ ਸਾਡੇ ਐਫ.ਐਮ. ਹੀ ਨਹੀਂ ਬਲਕਿ ਸਾਰੀ ਕੈਬਨਿਟ ਇਕੱਠੀ ਹੋਕੇ ਇਸ ਖਜ਼ਾਨੇ ਨੂੰ ਭਰਪੂਰ ਕਰੇਗੀ ਅਤੇ ਡੱਟ ਕੇ ਡਿਵੈਲਪਮੈਂਟ ਕਰੇਗੀ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ)। ਸਭ ਤੋਂ ਬੁਰਾ ਹਾਲ ਗਰੀਬ ਭਰਾਵਾਂ ਦਾ ਹੋਇਆ। ਦਲਿਤ ਕਹਿ ਲਵੋ, ਬੈਕਵਰਡ ਕਲਾਸ ਕਹਿ ਲਵੋ। ਸਾਰੇ ਪੰਜਾਬ ਵਿਚ ਇਨ੍ਹਾਂ ਦੀ ਹਾਲਤ ਮਾੜੀ ਹੈ। ਇਹ ਦੁਆਬੇ ਵਿਚ ਕੁਝ ਵਾਹਵਾ ਹਨ। ਇਹ ਇਨਕਲਾਬ ਕਿਉਂ ਆਇਆ ਕਿਉਂਕਿ ਦਲਿਤ ਵਰਗ ਸਮਝ ਗਿਆ ਹੈ ਕਿ ਉਨ੍ਹਾਂ ਨਾਲ ਤੁਸੀਂ ਧੋਖਾ ਕਰਦੇ ਰਹੇ ਹੋ। ਅੱਜ ਚੌਧਰੀ ਜਗਜੀਤ ਸਿੰਘ ਜਿਹੜਾ ਕਿ ਆਪਣੇ ਆਪ ਨੂੰ ਦਲਿਤਾਂ ਦਾ ਚੈਂਪੀਅਨ ਅਖਵਾਉਂਦਾ

ਸੀ, ਉਹ ਉਡ ਗਿਆ, ਕਿਧਰੇ ਵੀ ਨਹੀਂ ਲੱਭਦਾ। ਕਿਉਂਜੋ ਦਲਿਤਾਂ ਨਾਲ ਬੜਾ ਵੱਡਾ ਧੋਖਾ ਹੋਇਆ ਹੈ। ਦਲਿਤਾਂ ਦੀ ਅਬਾਦੀ 29% ਹੈ। ਪਿਛਲੇ 60 ਸਾਲਾਂ ਵਿਚ, ਬਰਾੜ ਸਾਹਿਬ (ਰਿਪਜੀਤ ਸਿੰਘ ਬਰਾੜ), 15-20 ਸਰਕਾਰਾਂ ਬਣੀਆਂ ਹਨ, ਦਲਿਤਾਂ ਦਾ ਕੁਝ ਨਹੀਂ ਬਣਿਆ। ਅਸੀਂ ਹੁਣ ਅਜੇ 15-20 ਦਿਨਾਂ ਵਿਚ ਕੀ ਕੁਝ ਕਰ ਸਕਦੇ ਹਾਂ। ਪ੍ਰੰਤੂ ਅਸੀਂ ਜ਼ਰੂਰ ਕਰਾਂਗੇ, ਸਾਡਾ ਇਹ ਮਿਸ਼ਨ ਹੈ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਪੰਜਾਬ ਦਾ ਖਜ਼ਾਨਾ ਗਰੀਬਾਂ ਦੇ ਮੂੰਹ ਵਿਚ ਪਵੇਗਾ। ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਗੁਰੂ ਦੀ ਗੋਲਕ ਗਰੀਬ ਦੇ ਮੂੰਹ। ਇਸੇ ਤਰ੍ਹਾਂ ਪੰਜਾਬ ਦੀ ਗੋਲਕ ਗਰੀਬਾਂ ਲਈ ਹੋਵੇਗੀ। ਜਿਹੜੀ 50-50, 80-80 ਕਰੋੜ ਰੁਪਏ ਦੀ ਸਬਸਿਡੀ ਰਾਣੇ ਵਰਗੇ ਅਤੇ ਹੋਰਾਂ ਨੂੰ ਦਿੱਤੀ ਹੈ, ਸਰਦਾਰ ਲਾਲ ਸਿੰਘ ਜੀ ਤਾਂ ਜਾਣਦੇ ਹੀ ਹਨ। 70-70 ਕਰੋੜ ਦੀ ਸਬਬਿਡੀ ਤਾਂ ਚਾਰ ਵੱਡੇ ਬੰਦਿਆਂ ਨੂੰ, ਚੱਢਿਆਂ ਨੂੰ, ਰਾਣਿਆਂ ਨੂੰ ਗਈ। ਸਾਡੇ ਵੇਲੇ ਨਾ ਕੋਈ ਰਾਣਾ ਹੁੰਦਾ ਸੀ ਨਾ ਕੋਈ ਚੱਢਾ ਹੁੰਦਾ ਸੀ। ਜਿਨ੍ਹਾਂ ਨੇ ਤੁਹਾਨੂੰ ਇਲੈਕਸ਼ਨਾਂ ਵਿਚ ਪੈਸਾ ਦਿੱਤਾ, ਉਨ੍ਹਾਂ ਨੂੰ 500-500 ਕਰੋੜ ਰੁਪਏ ਦੀਆਂ ਸਬਸਿਡੀਆਂ ਦਿੱਤੀਆਂ ਗਈਆਂ ਪਰ ਗਰੀਬਾਂ ਦੀਆਂ ਧਰਮਸ਼ਾਲਾਵਾਂ ਲਈ ਕੋਈ ਪੈਸਾ ਨਹੀਂ ਦਿੱਤਾ। ਇਸ ਤੋਂ ਵੱਡੀ ਹੋਰ ਕੀ ਗੱਲ ਮਾੜੀ ਹੋ ਸਕਦੀ ਹੈ। ਪਿਛਲੇ 60 ਸਾਲਾਂ ਵਿਚੋਂ ਜਿੰਨਾ ਸਮਾਂ ਸਾਨੂੰ ਮਿਲਿਆ, ਅਸੀਂ ਪੂਰੀ ਜ਼ਿੰਮੇਵਾਰੀ ਨਾਲ ਕੰਮ ਕੀਤਾ, ਜਿੰਨਾ ਕਿ ਅਸੀਂ ਕਰ ਸਕਦੇ ਸੀ। ਅਸੀਂ ਬੜੇ ਕੰਕਰੀਟ ਸਟੈਪ ਚੁੱਕੇ। ਜਿਹੜੀਆਂ ਸਾਰੀਆਂ ਇੰਪਾਰਟੈਂਟ ਸਕੀਮਾਂ ਗਰੀਬਾਂ ਦੀ ਬਿਹਤਰੀ ਵਾਸਤੇ ਸਨ, ਜਿਸਦੇ ਵਿਚ ਤੁਸੀਂ ਹੁਣੇ ਆ ਕੇ ਦਾਖਲ ਹੋਏ ਹੋ, ਉਨ੍ਹਾਂ ਸਾਰਿਆਂ ਨੂੰ ਮੈਂ ਬੇਨਤੀ ਕਰ ਦਿਆਂ ਕਿ ਸ਼ਗਨ ਸਕੀਮ ਅਸੀਂ ਲੈ ਕੇ ਆਏ ਸੀ। ਇਹ ਨਹੀਂ ਸੀ ਕਿ 5100/- ਰੁਪਏ ਨਾਲ ਸ਼ਾਦੀ ਹੋ ਜਾਂਦੀ ਸੀ, ਬਲਕਿ ਇਕ ਮਾਣ ਮਿਲਦਾ ਸੀ। ਜਦੋਂ 5100/- ਰੁਪਏ ਲੈ ਕੇ ਡਿਪਟੀ ਕਮਿਸ਼ਨਰ ਜਾਂ ਐਸ.ਡੀ.ਐਮ. ਉਥੇ ਜਾ ਕੇ ਦਿੰਦਾ ਸੀ, ਤਾਂ ਉਸ ਗਰੀਬ ਆਦਮੀ ਨੂੰ ਬੜਾ ਮਾਣ ਮਿਲਦਾ ਸੀ। ਮੇਰਾ ਖਿਆਲ ਹੈ ਕਿ ਉਹ ਬੱਚੀਆਂ, ਜਿਨ੍ਹਾਂ ਦੀਆਂ ਪਿਛਲੇ ਸਮੇਂ ਵਿਚ ਸ਼ਾਦੀਆਂ ਹੋਈਆਂ ਹਨ, ਉਨ੍ਹਾਂ ਦੀਆਂ ਆਹਾਂ ਇਨ੍ਹਾਂ ਨੂੰ ਲੈ ਡੁੱਬੀਆਂ ਹਨ। ਗਰੀਬ ਲੋਕ ਕਾਰਡ ਲਈ ਫਿਰਦੇ ਸਨ, ਉਨ੍ਹਾਂ ਨੂੰ ਤਾਂ ਇਹ ਵੀ ਨਹੀਂ ਪਤਾ ਸੀ ਕਿ ਕਿਸ ਨੇ 5100/- ਰੁਪਏ ਸ਼ਗਨ ਦੀ ਰਕਮ ਦੇਣੀ ਹੈ। ਉਹ ਮੇਰੇ ਕੋਲ ਆਏ ਅਤੇ ਮੈਨੂੰ ਕਹਿਣ ਲੱਗੇ ਕਿ ਬਾਦਲ ਸਾਹਿਬ ਸਾਡੀ ਸ਼ਾਦੀ ਹੋਈ ਹੈ, ਸਾਨੂੰ ਸ਼ਗਨ ਦੀ ਰਕਮ ਦਿਤੀ ਜਾਵੇ। ਮੈਂ ਉਨ੍ਹਾਂ ਨੂੰ ਕਿਹਾ ਕਿ ਸਰਕਾਰ ਨੇ ਦੇਣੇ ਹਨ, ਮੈਂ ਉਨ੍ਹਾਂ ਨੂੰ ਕਿਵੇਂ ਸਮਝਾਉਂਦਾ। ਉਹ ਤਾਂ ਕਹਿੰਦੇ ਸਨ ਕਿ ਇਹ ਕਿਵੇਂ ਹੋ ਸਕਦਾ ਹੈ ਕਿ ਸ਼ਗਨ ਕੋਈ ਸਰਕਾਰ ਦੇਵੇ। ਹੁਣ ਇਹ ਤਾਂ ਮਾਮੇ-ਨਾਨਿਆਂ ਦੀ ਸਰਕਾਰ ਹੈ, ਜਿਹੜੀ ਸ਼ਗਨ ਦਿੰਦੀ ਹੈ ਅਤੇ ਇਸ ਤਰ੍ਹਾਂ ਉਨ੍ਹਾਂ ਦਾ ਮਾਣ ਵੀ ਵੱਧਦਾ ਹੈ। ਇਸੇ ਤਰ੍ਹਾਂ ਗਰੀਬਾਂ ਨੂੰ ਹਾਊਸਿਜ਼ ਮਿਲਦੇ ਸੀ, ਉਹ ਵੀ ਇਨ੍ਹਾਂ ਨੇ ਬੰਦ ਕਰ ਦਿਤੇ ਸੀ, ਤੁਸੀਂ ਖੁਦ ਦੇਖ ਲੈਣਾ ਕਿ ਕਿੰਨੇ ਪੈਸੇ ਤੁਸੀਂ ਦਿੱਤੇ ਸਨ। ਅਸੀਂ ਕੀ ਕਰਨ ਜਾ ਰਹੇ ਹਾਂ। I do not want to see backward rather I want to see forward. ਇਸ ਲਈ ਅਸੀਂ ਕੀ ਕਰਾਂਗੇ, ਇਕ ਤਾਂ ਇਹ ਕਿ ਸਾਰੇ ਪੰਜਾਬ ਵਿਚ ਅਸੀਂ

[ ਮੁੱਖ ਮੰਤਰੀ ]

ਜਿਹੜੇ ਗਰੀਬ ਭਾਈਚਾਰੇ ਹਨ, ਜਿਹੜੇ ਪਛੜੀਆਂ ਸ਼੍ਰੇਣੀਆਂ ਦੇ ਲੋਕ ਵੀ ਹਨ, ਉਨ੍ਹਾਂ ਸਾਰਿਆਂ ਦੇ ਲਈ ਲੈਟਰੀਨਜ਼ ਅਸੀਂ 5 ਸਾਲਾਂ ਵਿਚ ਮੁਕੰਮਲ ਕਰ ਦਿਆਂਗੇ। ਇਸੇ ਤਰ੍ਹਾਂ ਨਵੀਆਂ ਧਰਮਸ਼ਾਲਾਵਾਂ ਲਈ, ਅੱਗੇ ਵੀ ਅਸੀਂ ਪੈਸਾ ਵਧਾਇਆ ਸੀ, ਪਹਿਲਾਂ 50,000/- ਤੋਂ ਇਕ ਲੱਖ ਰੁਪਏ ਕੀਤੇ ਸੀ, ਪਰ ਇਕ ਲੱਖ ਰੁਪਏ ਵਿਚ ਹੁਣ ਧਰਮਸ਼ਾਲਾ ਨਹੀਂ ਬਣ ਸਕਦੀ, ਇਸ ਲਈ ਅਸੀਂ ਇਕ ਲੱਖ ਰੁਪਏ ਤੋਂ ਵਧਾ ਕੇ 2 ਲੱਖ ਰੁਪਏ ਦੇਵਾਂਗੇ। ਇਸੇ ਤਰ੍ਹਾਂ ਪੁਰਾਣੀਆਂ ਦੀ ਰਿਪੇਅਰ ਲਈ 25 ਹਜ਼ਾਰ ਤੋਂ ਵਧਾ ਕੇ 50,000/- ਰੁਪਏ ਦਿੱਤੇ ਜਾਣਗੇ। ਬਰਾੜ ਸਾਹਿਬ ,ਤੁਸੀਂ ਜੋ ਕਿਹਾ, ਕਰਨਾ ਬਹੁਤ ਔਖਾ ਹੈ। ਸਾਡੀ ਗਰੀਬਾਂ ਨਾਲ ਹਮਦਰਦੀ ਹੈ, ਇਸ ਕਰਕੇ ਅਸੀਂ ਫੈਸਲਾ ਕੀਤਾ ਹੈ। ਮੈਨੂੰ ਪਤਾ ਹੈ ਕਿ ਪਿੰਡਾਂ ਦੇ ਸਕੂਲਾਂ ਵਿਚ ਗਰੀਬ ਪਰਿਵਾਰਾਂ ਦੇ ਬੱਚੇ ਹੀ ਪੜ੍ਹਦੇ ਹਨ, ਗਰੀਬ ਕਿਸਾਨਾਂ ਦੇ ਬੱਚੇ ਪੜ੍ਹਦੇ ਹਨ, ਗਰੀਬ ਦੁਕਾਨਦਾਰਾਂ ਦੇ ਬੱਚੇ ਪੜ੍ਹਦੇ ਹਨ, ਅਤੇ ਗਰੀਬ ਦਲਿਤਾਂ ਦੇ ਬੱਚੇ ਪੜ੍ਹਦੇ ਹਨ। ਉਹ ਉਥੇ ਪੜ੍ਹਕੇ, ਸਨਾਵਰ ਵਿਚ ਜਿਹੜੇ ਬੱਚੇ ਪੜ੍ਹਦੇ ਹਨ ਜਾਂ ਚੰਡੀਗੜ੍ਹ ਵਿਚ ਜਿਹੜੇ ਬੱਚੇ ਪੜ੍ਹਦੇ ਹਨ, ਉਨ੍ਹਾਂ ਦਾ ਕਿਵੇਂ ਮੁਕਾਬਲਾ ਕਰ ਸਕਦੇ ਹਨ। ਅਸੀਂ ਆਪਣੇ ਬੱਚਿਆਂ ਨੂੰ ਇਹੋ ਜਿਹੀ ਤਾਲੀਮ ਦੇਣੀ ਚਾਹੁੰਦੇ ਹਾਂ। ਇਹ ਤਾਂ ਮੁਮਕਨ ਨਹੀਂ ਕਿ ਸਾਰੀਆਂ ਥਾਵਾਂ ਤੇ ਇਹੋ ਜਿਹੇ ਸਕੂਲ ਖੋਲ੍ਹੇ ਜਾ ਸਕਣ, ਫਿਲਹਾਲ ਅਸੀਂ ਹਰ ਬਲਾਕ ਵਿਚ ਇਕ ਇਕ ਅਜਿਹਾ ਸਕੂਲ ਖੋਲ੍ਹਣ ਲੱਗੇ ਹਾਂ। ਇਸ ਦੀ ਮੈਨੂੰ ਖੁਸ਼ੀ ਹੈ ਕਿ ਇਹ ਸਭ ਤੋਂ ਪਹਿਲਾਂ ਜਿਹੜੀ ਸਕੀਮ ਚਾਲੂ ਕੀਤੀ ਹੈ, ਉਹ ਸਰਦਾਰ ਭਗਤ ਸਿੰਘ ਸ਼ਹੀਦ, ਜਿਸ ਤੇ ਸਾਰੇ ਹਿੰਦੁਸਤਾਨ ਨੂੰ ਫਖਰ ਹੈ, ਉਸ ਦੇ ਪਿੰਡ ਖਟਕੜ ਕਲਾਂ ਵਿਚ ਕੀਤੀ ਹੈ। ਮੈਂ ਆਉਣ ਸਾਰ 50 ਲੱਖ ਰੁਪਏ ਭੇਜ ਦਿੱਤੇ ਹਨ ਅਤੇ ਇਕ ਕਰੋੜ ਹੋਰ ਦੇਣਾ ਹੈ ਕਿਉਂਕਿ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਵਲੋਂ ਵੀ ਇਸ ਤੇ ਕੰਮ ਚੱਲ ਰਿਹਾ ਹੈ। ਪੰਜਾਬ ਸਕੂਲ ਐਜੂਕੇਸ਼ਨ ਬੋਰਡ ਨੂੰ ਵੀ ਕਿਹਾ ਗਿਆ ਹੈ ਕਿ ਇਕ ਕਰੋੜ ਰੁਪਿਆ ਖਰਚਿਆ ਜਾਵੇ, ਉਥੇ ਇਕ ਕੁਆਲਿਟੀ ਦਾ ਸਕੂਲ ਹੋਵੇਗਾ, ਜਿਸ ਦੇ ਵਿਚ ਗਰੀਬ ਕਿਸਾਨਾਂ ਦੇ ਬੱਚੇ ਐਜੂਕੇਸ਼ਨ ਪ੍ਰਾਪਤ ਕਰ ਸਕਣਗੇ ਅਤੇ ਇਸ ਵਿਚ ਦਲਿਤਾਂ ਦੇ ਬੱਚਿਆਂ ਨੂੰ, ਗਰੀਬ ਕਿਸਾਨਾਂ ਦੇ ਬੱਚਿਆਂ ਨੂੰ, ਦੁਕਾਨਦਾਰਾਂ ਦੇ ਬੱਚਿਆਂ ਨੂੰ ਫਰੀ ਤਾਲੀਮ ਦਿੱਤੀ ਜਾਵੇਗੀ। ਉਨ੍ਹਾਂ ਦੀ ਕੋਈ ਫੀਸ ਨਹੀਂ ਲੱਗੇਗੀ, ਕੋਈ ਕਿਤਾਬਾਂ ਦਾ ਖਰਚਾ ਨਹੀਂ ਹੋਵੇਗਾ, ਰੋਟੀ ਦਾ ਖਰਚਾ ਨਹੀਂ ਹੋਵੇਗਾ। ਇਸ ਤਰ੍ਹਾਂ ਦੇ ਨਵੇਂ ਸਕੂਲ ਸਟਾਰਟ ਕਰਨ ਸਮੇਂ ਇਹ ਵੀ ਸੋਚਿਆ ਗਿਆ ਕਿ ਨਵੇਂ ਸਕੂਲ ਖੋਲ੍ਹਣ ਲਈ ਕਾਫੀ ਪੈਸਾ ਲੱਗੇਗਾ, ਇਸ ਲਈ ਪੁਰਾਣਿਆਂ ਨੂੰ ਵੀ ਵਿਚਾਰਿਆ ਜਾਵੇਗਾ। ਗਰੀਬ ਸਟੂਡੈਂਟਸ ਨੂੰ, ਉਹ ਭਾਵੇਂ ਕਿਸੇ ਵੀ ਭਾਈਚਾਰੇ ਦੇ ਹੋਣ, ਉਨ੍ਹਾਂ ਨੂੰ ਕਾਲਜ ਤੱਕ ਮੁਫਤ ਐਜੂਕੇਸ਼ਨ ਦਿਤੀ ਜਾਵੇਗੀ। ਕੋਈ ਉਨ੍ਹਾਂ ਤੋਂ ਫੀਸ ਨਹੀਂ ਲਈ ਜਾਵੇਗੀ। ਅੱਗੇ ਇਹ ਨਹੀਂ ਹੁੰਦਾ ਸੀ, ਹੁਣ ਇਹ ਵੀ ਕਰ ਦਿਤਾ ਹੈ। ਮੈਂ ਅੱਜ ਹੀ ਸਟੱਡੀ ਕਰਕੇ ਦੇਖਿਆ ਹੈ, ਫਰੀ ਕਿਤਾਬਾਂ ਕਾਲਿਜ਼ ਪੱਧਰ ਤੱਕ ਦਿੱਤੀਆਂ ਜਾਣਗੀਆਂ। ਇਸੇ ਤਰ੍ਹਾਂ ਅੰਬੇਦਕਰ ਭਵਨ, ਜਿੱਥੇ ਆਮ ਤੌਰ ਤੇ ਅਨੁਸੂਚਿਤ ਜਾਤੀਆਂ ਦੀ ਭਲਾਈ ਦੇ ਦਫਤਰ ਹੁੰਦੇ ਹਨ, ਉਹ ਵੀ ਹਰ ਜ਼ਿਲ੍ਹੇ ਵਿਚ ਬਣਾਏ ਜਾਣਗੇ। ਮੈਂ ਅੱਜ ਸਦਨ ਵਿਚ ਇਹ ਵੀ ਐਲਾਨ ਕਰਦਾ ਹਾਂ,

ਤੁਸੀਂ ਜਿਹੜਾ ਨਹੀਂ ਕੀਤਾ ਕਿਉਂਕਿ ਤੁਸੀਂ ਤਾਂ ਫੋਕੇ ਨਾਅਰੇ ਮਾਰਦੇ ਰਹੇ ਹੋ, ਪਰ ਅਸੀਂ ਉਨ੍ਹਾਂ ਦਲਿਤਾਂ ਦੀ ਸੇਵਾ ਕਰਨਾ ਆਪਣਾ ਫਰਜ਼ ਸਮਝਦੇ ਹਾਂ। ਅਸੀਂ ਇਹ ਕੀਤਾ ਹੈ ਕਿ ਜਿਹੜੀ ਸਪੈਸ਼ਲ ਕੰਪੋਨੈਂਟ ਪਲਾਨ ਹੁੰਦੀ ਹੈ, ਆਮ ਕਰਕੇ ਤਾਂ ਇਹ ਕਿਹਾ ਜਾਂਦਾ ਹੈ ਕਿ ਇਹ ਤਾਂ ਦੱਲਿਤਾਂ ਅਤੇ ਗਰੀਬਾਂ ਤੇ ਖਰਚ ਹੋਣੀ ਹੈ, ਇਸ ਹੈਡ ਦੇ ਵਿਚ ਅਸੀਂ 1250/- ਕਰੋੜ ਰੁਪਏ ਦੀ ਸਪੈਸ਼ਲ ਕੰਪੋਨੈਂਟ ਪਲਾਨ ਰੱਖ ਰਹੇ ਹਾਂ। ਭਾਵੇਂ ਹਿਸਾਬ ਮੰਗ ਲੈਣਾ ਪਰ ਜਿਹੜਾ ਗਰੀਬਾਂ ਦਾ ਹੱਕ ਹੈ, ਇਹ 1250/- ਕਰੋੜ ਰੁਪਿਆ, ਇੱਕ ਇੱਕ ਪੈਸਾ ਗਰੀਬਾਂ ਤੇ ਲੱਗੇਗਾ। ਇਸੇ ਤਰ੍ਹਾਂ, ਸਪੀਕਰ ਸਾਹਿਬ, ਇੱਕ ਨਵੀਂ ਸਕੀਮ ਬਣਾਈ ਹੈ, ਉਹ ਹੈ ਵਨ ਟਾਈਮ ਸੈਟਲਮੈਂਟ ਸਕੀਮ। ਇਸ ਵਾਸਤੇ 13.79 ਕਰੋੜ ਰੁਪਿਆ ਰੱਖਿਆ ਗਿਆ ਹੈ। ਇਸ ਨਾਲ ਵਨ ਟਾਈਮ ਸੈਟਲਮੈਂਟ ਹੋ ਜਾਵੇਗੀ ਤੇ ਜਿਨ੍ਹਾਂ ਤੇ ਕਰਜ਼ਾ ਚੜ੍ਹਿਆ ਹੈ, ਸੂਦ ਲੱਗਿਆ ਹੈ, ਭਾਵੇਂ ਕਾਰਪੋਰੇਸ਼ਨ ਦਾ ਕਰਜ਼ਾ ਜਾਂ ਕੋਈ ਹੋਰ ਕਰਜ਼ਾ ਹੈ, ਉਹ ਠੀਕ ਹੋ ਜਾਵੇਗਾ।

ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਜੇ ਸਹੀ ਪਿਕਚਰ ਤੁਹਾਡੇ ਸਾਹਮਣੇ ਆ ਜਾਵੇ ਤਾਂ ਕਾਂਗਰਸ ਦੇ ਜਿਹੜੇ ਨਵੇਂ ਐਮ.ਐਲ.ਏਜ਼ ਆਏ ਹਨ, ਉਹ ਸੋਚਣਗੇ ਕਿ ਇਸ ਪਾਰਟੀ ਨੇ ਸਾਰਿਆਂ ਨਾਲ ਹੀ ਧੋਖਾ ਕੀਤਾ ਹੈ। ਇਕੱਲੇ ਦੱਲਿਤਾਂ ਨਾਲ ਧੋਖਾ ਨਹੀਂ ਕੀਤਾ, ਐਗਰੀਕਲਚਰ ਨਾਲ ਵੀ ਧੋਖਾ ਕੀਤਾ ਹੈ। ਇਹ ਹਾਸੇ ਦੀ ਗੱਲ ਨਹੀਂ। ਮੈਂ ਫੈਕਟਸ ਤੇ ਦੱਸ ਰਿਹਾ ਹਾਂ। ਜੇ ਮੇਰੀ ਗੱਲ ਗਲਤ ਹੋਵੇ ਤਾਂ ਮੈਂ ਮਾਫੀ ਮੰਗ ਲਵਾਂਗਾ। ਮੈਨੂੰ ਭਾਵੇਂ ਬਾਹਰ ਜਾ ਕੇ ਵੀ ਦੱਸ ਦੇਣਾ। ਐਗਰੀਕਲਚਰ ਸਾਡਾ ਸਭ ਤੋਂ ਇੰਪਾਰਟੈਂਟ ਸੈਕਟਰ ਹੈ। 65 ਪਰਸੈਂਟ ਪਾਪੂਲੇਸ਼ਨ ਇਸ ਸੈਕਟਰ ਵਿਚ ਹੈ ਪਰ ਇਸਦਾ ਗਰੋਥ ਰੇਟ ਹੇਠਾਂ ਆਇਆ ਹੈ। ਇਨ੍ਹਾਂ ਦੇ ਪੰਜ ਸਾਲਾਂ ਦੇ ਰਿਜੀਮ ਵਿਚ ਇਹ ਗਰੋਥ ਰੇਟ ਹੇਠਾਂ ਆਇਆ ਹੈ। ਸਾਡੇ ਵੇਲੇ ਇਸ ਦਾ ਗਰੋਥ ਰੇਟ 2.6% ਸੀ। ਇਹ ਸਰਕਾਰੀ ਕਿਤਾਬਾਂ ਦੱਸ ਰਹੀਆਂ ਹਨ ਤੇ ਇਨ੍ਹਾਂ ਦੀ ਸਰਕਾਰ ਵੇਲੇ ਗਰੋਥ ਰੇਟ ਰਹਿ ਗਿਆ 1.9% ਜੋ ਕਿ ਕਾਫੀ ਘਟ ਗਿਆ। ਪ੍ਰੋਡਕਸ਼ਨ ਤੇ ਪ੍ਰੋਡਕਟੀਵਿਟੀ ਦੋਵੇਂ ਘਟੀਆਂ। ਪ੍ਰੋਡਕਸ਼ਨ ਵੀ ਘਟੀ ਤੇ ਪ੍ਰੋਡਕਟੀਵਿਟੀ ਵੀ ਘਟੀ। ਇਨ੍ਹਾਂ ਦੇ ਵੇਲੇ 42 ਕੁਇੰਟਲ ਪਰ ਹੈਕਟੇਅਰ ਪੈਦਾਵਾਰ ਸੀ ਜਦ ਕਿ ਸਾਡੇ ਵੇਲੇ 47 ਕੁਇੰਟਲ ਪਰ ਹੈਕਟੇਅਰ ਪੈਦਾਵਾਰ ਸੀ। 5 ਕੁਇੰਟਲ ਘਟ ਗਈ।

**ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ (ਬੈਠੇ ਬੈਠੇ) :** ** ** ** **

**ਮਾਨਯੋਗ ਸਪੀਕਰ :** ਜੋ ਬਗੈਰ ਇਜਾਜ਼ਤ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ)

**ਮੁੱਖ ਮੰਤਰੀ :** ਮੈਂ ਕਹਿ ਰਿਹਾ ਸੀ ਕਿ ਸਾਡੇ ਵੇਲੇ 47 ਕੁਇੰਟਲ ਪਰ ਹੈਕਟੇਅਰ ਪੈਦਾਵਾਰ ਸੀ ਜਦ ਕਿ ਤੁਹਾਡੇ ਵੇਲੇ ਇਹ 42 ਕੁਇੰਟਲ ਪਰ ਹੈਕਟੇਅਰ ਰਹਿ ਗਈ। ਹੁਣ

** Not recorded as ordered by the Chair.

[ ਮੁੱਖ ਮੰਤਰੀ ]

ਮੈਂ ਕਣਕ ਤੇ ਆਉਂਦਾ ਹਾਂ। ਸਾਡੇ ਵੇਲੇ ਪ੍ਰੋਡਕਸ਼ਨ ਜਿਹੜੀ ਸੀ ਉਹ 1.59 ਲੱਖ ਟਨ ਸੀ ਜਿਹੜੀ ਕਿ ਇਨ੍ਹਾਂ ਦੇ ਵੇਲੇ ਘਟ ਕੇ 1.45 ਟਨ ਰਹਿ ਗਈ। ਮੈਂ ਆਪਣੀ ਸਰਕਾਰ ਤੇ ਇਨ੍ਹਾਂ ਦੀ ਸਰਕਾਰ ਦਾ ਮੁਕਾਬਲਾ ਕਰ ਰਿਹਾ ਹਾਂ। ਇਹ ਸਾਰਾ ਕੁਝ ਤੁਹਾਡਾ ਗਲਤ ਪਾਲਿਸੀਆਂ ਕਰਕੇ ਹੋਇਆ। ਇਨ੍ਹਾਂ ਨੇ ਇਨਪੁੱਟਸ ਦਾ ਭਾਅ ਵਧਾ ਦਿੱਤਾ। ਇਨ੍ਹਾਂ ਦੇ ਰਿਜੀਮ ਵਿਚ ਇੱਕਲੀ ਡੀਜ਼ਲ ਦੀ ਕਾਸਟ 85% ਵਧਾ ਦਿੱਤੀ। ਅਸੀਂ ਕਿਸਾਨਾਂ ਨੂੰ ਰਾਹਤ ਦਿੱਤੀ ਸੀ, ਪਾਣੀ ਮੁਫਤ, ਟਿਊਬਵੈਲ ਤੇ ਨਹਿਰ ਦਾ ਪਾਣੀ ਮੁਫਤ ਦਿੱਤਾ ਸੀ ਪਰ ਇਨ੍ਹਾਂ ਨੇ ਆ ਕੇ ਇਹ ਰਾਹਤ ਖੋਹ ਲਈ। ਸਾਡੇ ਵੇਲੇ ਪੈਦਾਵਾਰ ਵਧੀ। ਸਾਡਾ ਦੇਸ਼ ਬਾਹਰਲੇ ਮੁਲਕਾਂ ਤੋਂ ਅਨਾਜ ਮੰਗਵਾਉਂਦਾ ਸੀ ਔਰ ਅੱਜ ਸਾਡਾ ਦੇਸ਼ ਹੋਰ ਅਨਾਜ ਬਾਹਰੋਂ ਮੰਗਵਾ ਰਿਹਾ ਹੈ। ਇਹ ਤੁਹਾਡੀਆਂ ਗਲਤ ਨੀਤੀਆਂ ਕਰਕੇ ਹੋਇਆ ਹੈ। ਜੇ ਹਿੰਦੁਸਤਾਨ ਦੀ ਸਰਕਾਰ ਨੇ ਇਹ ਹੀ ਨੀਤੀਆਂ ਰੱਖੀਆਂ ਤਾਂ ਕਿਸਾਨ ਅਤੇ ਦੇਸ਼ ਨੂੰ ਬਹੁਤ ਵੱਡਾ ਘਾਟਾ ਪਵੇਗਾ। ਸਪੀਕਰ ਸਾਹਿਬ, ਦੂਸਰੀ ਚੀਜ਼ ਹੁੰਦੀ ਹੈ ਐਮ.ਐਸ.ਪੀ.। ਤੁਸੀਂ ਪੰਜ ਸਾਲ ਦਾ ਜੋੜ ਕਰ ਲਓ। ਐਮ.ਐਸ.ਪੀ. ਅਸੀਂ ਕਿੰਨੀ ਵਧਾਈ ਤੇ ਤੁਸੀਂ ਕਿੰਨੀ ਵਧਾਈ। ਮੈਂ ਕੋਸ਼ਿਸ਼ ਕਰਦਾ ਹਾਂ, ਦੂਜੇ ਚੀਫ ਮਨਿਸਟਰਾਂ ਨਾਲ ਮਿਲਦਾ ਹਾਂ, ਵਾਜਪਾਈ ਸਾਹਿਬ ਨਾਲ ਗੱਲ ਕਰਨ ਜਾਂਦਾ ਸੀ। ਹਫਤਾ ਦਿੱਲੀ ਬੈਠਾ ਰਹਿੰਦਾ ਸੀ ਪਰ ਮੇਰੇ ਪਰੈਡੀਸੈਸਰ ਜਿਹੜੇ ਅੱਜ ਲੰਡਨ ਬੈਠੇ ਹਨ, ਉਹ ਕਦੀ ਜਾਂਦੇ ਹੀ ਨਹੀਂ ਸੀ। ਇੱਕ ਵਾਰੀ ਗਏ ਤੇ ਉਹ ਵੀ ਧਰਨਾ ਮਾਰਨ। ਕਦੀ ਸਰਕਾਰ ਵੀ ਧਰਨਾ ਮਾਰਦੀ ਹੈ। ਇਨ੍ਹਾਂ ਨੇ ਵਾਜਪਾਈ ਸਾਹਿਬ ਦੀ ਕੋਠੀ ਅੱਗੇ ਧਰਨਾ ਮਾਰਿਆ। ਤੁਸੀਂ ਆਪਣੀ ਦਲੀਲ ਨਾਲ ਗੱਲ ਕਰੋ। ਅਸੀਂ ਦਲੀਲ ਨਾਲ ਗੱਲ ਕੀਤੀ ਹੈ। ਇਨ੍ਹਾਂ ਦੀ ਸਰਕਾਰ ਨੇ ਸੈਂਟਰ ਵਿਚ 100/- ਰੁ. ਬੋਨਸ ਦਿੱਤਾ ਹੈ। ਬੀਬੀ ਜੀ, ਇਹ ਧੰਨਵਾਦ ਦੀ ਗੱਲ ਨਹੀਂ। ਉਨ੍ਹਾਂ ਦੇ ਆਪਣੇ ਤੇ ਬਣੀ ਪਈ ਸੀ। ਇਨ੍ਹਾਂ ਨੂੰ ਪਤਾ ਹੈ ਕਿ ਮਾਰਕੀਟ ਵਿਚ ਕਣਕ 850/- ਰੁ. ਤੋਂ 1000/- ਰੁ. ਵਿਚ ਵਿਕਣੀ ਹੈ ਤੇ ਇਨ੍ਹਾਂ ਨੇ ਡਰਦੇ ਮਾਰੇ 100/- ਰੁ. ਬੋਨਸ ਦੇ ਦਿੱਤਾ। ਇੱਕ ਬੜੀ ਦੁੱਖ ਦੀ ਗੱਲ ਹੈ, ਜਿਸ ਬਾਰੇ ਅੱਜ ਅਖਬਾਰਾਂ ਵਿਚ ਵੀ ਮੈਂ ਪੜ੍ਹਿਆ ਹੈ ਕਿ ਜਿਹੜਾ ਕਾਰਪੋਰੇਟ ਸੈਕਟਰ ਹੈ, ਜਿਨ੍ਹਾਂ ਨੇ ਅਨਾਜ ਖਰੀਦਣਾ ਹੈ ਉਨ੍ਹਾਂ ਨੂੰ ਪੰਜਾਬ ਵਿਚੋਂ ਅਨਾਜ ਖਰੀਦਣਾ ਬੰਦ ਕਰ ਦਿੱਤਾ ਹੈ ਤਾਂ ਕਿ ਕਿਸਾਨ ਦੀ ਫਸਲ ਕਿਤੇ ਵੱਧ ਪੈਸੇ ਤੇ ਨਾ ਵਿਕ ਜਾਵੇ। ਇਹ ਕਾਂਗਰਸ ਦੀ ਸੈਂਟਰ ਦੀ ਸਰਕਾਰ ਦਾ ਕੰਮ ਹੈ। ਇਸ ਨੂੰ ਕੰਡੈਮ ਕਰਨਾ ਚਾਹੀਦਾ ਹੈ। ਬੀਬੀ ਜੀ, ਆਓ ਰਲ ਕੇ ਆਪਾਂ ਕੰਡੈਮ ਕਰੀਏ। (ਵਿਘਨ) ਬੀਬੀ ਜੀ, ਸਿਰਫ ਧੰਨਵਾਦ ਦੀ ਗੱਲ ਨਾ ਕਰੀਏ। ਜੋ ਸਹੀ ਗੱਲ ਹੈ, ਉਹ ਕਰੀਏ। 100/- ਰੁ. ਬੋਨਸ ਦਿੱਤਾ ਹੈ। ਆਪਾਂ ਲਫਜ਼ੀ ਗੱਲਾਂ ਵਿਚ ਨਾ ਪਈਏ। ਇਹ ਨਾ ਦੇਖੀਏ ਕਿ ਆਪਣੀ ਪਾਰਟੀ ਖੁਸ਼ ਹੋ ਜਾਵੇਗੀ, ਪ੍ਰਾਈਮ ਮਨਿਸਟਰ ਖੁਸ਼ ਹੋ ਜਾਵੇਗਾ। ਕੀ 100/- ਰੁਪਏ ਨਾਲ ਤੁਹਾਡੀ ਤਸੱਲੀ ਹੈ। ਜਿਹੜੇ ਖੇਤੀ ਕਰਨ ਵਾਲੇ ਐਮ.ਐਲ.ਏ. ਹਨ, ਉਹ ਦੇਖਣ ਕਿ ਕੀ ਹਾਲ ਹੈ। ਜੇਕਰ ਦੇਣਾ ਹੁੰਦਾ ਤਾਂ ਬੋਨਸ ਦਾ ਐਲਾਨ ਕਿਉਂ ਕਰਦੇ। ਜੇ ਇਮਾਨਦਾਰੀ ਹੈ ਤਾਂ ਐਮ.ਐਸ.ਪੀ. ਵਿਚ ਕਿਉਂ ਨਹੀਂ ਵਾਧਾ ਕਰਦੇ ਕਿਉਂਕਿ ਫਿਰ ਉਸ ਲੈਵਲ ਤੇ ਪ੍ਰਾਈਸ ਆ ਜਾਵੇਗੀ। ਇਹ ਤਾਂ ਮੰਨਣਾ ਪਵੇਗਾ...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਤੁਸੀਂ ਬੋਨਸ ਦੇਣ ਦਾ ਐਲਾਨ ਕਰ ਦਿਓ।

**ਮੁੱਖ ਮੰਤਰੀ** : ਇਹ ਹਿੰਦੁਸਤਾਨ ਦੀ ਸਰਕਾਰ ਨੇ ਕਰਨਾ ਹੈ। ਜੇ ਬੀਬੀ ਜੀ, ਚਾਹੁੰਦੇ ਹੋ ਤਾਂ ਕਰਵਾ ਲਓ ਜਾ ਕੇ। ਮੈਂ ਤੁਹਾਡੇ ਮਗਰ ਮਗਰ ਤੁਰਿਆ ਜਾਵਾਂਗਾ, ਚਲੋ ਤੁਸੀਂ ਕਿਸ ਕੋਲ ਜਾਣਾ ਹੈ। ਨਾ ਤੁਹਾਡੇ ਕੋਈ ਆਖੇ ਲਗਦਾ ਹੈ। ਮੈਨੂੰ ਮਾਣ ਹੈ, ਤੁਹਾਡੇ ਜਿਹੜੇ ਪਹਿਲੇ ਸੀ.ਐਮ. ਸਾਹਿਬ ਰਾਜਾ ਸਾਹਿਬ ਸਨ, ਉਹ ਦੇ ਨਾਲੋਂ ਮੇਰੇ ਆਖੇ ਕਾਂਗਰਸ ਦੇ ਮਨਿਸਟਰ ਜ਼ਿਆਦਾ ਲਗਦੇ ਹਨ। ਮੈਨੂੰ ਸਾਰੇ ਮਨਿਸਟਰਾਂ ਦਾ ਟੈਲੀਫੋਨ ਆਇਆ ਸੀ ਕਿ ਬਾਦਲ ਸਾਹਿਬ ਪੰਜਾਬ ਦੀ ਕੋਈ ਗੱਲ ਹੋਵੇ ਮੈਨੂੰ ਕਹਿਣਾ। ਮੈਨੂੰ ਆਪਣੇ ਤੇ ਮਾਣ ਹੈ। ਮੈਂ ਆਪ ਪ੍ਰਧਾਨ ਮੰਤਰੀ ਸਾਹਿਬ ਨੂੰ ਕਹਾਂਗਾ। ਐਵੇਂ ਤੁਹਾਨੂੰ ਨਾਲ ਲੈਂਦਾ ਜਾਵਾਂ ਕੀ ਫਾਇਦਾ। (ਥੰਪਿੰਗ) (ਹਾਸਾ) ਤੁਹਾਡੇ ਨਾਲ ਤਾਂ ਬਣਦਾ ਕੰਮ ਵੀ ਰੁੱਕ ਜਾਵੇਗਾ।

ਤੁਹਾਡੇ ਫਾਰਮਰਜ਼ ਦੀਆਂ ਸਾਰੀਆਂ ਗਲਤ ਪਾਲਿਸੀਆਂ ਦਾ ਨਤੀਜਾ ਕੀ ਨਿਕਲਿਆ ਕਿ ਕਿਸਾਨ ਤੇ 24,000 ਕਰੋੜ ਰੁਪਏ ਦਾ ਕਰਜ਼ਾ ਹੋ ਗਿਆ। ਕਿੰਨੇ ਹੀ ਖੁਦਕੁਸ਼ੀਆਂ ਕਰ ਗਏ। ਹੁਣ ਅਸੀਂ ਕੀ ਕਰਾਂਗੇ ਮੈਂ ਇਹ ਦੱਸਦਾ ਹਾਂ। ਅਸੀਂ ਕੈਬਨਿਟ ਬੈਠ ਕੇ ਵਿਚਾਰਾਂਗੇ। ਮੇਰੇ ਦਿਮਾਗ ਵਿਚ ਜਿਹੜੀਆਂ ਗੱਲਾਂ ਰਾਤ ਨੂੰ ਬੈਠ ਕੇ ਆਈਆਂ ਹਨ, ਮੈਂ ਉਹ ਤੁਹਾਨੂੰ ਦੱਸਦਾ ਹਾਂ। ਬੀਬੀ ਜੀ ਨੇ ਕਿਹਾ ਹੈ ਕਿ ਅਸੀਂ ਸਿਰਫ ਪੰਜ ਹਜ਼ਾਰ ਰੁਪਏ ਦਾ ਰਿਲੀਫ ਦਿੱਤਾ ਹੈ। ਬੀਬੀ ਜੀ, ਤੁਸੀਂ ਕਿੰਨਾ ਦਿੱਤਾ ਸੀ? ਸਰਦਾਰ ਲਾਲ ਸਿੰਘ ਦੱਸੋਗੇ? ਦੋ ਹਜ਼ਾਰ ਰੁਪਿਆ। ਦੋ ਹਜ਼ਾਰ ਰੁਪਿਆ ਪਰ ਏਕੜ ਗੜੇ ਮਾਰ ਦਾ ਤੁਸੀਂ ਦਿੱਤਾ ਸੀ। ਮੈਂ ਪਹਿਲੇ ਸਾਲ ਹੀ ਪੰਜ ਹਜ਼ਾਰ ਰੁਪਏ ਦੇਣ ਦਾ ਐਲਾਨ ਕੀਤਾ ਹੈ। (ਥੰਪਿੰਗ) ਮੇਰਾ ਦਸ ਹਜ਼ਾਰ ਰੁਪਏ ਦੇਣ ਨੂੰ ਜੀ ਕਰਦਾ ਹੈ ਪਰ ਪੈਸਾ ਨਹੀਂ ਹੈ। ਜੇ ਪੈਸਾ ਦਰੁਸਤ ਹੋ ਗਿਆ ਤਾਂ ਅਸੀਂ ਪੰਦਰਾਂ ਹਜ਼ਾਰ ਰੁਪਏ, ਵੀਹ ਹਜ਼ਾਰ ਰੁਪਏ ਵੀ ਦੇਵਾਂਗੇ। ਪਰ ਤੁਸੀਂ ਨਸੀਹਤ ਤਾਂ ਦੇਵੋ ਜੇ ਕੁਝ ਕੀਤਾ ਹੋਵੇ। ਐਵੇਂ ਖਿਆਲੀ ਪਲਾਓ ਨਾ ਪਕਾਈ ਜਾਵੋ, ਜੇ ਕੁਝ ਆਪ ਕੀਤਾ ਹੋਵੇ ਤਾਂ ਦੱਸੋ। ਤੁਸੀਂ ਦੋ ਹਜ਼ਾਰ ਰੁਪਿਆ ਕੀਤਾ ਸੀ ਪਰ ਉਹ ਵੀ ਨਹੀਂ ਦਿੱਤਾ ਗਿਆ। ਅਸੀਂ ਛੋਟੇ ਫਾਰਮਰਜ਼ ਨੂੰ ਟਿਊਬਵੈਲ ਕੁਨੈਕਸ਼ਨ ਦੇਵਾਂਗੇ।

ਜਿਹੜੀ ਕਿਸਾਨਾਂ ਦੀ ਜ਼ਮੀਨ ਐਕੋਜ਼ੀਸ਼ਨ ਪਾਲਿਸੀ ਹੈ, ਜਿਹੜੀ ਕਿਸਾਨਾਂ ਦੇ ਝਗੜੇ ਦਾ ਸਥਾਨ ਹੈ, ਕਾਂਗਰਸ ਵੇਲੇ ਜੋ ਲੈਂਡ ਅਕਵਾਇਰ ਕਰਨੀ ਹੁੰਦੀ ਸੀ ਤਾਂ ਜਿਹੜੀਆਂ ਰਜਿਸਟਰੀਆਂ ਹੁੰਦੀਆਂ ਸਨ, ਉਨ੍ਹਾਂ ਦੀ ਔਸਤ ਕੱਢ ਕੇ ਡੀ.ਸੀ. ਲਿਖ ਦਿੰਦਾ ਸੀ। ਆਮ ਤੌਰ ਤੇ ਜਿਹੜੀਆਂ ਰਜਿਸਟਰੀਆਂ ਹੁੰਦੀਆਂ ਹਨ, ਉਹ ਟੈਕਸ ਤੋਂ ਬਚਣ ਲਈ ਘੱਟ ਰੇਟ ਤੇ ਕਰਵਾਉਂਦੇ ਹਨ। ਜਿੰਨੀਂ ਜ਼ਮੀਨ ਅਕਵਾਇਰ ਹੁੰਦੀ ਸੀ, ਉਨ੍ਹਾਂ ਨੂੰ ਰਜਿਸਟਰੀਆਂ ਦੀ ਔਸਤ ਮਿਲਦੀ ਸੀ। ਅਸੀਂ ਜਿਹੜੀ ਲੈਂਡ ਐਕੋਜ਼ੀਸ਼ਨ ਪਾਸਿਲੀ ਬਣਾਈ ਸੀ, ਉਹ ਪੂਰੇ ਪੰਜ ਸਾਲ ਚੱਲੀ ਸੀ ਔਰ ਕਿਸੇ ਨੇ ਉਲਾਂਭਾ ਨਹੀਂ ਦਿੱਤਾ ਸੀ। ਅਸੀਂ ਕੀਤਾ ਸੀ ਕਿ ਜੇ ਕਿਤੇ ਜ਼ਮੀਨ ਅਕਵਾਇਰ ਕਰਨੀ ਹੈ ਤਾਂ ਉਹ ਰਜਿਸਟਰੀ ਕੀਮਤ ਤੇ ਨਹੀਂ ਹੋਵੇਗੀ ਬਲਕਿ ਜੋ ਮਾਰਕੀਟ ਵੈਲਿਊ ਹੋਵੇਗੀ, ਉਹ ਮੁਕੱਰਰ ਕਰਨੀ ਹੈ। (ਥੰਪਿੰਗ) ਇਸ ਵਿਚ ਇੱਕ ਕਮੇਟੀ

[ ਮੁੱਖ ਮੰਤਰੀ ]

ਬਣਾਈ ਗਈ ਸੀ, ਜਿਸ ਵਿਚ ਡੀ.ਸੀ. ਦੇ ਨਾਲ ਪਿੰਡ ਦਾ ਸਰਪੰਚ ਹੋਵੇਗਾ। ਨਾਲ ਹਲਕੇ ਦਾ ਐਮ.ਐਲ.ਏ. ਹੋਵੇਗਾ। ਨਾਲ ਐਮ.ਪੀ. ਹੋਵੇਗਾ। ਪੰਜ ਜਣੇ ਬਹਿ ਕੇ ਮਾਰਕੀਟ ਵੈਲਿਊ ਤਹਿ ਕਰਨਗੇ। ਇਥੇ ਵੀ ਮੇਰੀ ਤਸੱਲੀ ਨਹੀਂ ਹੋਈ, ਫਿਰ ਮੈਂ ਨਾਲ 30 ਪ੍ਰਤੀਸ਼ਤ ਉਜਾੜਾ ਅਲਾਊਂਸ ਵੀ ਦਿੱਤਾ। (ਥੰਪਿੰਗ) ਤਲਵੰਡੀ ਵਾਲੇ ਇਥੇ ਬੈਠੇ ਹਨ। ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿਉਂਕਿ ਰਿਫਾਈਨਰੀ ਇਨ੍ਹਾਂ ਦੇ ਹਲਕੇ ਵਿਚ ਹੈ। ਉਥੇ ਕਿਸੇ ਦਾ ਇਤਰਾਜ਼ ਨਹੀਂ ਆਇਆ। ਉਥੇ ਰੱਜ ਕੇ ਪੈਸੇ ਦਿਵਾਏ ਹਨ। ਉਥੇ ਜੇ ਮੁੰਡਾ ਕਹਿੰਦਾ ਸੀ ਕਿ ਬਾਪੂ ਸਕੂਟਰ ਲੈ ਕੇ ਦੇ...

**ਸਰਦਾਰ ਬਲਬੀਰ ਸਿੰਘ ਸਿੱਧੂ** : ** ** ** **

**ਮਾਨਯੋਗ ਸਪੀਕਰ** : ਇਹ ਤਾਂ ਕੋਈ ਪੁਆਇੰਟ ਆਫ ਆਰਡਰ ਨਹੀਂ। This is no Point of Order.

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸੇ ਤਰ੍ਹਾਂ ਇਹ ਬੀ.ਟੀ. ਕਾਟਨ ਦੀਆਂ ਬੜੀਆਂ ਗੱਲਾਂ ਕਰਦੇ ਹਨ। ਮੇਰਾ ਮਤਲਬ ਹੈ ਜਿਸ ਤਰ੍ਹਾਂ ਬੀ.ਟੀ. ਕਾਟਨ ਮੋਤੀ ਬਾਗ ਵਿਚ ਪੈਦਾ ਹੋਈ ਹੋਵੇ। (ਹਾਸਾ) ਬਾਹਰਲੀ ਕੰਪਨੀ ਨੇ ਰਿਸਰਚ ਕਰਕੇ ਇਹ ਬੀਜ ਕੱਢਿਆ। ਇਸ ਵਿਚ ਨਾ ਤਾਂ ਪੰਜਾਬ ਦੀ ਯੂਨੀਵਰਸਿਟੀ ਦਾ ਕੋਈ ਹੱਥ ਹੈ। ਲੋਕਾਂ ਨੇ ਮਹਿੰਗਾ ਬੀਜ ਲਿਆ ਤੇ ਕੁਦਰਤੀ ਹੈ ਕਿ ਇਹ ਹੋ ਗਿਆ। ਬੀਬੀ ਜੀ ਨੇ ਕਿਹਾ ਕਿ ਤੁਹਾਡੇ ਰਾਜ ਵਿਚ ਸੱਤ ਸਪਰੇਆਂ ਕਰਨੀਆਂ ਪੈਂਦੀਆਂ ਸੀ। ਕਿਉਂਕਿ ਸੁਨਣ ਵਾਲੇ ਨੂੰ ਪਤਾ ਕੁਝ ਨਹੀਂ ਹੁੰਦਾ। ਬੀਬੀ ਜੀ, ਜਿਹੜੀ ਪਹਿਲੀ ਵੈਰਾਇਟੀ ਸੀ, ਉਸ ਦੇ ਉਤੇ ਸੱਤ ਸਪਰੇਆਂ ਹੀ ਹੁੰਦੀਆਂ ਸਨ ਪਰ ਇਹ ਜਿਹੜੀ ਬੀ.ਟੀ. ਕਾਟਨ ਹੈ, ਇਸ ਦੇ ਉਤੇ ਘੱਟ ਸਪਰੇਆਂ ਹੁੰਦੀਆਂ ਹਨ, ਇਸੇ ਕਰਕੇ ਹੀ ਇਹ ਪਾਪੂਲਰ ਹੈ। ਇਹ ਇਸ ਕਰਕੇ ਨਹੀਂ ਸੀ ਕਿ ਦਵਾਈ ਮਾੜੀ ਸੀ ਜਾਂ ਤੁਸੀਂ ਉਸ ਵਿਚ ਕੋਈ ਨਵਾਂ ਜੀਨ ਭਰ ਦਿੱਤਾ। ਤੁਹਾਨੂੰ ਬੀ.ਟੀ. ਕਾਟਨ ਦੇ ਬਾਰੇ ਕਿਸਾਨਾਂ ਨਾਲ ਹਮਦਰਦੀ ਨਹੀਂ ਸੀ ਕਿਉਂਕਿ ਉਹ 1390/- ਰੁਪਏ ਦੇ ਹਿਸਾਬ ਨਾਲ ਮਿਲਦਾ ਸੀ ਪਰ ਅਸੀਂ ਹੁਣ 760/- ਰੁਪਏ ਕਰ ਦਿੱਤਾ ਹੈ ਅਤੇ ਮਾਰਕਫੈਡ ਨੂੰ ਹਦਾਇਤਾਂ ਕਰ ਦਿੱਤੀਆਂ ਹਨ ਕਿ 15 ਲੱਖ ਪੈਕਟ ਖਰੀਦ ਕੇ ਕਿਸਾਨਾਂ ਨੂੰ ਇਸ ਰੇਟ ਤੇ ਦੇਵੇ। ਇਹ ਸਰਕਾਰ ਹੈ ਜਿਹੜੀ ਅਸਲ ਬੀ.ਟੀ. ਕਾਟਨ ਨੂੰ ਸਕਸੈਸ ਕਰਨਾ ਚਾਹੁੰਦੀ ਹੈ। ਇਸ ਤੋਂ ਇਲਾਵਾ ਇਹ ਪਰਕਿਉਰਮੈਂਟ ਦੀ ਬੜੀ ਗੱਲ ਕਰਦੇ ਹਨ...

**ਸਰਦਾਰ ਜੀਤਮਹਿੰਦਰ ਸਿੰਘ ਸਿੱਧੂ** : ਮੈਂ, ਸਪੀਕਰ ਸਾਹਿਬ, ਮਾਨਯੋਗ ਚੀਫ਼ ਮਨਿਸਟਰ ਸਾਹਿਬ ਤੋਂ ਇਹੀ ਪੁੱਛਣਾ ਚਾਹੁੰਦਾ ਹਾਂ ਅਤੇ ਕਲੈਰੀਫਾਈ ਕਰਨਾ ਚਾਹੁੰਦਾ ਹਾਂ ਕਿ ਅੱਜ ਵੀ ਜਿਹੜਾ ਬੀ.ਟੀ. ਕਾਟਨ ਦਾ ਸੀਡ ਹੈ, ਉਹ ਜਦੋਂ ਗੁਜਰਾਤ ਤੋਂ ਲੈ ਕੇ ਆਉਂਦੇ ਹਨ ਤਾਂ ਐਗਰੀਕਲਚਰਲ ਵਾਲੇ ਅਤੇ ਪੁਲਿਸ ਵਾਲੇ ਉਨ੍ਹਾਂ ਦੇ ਉਤੇ ਕੇਸ ਰਜਿਸਟਰ ਕਰ ਦਿੰਦੇ ਹਨ...

---

** Expunged as ordered by the Chair.

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ** (ਬੈਠੇ ਬੈਠੇ) : ਇਹ ਪਿਛਲੇ ਸਾਲ ਵੀ ਹੁੰਦੇ ਸਨ।

**ਸਰਦਾਰ ਜੀਤਮਹਿੰਦਰ ਸਿੰਘ ਸਿੱਧੂ** : ਮੈਂ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਪਿਛਲੇ ਸਾਲ ਹੋਈ ਹੈ, ਉਸ ਨੂੰ ਦੁਬਾਰਾ ਨਾ ਦੁਹਰਾਇਆ ਜਾਵੇ, ਉਨ੍ਹਾਂ ਦੇ ਖਿਲਾਫ਼ ਕੇਸ ਰਜਿਸਟਰ ਨਾ ਕੀਤਾ ਜਾਵੇ। ਇਕ ਪਾਸੇ ਤਾਂ ਅਸੀਂ ਉਨ੍ਹਾਂ ਦੇ ਫਾਇਦੇ ਦੀ ਗੱਲ ਕਰਦੇ ਹਾਂ ਅਤੇ ਦੂਜੇ ਪਾਸੇ ਉਨ੍ਹਾਂ ਦੇ ਖਿਲਾਫ ਕੇਸ ਰਜਿਸਟਰ ਵੀ ਕਰ ਲੈਂਦੇ ਹਾਂ ਅਤੇ ਉਨ੍ਹਾਂ ਦਾ ਬੀਜ ਵੀ ਰੱਖ ਲੈਂਦੇ ਹਨ। ਇਸ ਨਾਲ ਉਸਦਾ ਨੁਕਸਾਨ ਵੀ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਕਰਕੇ ਉਹ ਸਾਰੀ ਗੱਲਬਾਤ ਤੋਂ ਵਾਂਝਾ ਰਹਿ ਜਾਂਦਾ ਹੈ। ਸੋ, ਮੈਂ ਇਸ ਦੀ ਕਲੈਰੀਫਿਕੇਸ਼ਨ ਲੈਣੀ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਇਹ ਹਾਊਸ ਕਰਕੇ ਕਾਕਾ ਜੀ ਮੈਨੂੰ 'ਮਾਨਯੋਗ' ਕਹਿੰਦੇ ਹਨ, ਬਾਹਰ ਤਾਂ ਮੇਰਾ ਖਿਆਲ ਹੈ ਕਿ ਮੇਰਾ ਹੋਰ ਨਾਮ ਲੈਂਦੇ ਹਨ। ਉਥੇ ਤਾਂ ਮੇਰਾ ਖਿਆਲ ਹੈ, ਮੈਨੂੰ ਕੋਈ ਨਹੀਂ ਬੋਲਦਾ ਹੋਣਾ ਜੋ 'ਮਾਨਯੋਗ' ਮੇਰੇ ਅਜੀਜ਼ ਇਹ ਬੋਲਦੇ ਹਨ। ਮੈਂ ਤਾਂ ਕਿਸੇ ਦੇ ਖਿਲਾਫ਼ ਕਦੇ ਬੋਲਿਆ ਨਹੀਂ। ਇਹ ਤਾਂ ਮੇਰਾ ਖਿਆਲ ਹੈ ਕਿ ਰਿਕਾਰਡ ਤੋਂ ਥੋੜ੍ਹਾ ਜਿਹਾ 10% ਘੱਟ ਹਨ, ਚਲੋ ਮੇਰੇ ਤੇ ਇਸ ਦਾ ਕੀ ਅਸਰ ਹੁੰਦਾ ਹੈ। ਬਾਕੀ ਇਹ ਪਰਕਿਉਰਮੈਂਟ ਦਾ ਬੜਾ ਕਰੈਡਿਟ ਲੈਂਦੇ ਹਨ ਕਿ ਅਸੀਂ ਪਰਕਿਉਰਮੈਂਟ ਬਹੁਤ ਕਰ ਦਿੱਤੀ ਹੈ। ਸਪੀਕਰ ਸਾਹਿਬ, ਇਨ੍ਹਾਂ ਦੇ ਵੇਲੇ 72 ਘੰਟਿਆਂ ਦੇ ਵਿਚ ਪੈਸੇ ਦਿੱਤੇ ਜਾਂਦੇ ਸਨ ਪਰ ਅਸੀਂ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ ਕਿ 48 ਘੰਟਿਆਂ ਦੇ ਵਿਚ ਕਿਸਾਨਾਂ ਨੂੰ ਪੈਸਾ ਦਿੱਤਾ ਜਾਵੇ। ਇਹ ਕਿਉਂ ਸਮੂਥ ਹੋ ਗਈ, ਇਸ ਦੇ ਬਾਰੇ ਤੁਸੀਂ ਰਿਕਾਰਡ ਵੇਖ ਲਵੋ ਕਿ ਅਸੀਂ ਏਨੇ ਗੋਡਾਊਨ ਬਣਾ ਦਿੱਤੇ ਹਨ ਤੇ ਅੱਗੇ ਜਿਹੜੀ ਸਟੋਰੇਜ ਦੀ ਦਿੱਕਤ ਹੁੰਦੀ ਸੀ, ਹੁਣ ਉਹ ਵੀ ਨਹੀਂ ਹੋਵੇਗੀ। ਦੂਜਾ ਕੁਦਰਤ ਨੇ ਕਰ ਦਿੱਤਾ ਕਿ ਬਾਰਸ਼ ਨਾ ਹੋਈ, ਜੇਕਰ ਬਾਰਸ਼ ਹੋ ਜਾਂਦੀ ਤੇ ਸਟੋਰੇਜ ਨਾ ਹੁੰਦਾ ਤਾਂ ਫਿਰ ਤੁਸੀਂ ਕੀ ਕਰ ਲੈਣਾ ਸੀ। ਐਵੇਂ ਮੁਫ਼ਤ ਦਾ ਕਰੈਡਿਟ ਲੈਣ ਦਾ ਕੋਈ ਫਾਇਦਾ ਨਹੀਂ ਹੈ। ਬੀਬੀ ਜੀ, ਇੱਕ ਤਾਂ ਤੁਸੀਂ ਚਿੱਠੀ ਲਿਖ ਦਿਉ ਕਿ ਜਿਹੜਾ ਵਪਾਰੀਆਂ ਨੂੰ ਅਨਾਜ ਖਰੀਦਣਾ ਬੈਨ ਕੀਤਾ ਹੈ, ਉਹ ਨਾ ਕੀਤਾ ਜਾਵੇ। ਮੰਨਣਾ ਤਾਂ ਤੁਹਾਡਾ ਹੈ ਨਹੀਂ ਪਰ ਤੁਸੀਂ ਵੀ ਖੁਸ਼ ਹੋ ਜਾਵੋਗੇ ਤੇ ਮੈਂ ਵੀ ਖੁਸ਼ ਹੋ ਜਾਵਾਂਗਾ। ਲੀਡਰ ਆਫ ਦਿ ਆਪੋਜ਼ੀਸ਼ਨ ਨਾਲ ਸਾਂਝਾ ਹੀ ਲਿਖ ਦੇਈਏ ਤਾਂ ਕਿ ਕੁਝ ਹੋ ਸਕੇ। ਇਸ ਤਰ੍ਹਾਂ ਇਨ੍ਹਾਂ ਨੇ ਐਗਰੀਕਲਚਰ ਵੀ ਤਬਾਹ ਕਰ ਦਿੱਤੀ। ਹੁਣ ਮੈਂ ਇੰਡਸਟਰੀ ਦੇ ਉਤੇ ਆਉਂਦਾ ਹਾਂ। ਸੈਂਟਰ ਵਿਖੇ ਇੰਡਸਟਰੀ ਦੀ 10% ਗਰੋਥ ਰੇਟ ਹੈ, ਜਿਸ ਨੂੰ ਪੰਜਾਬ ਦਾ ਮਾਨਚੈਸਟਰ ਕਹਿੰਦੇ ਸੀ ਅਤੇ ਸਭ ਤੋਂ ਅੱਗੇ ਸੀ, ਉਥੇ ਇਸ ਵੇਲੇ 2.7% ਗਰੋਥ ਰੇਟ ਰਹਿ ਗਈ ਹੈ, ਇਸ ਦਾ ਮਤਲਬ ਸਾਡੀ ਸਰਕਾਰ ਵੇਲੇ ਨਹੀਂ, ਇਹ ਤੁਹਾਡੀ ਸਰਕਾਰ ਵੇਲੇ ਦੀ ਗੱਲ ਹੈ। ਕੋਈ ਮੁਲਕ ਜਾਂ ਕੋਈ ਵੀ ਸੂਬਾ ਤਰੱਕੀ ਨਹੀਂ ਕਰ ਸਕਦਾ ਜਦੋਂ ਤੱਕ ਉਥੇ ਇੰਡਸਟਰੀਲਾਈਜੇਸ਼ਨ ਨਹੀਂ ਹੁੰਦੀ। ਗਰੋਥ ਦੀ

[ ਮੁੱਖ ਮੰਤਰੀ ]

ਡਿਕਲਾਈਨ, ਇਕਾਨਮੀ ਰਾਈਜ਼ ਅਤੇ ਅਨ ਇੰਪਲਾਈਮੈਂਟ ਦੇ ਬਾਰੇ ਸਾਡੇ ਮਨ ਉਤੇ ਬਹੁਤ ਬੋਝ ਹੈ ਕਿ ਇਸ ਨੂੰ ਕਿਸ ਤਰ੍ਹਾਂ ਕਾਬੂ ਕੀਤਾ ਜਾਵੇ। ਹੁਣ ਅਸੀਂ ਕੀ ਕਰ ਰਹੇ ਹਾਂ ਸਭ ਤੋਂ ਪਹਿਲਾਂ ਕੀ ਇਹ ਕ੍ਰਿਮੀਨਲ ਨਿਗਲੈਕਟ ਨਹੀਂ ਕਿ ਇਨ੍ਹਾਂ ਨੇ ਬਠਿੰਡਾ ਆਇਲ ਰਿਫਾਈਨਰੀ ਬੰਦ ਕਰ ਦਿਤੀ। ਜੇਕਰ ਇਹ ਮੈਨੂੰ ਪੁੱਛਣ ਕਿ ਤੁਸੀਂ ਪੰਜ ਸਾਲ ਮੁੱਖ ਮੰਤਰੀ ਰਹੇ ਹੋ ਤੁਹਾਡੀ ਕੀ ਪ੍ਰਾਪਤੀ ਰਹੀ। ਭਾਵੇਂ ਹੋਰ ਪ੍ਰਾਪਤੀਆਂ ਵੀ ਕੀਤੀਆਂ ਹਨ ਪਰ ਮੈਂ ਕਹਾਂਗਾ ਕਿ ਅਸੀਂ ਬਠਿੰਡਾ ਆਇਲ ਰਿਫਾਈਨਰੀ ਲਿਆਂਦੀ। ਉਸ ਵਿਚ ਹਜ਼ਾਰਾਂ ਬੱਚਿਆਂ ਨੂੰ ਰੁਜ਼ਗਾਰ ਮਿਲਣਾ ਸੀ। ਅੱਜ ਸਵਾਲ ਆਇਆ ਸੀ ਕਿ ਬਠਿੰਡੇ ਵਿਚ ਕੋਈ ਇੰਡਸਟਰੀ ਹੈ ਤਾਂ ਦੱਸੋ, ਸਰਦਾਰ ਮੱਖਣ ਸਿੰਘ ਨੇ ਕੀਤਾ ਸੀ। ਪਤਾ ਨਹੀਂ ਉਹ ਬੈਠੇ ਹਨ ਕਿ ਨਹੀਂ। ਇਹ ਮੇਰਾ ਤਾਂ ਬਹੁਤ ਅਜ਼ੀਜ਼ ਹੈ। ਇਕ ਜਿਹੜਾ ਹਾਈਬ੍ਰਿਡ ਬੀਜ ਬਣਦਾ ਹੈ, ਉਹ ਜੀਨਜ਼ ਇੱਧਰੋਂ ਉਧਰੋਂ ਮਿਲਾ ਕੇ ਬਣਾਉਂਦੇ ਹਨ। ਇਸ ਵਿਚ ਨਾਲੇ ਕਮਿਊਨਿਸਟਾਂ ਦਾ ਜੀਨ ਹੈ, ਨਾਲੇ ਅਕਾਲੀਆਂ ਦਾ ਜੀਨ ਹੈ ਤੇ ਨਾਲੇ ਕਾਂਗਰਸ ਦਾ ਜੀਨ ਹੈ। (ਹਾਸਾ) ਹੁਣ ਇਹ ਹਾਈਬ੍ਰਿਡ ਐਮ.ਐਲ.ਏ. ਬਣ ਗਿਆ, ਗੁੱਸਾ ਨਾ ਕਰਿਓ। (ਹਾਸਾ) ਬਠਿੰਡਾ ਰਿਫਾਈਨਰੀ ਜਿਹੜੀ ਹੈ, ਇਹ 2010 ਵਿਚ ਮੁਕੰਮਲ ਕਰ ਦਿਆਂਗੇ। ਪਹਿਲਾਂ ਕਿਉਂ ਬੰਦ ਕਰ ਦਿੱਤੀ ਸੀ ਕਿਉਂਕਿ ਇਸ ਵਿਚ ਪੰਜਾਬ ਦਾ ਇੰਟਰੱਸਟ ਨਹੀਂ ਸੀ। ਉਸ ਦਾ ਸੌਦਾ ਕਰ ਦਿੱਤਾ ਗਿਆ। ਉਹ ਸੌਦੇ ਵਾਲਾ ਪਤਾ ਨਹੀਂ ਕਿੱਧਰ ਜਾਂਦਾ ਰਿਹਾ। ਇਸ ਵਿਚ ਰਿਲਾਂਇੰਸ ਦੀ ਬਰਾਬਰੀ ਹੈ। ਬਠਿੰਡੇ ਵਾਲੇ ਵੀ ਚਾਹੁੰਦੇ ਸਨ ਕਿ ਰਿਫਾਈਨਰੀ ਲੱਗੇ। ਇਸ ਨਾਲ ਦੇਸ਼ ਦਾ ਕਿੰਨਾ ਨੁਕਸਾਨ ਹੋਇਆ। ਇਨ੍ਹਾਂ ਨੂੰ ਤਾਂ 100-200 ਕਰੋੜ ਰੁਪਿਆ ਹੀ ਮਿਲਿਆ ਹੋਣਾ ਹੈ। ਪਤਾ ਨਹੀਂ ਰੱਬ ਜਾਣੇ, ਮੈਂ ਕਿਹੜਾ ਦਲਾਲੀ ਕਰਦਾ ਸਾਂ ਪਰ ਕਿੰਨਾ ਨੁਕਸਾਨ ਹੋ ਗਿਆ। ਜਿਹੜੀ ਰਿਫਾਈਨਰੀ 11000 ਕਰੋੜ ਰੁਪਏ ਦੀ ਬਣਨੀ ਸੀ ਅੱਜ 18,000 ਕਰੋੜ ਰੁਪਏ ਦੀ ਬਣ ਰਹੀ ਹੈ। ਇਸ ਤੋਂ ਵੱਡੀ ਦੇਸ਼ ਨਾਲ, ਸੂਬੇ ਨਾਲ ਕ੍ਰਿਮੀਨਲ ਨਿਗਲੈਕਟ ਕਿਹੜੀ ਹੋ ਸਕਦੀ ਹੈ? (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਇਨ੍ਹਾਂ ਦੀ ਸਰਕਾਰ ਵੇਲੇ ਮੈਨੂੰ ਲੁਧਿਆਣੇ ਦੇ ਇੰਡਸਟ੍ਰੀਲਿਸਟ ਮਿਲੇ। ਉਹ ਕਹਿਣ ਲੱਗੇ ਕਿ ਸਾਡਾ ਕੰਮ ਹੋਵੇ ਜਾਂ ਨਾ ਹੋਵੇ ਪਰ ਸਾਨੂੰ ਚਾਅ ਸੀ ਕਿ ਸਾਡਾ ਮੁੱਖ ਮੰਤਰੀ ਸਾਨੂੰ ਕਦੇ ਮਿਲ ਤਾਂ ਲਵੇ। ਪੰਜ ਸਾਲ ਜਿਵੇਂ ਰਾਜਪੁਰੇ ਦੇ ਐਮ.ਐਲ.ਏ. ਨੂੰ ਮੁੱਖ ਮੰਤਰੀ ਇਕ ਵਾਰ ਵੀ ਨਹੀਂ ਮਿਲਿਆ, ਉਵੇਂ ਲੁਧਿਆਣੇ ਦੇ ਇੰਡਸਟਰੀਲਿਸਟਾਂ ਨੂੰ ਨਹੀਂ ਮਿਲਿਆ। ਇੰਡਸਟਰੀ ਨੂੰ ਇਕ ਮੀਟਿੰਗ ਵੀ ਨਾ ਦੇਵੇ ਮੁੱਖ ਮੰਤਰੀ ! ਮੈਨੂੰ ਮਹੀਨਾ ਹੋਇਆ ਹੈ ਮੁੱਖ ਮੰਤਰੀ ਬਣਿਆ ਤੇ ਮੈਂ ਦੋ ਵਾਰੀ ਮਿਲ ਚੁੱਕਾ ਹਾਂ ਅਤੇ ਮੈਂ ਹਰ ਮਹੀਨੇ ਉਨ੍ਹਾਂ ਨੂੰ ਮਿਲਿਆ ਕਰਾਂਗਾ। (ਥੰਪਿੰਗ) ਅਸੀਂ ਤਾਂ ਸਕੀਮ ਹੀ ਮੁਕਾ ਦਿਤੀ। ਵਪਾਰੀਆਂ ਨੂੰ ਖੁਲ੍ਹਾ ਛੱਡ ਦਿੱਤਾ ਕਿ make your own policy and implement your own policy ਅਸੀਂ ਉਨ੍ਹਾਂ ਦੇ ਬੋਰਡ ਬਣਾਵਾਂਗੇ। ਸਭ ਤੋਂ ਜ਼ਿਆਦਾ ਸਰਕਾਰ ਵਿਚ ਨੁਕਸ ਹੁੰਦਾ ਹੈ ਜੇਕਰ ਕਮਿਊਨਿਕੇਸ਼ਨ ਗੈਪ ਹੋਵੇ। ਭਾਵੇਂ ਖੇਤੀ ਨਾਲ ਹੋਵੇ ਤੇ ਭਾਵੇਂ ਇੰਡਸਟਰੀ ਨਾਲ ਹੋਵੇ। ਜੇਕਰ ਸਰਕਾਰ ਦਾ ਕਮਿਊਨਿਕੇਸ਼ਨ ਹੀ ਨਹੀਂ ਹੈ ਤਾਂ ਫੇਰ ਕੀ ਹੋ ਸਕਦਾ ਹੈ। ਅਸੀਂ ਉਨ੍ਹਾਂ ਦੇ ਬੋਰਡ ਬਣਾਵਾਂਗੇ ਤੇ ਉਨ੍ਹਾਂ ਦੇ

ਚੇਅਰਮੈਨ ਨੂੰ ਕੈਬਨਿਟ ਰੈਂਕ ਦਾ ਦਰਜਾ ਦੇਵਾਂਗੇ। ਇਥੇ ਕਿਸੇ ਐਮ.ਐਲ.ਏ. ਨੇ ਇਤਰਾਜ ਕੀਤਾ ਕਿ ਸਾਰਿਆਂ ਨੂੰ ਕੈਬਨਿਟ ਰੈਂਕ ਦੇਈ ਜਾਂਦੇ ਹੋ। ਇਹ ਤਾਂ ਸਤਿਕਾਰ ਹੀ ਹੁੰਦਾ ਹੈ। ਫੋਕਲ ਪੁਆਇੰਟਾਂ ਦੀ ਹਾਲਤ ਬੜੀ ਮਾੜੀ ਹੈ ਕਿਉਂਕਿ ਕਿਸੇ ਨੇ ਕਦੇ ਦੇਖੇ ਹੀ ਨਹੀਂ। ਕੋਈ ਗਿਆ ਹੀ ਨਹੀਂ। ਅਸੀਂ ਉਨ੍ਹਾਂ ਨੂੰ ਵੀ ਠੀਕ ਕਰਾਂਗੇ ਤੇ ਜਿਹੜਾ ਅਗਲਾ ਸਿਸਟਮ ਹੈ, ਇੰਡਸਟ੍ਰੀਅਲ ਪਾਰਕ ਬਣਾਵਾਂਗੇ। ਗੁਦਾਈਪੁਰ ਜਲੰਧਰ ਵਿਚ ਫੋਕਲ ਪੁਆਇੰਟ ਹੈ ਉਸ ਨੂੰ ਵੀ ਰੈਗੂਲੇਰਾਈਜ਼ ਕਰਨਾ ਹੈ। ਉਹ ਹਾਲੇ ਤੱਕ ਰੈਗੂਲੇਰਾਈਜ਼ ਨਹੀਂ ਹੋਇਆ। ਮੈਂ ਉਥੇ ਜਾ ਕੇ ਆਇਆ ਹਾਂ। ਜਦੋਂ ਪਤਾ ਲੱਗਾ ਕਿ ਬਾਦਲ ਆਇਆ ਹੈ ਤਾਂ ਸੱਤਾਂ ਦਿਨਾਂ ਬਾਅਦ ਆਪਣੇ ਮੁੱਖ ਮੰਤਰੀ ਸਾਹਿਬ ਉਥੇ ਪਹੁੰਚ ਗਏ। ਕਹਿੰਦੇ ਮੈਂ ਕਰਾਂਗਾ ਉਸ ਨੇ ਕੀ ਕਰਨਾ ਹੈ। ਹੁਣ ਮੈਂ ਆ ਗਿਆ ਹਾਂ ਹੁਣ ਮੈਂ ਕਰਾਂਗਾ, ਉਸ ਨੇ ਤਾਂ ਕੀਤਾ ਨਹੀਂ। ਕੈਪੀਟਲ ਸਬਬਿਡੀ ਦੇਣ ਦਾ ਵਾਅਦਾ ਕੀਤਾ ਸੀ। 445 ਕਰੋੜ ਰੁਪਏ ਦੀ ਇੰਡਸਟਰੀ ਨੂੰ ਕੈਪੀਟਲ ਸਬਸਿਡੀ ਦਿੱਤੀ। ਪੂਰੇ ਪੰਜ ਸਾਲਾਂ ਵਿਚ ਇਨ੍ਹਾਂ ਨੇ ਇਹ 50 ਕਰੋੜ ਰੁਪਏ ਦਿੱਤੀ ਹੈ। ਕੀ ਇਹ ਸਰਕਾਰ ਦੀ ਇਨ੍ਹਾਂ ਨਾਲ ਹਮਦਰਦੀ ਹੈ। ਅਸੀਂ ਆਉਣ ਸਾਰ ਇਕ ਮਹੀਨਾ ਨਹੀਂ ਹੋਇਆ 105 ਕਰੋੜ ਰੁਪਿਆ ਉਨ੍ਹਾਂ ਨੂੰ ਭੇਜ ਦਿੱਤਾ। (ਥੰਪਿੰਗ) ਅਤੇ ਜਿਹੜਾ 300 ਕਰੋੜ ਰੁਪਿਆ ਬਕਾਇਆ ਰਹਿੰਦਾ ਹੈ, ਉਹ ਤਿੰਨ ਸਾਲਾਂ ਵਿਚ ਉਨ੍ਹਾਂ ਨੂੰ ਦੇ ਦਿਆਂਗੇ। ਜਿਸ ਨਾਲ ਵਾਅਦਾ ਕੀਤਾ ਹੈ, ਉਹ ਦੇਵਾਂਗੇ। ਇਹ ਨਹੀਂ ਕਿ ਵਾਅਦਾ ਕਰੀ ਜਾਓ ਤੇ ਸੁੱਤੇ ਰਹੋ। ਜਿਹੜੇ ਜੈਨੂਅਨ ਪ੍ਰਾਜੈਕਟਸ ਹਨ, ਇਹ ਨਹੀਂ ਕਿ ਸਾਨੂੰ ਸਾਰਿਆਂ ਤੇ ਸ਼ੱਕ ਹੈ, ਜਿਨ੍ਹਾਂ ਦਾ ਸੂਬੇ ਨਾਲ, ਦੇਸ਼ ਨਾਲ ਹਿਤ ਹੈ, ਉਨ੍ਹਾਂ ਨੂੰ ਬਹੁਤ ਹੀ ਮਦਦ ਕਰ ਰਹੇ ਹਾਂ। ਜਿਨ੍ਹਾਂ ਨੇ ਗਰੋਸ ਇਰਰੈਗੂਲੇਰਿਟੀ ਕੀਤੀ ਹੈ, ਜਿਨ੍ਹਾਂ ਤੋਂ ਕੁਰੱਪਸ਼ਨ ਦੀ ਬਦਬੂ ਆਉਂਦੀ ਹੈ, ਉਨ੍ਹਾਂ ਨੂੰ ਤੁਸੀਂ ਵੀ ਨਹੀਂ ਕਹੋਗੇ ਕਿ ਅਣਦੇਖਾ ਕਰੋ। ਆਕਟਰਾਏ ਜਿਹੜੀ ਹੈ, ਸਾਡੀ ਮੰਸ਼ਾ ਹੈ ਕਿ ਇਹ ਹਟਾ ਦੇਈਏ। ਇਹ ਨਹੀਂ ਕਿ ਕਦੇ ਲਾ ਦਿਓ, ਕਦੇ ਹਟਾ ਦਿਓ। ਜਿਹੜਾ ਅਸੀਂ ਕਹਿ ਦਿੱਤਾ, ਭਾਵੇਂ ਕਿਸਾਨ ਨੂੰ ਆਖਿਆ ਤੇ ਭਾਵੇਂ ਵਪਾਰੀ ਨੂੰ ਆਖਿਆ, ਉਸ ਨੂੰ ਅਸੀਂ ਪੰਜ ਸਾਲ ਪੂਰਾ ਚਲਾਉਂਦੇ ਹਾਂ। 'ਸੀ' ਫਾਰਮਾਂ ਦੀ ਜਿਹੜੀ ਤਕਲੀਫ਼ ਹੈ, ਜਿਹਡੀ ਰਿਟਰਨ ਭਰਨੀ ਹੈ, ਉਸ ਨੂੰ ਸਿੰਪਲੀਫਾਈ ਕਰਾਂਗੇ। ਇਸ ਤਰ੍ਹਾਂ ਦੇ ਸਰਵਿਸ ਸੈਂਟਰ ਬਣਾਵਾਂਗੇ ਕਿ ਜਿਹੜਾ ਆਨੈਸਟ ਟੈਕਸ ਪੇਅਰ ਹੈ, ਉਹ ਡਿਸਟ੍ਰਿਕਟ ਹੈਡ ਕੁਆਰਟਰ ਤੇ ਟੈਕਸ ਭਰੇਗਾ। ਜਿਹੜੀਆਂ ਵੈਟ ਦੀਆਂ ਕਲਾਜਿਜ਼ ਹਨ, ਉਨ੍ਹਾਂ ਬਾਰੇ ਵਪਾਰੀਆਂ ਨਾਲ ਰਾਏ ਕਰਕੇ ਸਿੰਪਲੀਫਾਈ ਕਰਾਂਗੇ ਅਤੇ ਆਨ ਲਾਈਨ ਰਿਫੰਡ ਆਫ ਵੈਟ, ਜਿਸ ਤਰ੍ਹਾਂ ਸੈਂਟਰਲ ਐਕਸਾਈਜ਼ ਐਂਡ ਕਸਟਮਜ਼ ਦਾ ਪੈਟਰਨ ਹੈ, ਉਸ ਤਰ੍ਹਾਂ ਕਰਾਂਗੇ ਤਾਂ ਕਿ ਉਨ੍ਹਾਂ ਨੂੰ ਸਹੂਲਤ ਹੋਵੇ। ਕਿਉਂਕਿ ਸਾਰੀਆਂ ਗੱਲਾਂ ਬਰੀਕੀ ਨਾਲ ਦੇਖਣੀਆਂ ਪੈਂਦੀਆਂ ਹਨ, ਇਸ ਲਈ ਇਕ ਇਕ ਗੱਲ ਸੋਚਣੀ ਪੈਂਦੀ ਹੈ। ਇੱਕ ਪਾਸੇ ਅਨਇੰਪਲਾਇਮੈਂਟ ਦਾ ਮਸਲਾ ਹੈ ਤੇ ਦੂਜੇ ਪਾਸੇ ਜਿਹੜੇ ਇੰਡਸਟਰੀ ਵਾਲੇ ਹਨ, ਉਹ ਕਹਿੰਦੇ ਹਨ ਕਿ ਸਾਨੂੰ ਟਰੇਂਡ ਵਰਕਰ ਨਹੀਂ ਲੱਭਦਾ। ਉਹ ਕਹਿੰਦੇ ਹਨ ਕਿ ਸਾਨੂੰ ਟਰੇਂਡ ਆਦਮੀ ਚਾਹੀਦੇ ਹਨ। ਅਸੀਂ ਨੌਜਵਾਨਾਂ ਨੂੰ ਇੰਡਸਟਰੀਲਿਸਟਾਂ ਨਾਲ ਮਿਲਾ ਕੇ ਇਸ ਤਰ੍ਹਾਂ ਦੀ ਟਰੇਨਿੰਗ ਦਿਆਂਗੇ ਜਿਹੜੀ ਕਿ

[ ਮੁੱਖ ਮੰਤਰੀ ]

ਉਨ੍ਹਾਂ ਨੂੰ ਲੋੜ ਹੋਵੇ। ਮੇਰੇ ਕੋਲ ਪਿਛੇ ਜਿਹੇ ਟੈਕਸਟਾਈਲ ਵਾਲੇ ਆਏ। ਉਹ ਸਾਨੂੰ ਕਹਿੰਦੇ ਕਿ ਟੈਕਸਟਾਈਲਜ਼ ਦੇ ਵਰਕਰਜ਼ ਨਹੀਂ ਮਿਲਦੇ। ਅਸੀਂ ਕਿਹਾ ਕਿ ਤੁਹਾਨੂੰ ਆਈ.ਟੀ.ਆਈਜ਼ ਦੇ ਦਿੰਦੇ ਹਾਂ, ਤੁਸੀਂ ਬੱਚਿਆਂ ਨੂੰ ਇਹੋ ਜਿਹੀ ਟਰੇਨਿੰਗ ਦਿਓ ਜਿਹੜੀ ਕਿ ਤੁਹਾਨੂੰ ਲੋੜੀਂਦੀ ਹੈ ਸਾਡੇ ਵਲੋਂ ਖੁੱਲ੍ਹੀ ਆਫ਼ਰ ਹੈ। ਬੱਚਿਆਂ ਨੂੰ ਜਿਹੜੀ ਟਰੇਨਿੰਗ ਦੀ ਲੋੜ ਹੈ, ਉਹ ਟਰੇਨਿੰਗ ਜ਼ਰੂਰ ਪੂਰੀ ਦਿੱਤੀ ਜਾਵੇਗੀ। (ਥੰਪਿੰਗ) ਉਹ ਕਹਿੰਦੇ ਸਨ ਕਿ ਸਾਨੂੰ ਵਰਕਰਜ਼ ਦੀ ਲੋੜ ਹੈ। ਅਸੀਂ ਕਿਹਾ ਕਿ ਤੁਹਾਨੂੰ ਖੁੱਲ੍ਹ ਦੇ ਦਿੰਦੇ ਹਾਂ, ਜਿਸ ਤਰ੍ਹਾਂ ਦੀ ਟਰੇਨਿੰਗ ਦੀ ਤੁਹਾਨੂੰ ਲੋੜ ਹੈ ਉਸ ਤਰ੍ਹਾਂ ਦੀ ਕਰਵਾਓ। ਸਪੀਕਰ ਸਾਹਿਬ, ਬੀਬੀ ਜੀ ਨੇ ਪਾਵਰ ਬਾਰੇ ਬੜੇ ਫੈਕਟਸ ਦਿੱਤੇ ਹਨ। ਹੈਰਾਨੀ ਹੁੰਦੀ ਹੈ ਕਿ ਆਪਾਂ ਨੂੰ ਜਗਲਰੀ ਕਰਨ ਦੀ ਤੇ ਇਧਰ ਉਧਰ ਦੀਆਂ ਫਿਗਰਜ਼ ਦੇਣ ਦਾ ਕੀ ਫਾਇਦਾ। ਅਸਲੀਅਤ ਤਾਂ ਸਾਰਿਆਂ ਨੂੰ ਪਤਾ ਹੈ। ਪੰਜਾਬ ਕੋਲ ਆਪਣੀ ਕਿੰਨੀ ਬਿਜਲੀ ਹੈ। 6088 ਮੈਗਾਵਾਟ ਬਿਜਲੀ ਅਸੀਂ ਆਪਣੇ ਰਿਸੋਰਸਿਜ਼ ਤੋਂ ਜੈਨਰੇਟ ਕਰ ਰਹੇ ਹਾਂ ਅਤੇ ਰਿਕੁਆਇਰਮੈਂਟ 9000 ਮੈਗਾਵਾਟ ਦੀ ਹੈ। 39% ਬਿਜਲੀ ਘੱਟ ਹੈ। ਇਹ ਘੱਟ ਕਿਉਂ ਹੈ? ਇੰਨੀ ਘਾਟ ਕਿਉਂ ਹੈ? ਹੁਣ ਇੱਥੇ ਫਿਗਰਜ਼ ਆ ਗਈਆਂ ਹਨ ਕਿਉਂਕਿ ਕਿਹੜਾ ਕਿਸੇ ਨੇ ਪੁੱਛਣਾ ਹੈ, ਜੋ ਮਰਜ਼ੀ ਕਰੋ, ਅਖਬਾਰਾਂ ਵਾਲਿਆਂ ਨੇ ਵੀ ਲਿਖ ਦੇਣਾ ਹੈ ਕਿ ਫਲਾਣੇ ਨੇ ਆਹ ਕਿਹਾ ਤੇ ਫਲਾਣੇ ਨੇ ਉਹ ਕਿਹਾ। ਸਪੀਕਰ ਸਾਹਿਬ, ਇਨ੍ਹਾਂ ਦੇ ਪੰਜ ਸਾਲਾਂ ਵਿਚ ਔਰ ਜਿਹੜੇ ਪਿਛੇ ਲੰਘੇ ਹਨ, ਔਰ ਉਸ ਤੋਂ ਪਿਛਲੇ ਪੰਜ ਸਾਲਾਂ ਵਿਚ ਭਾਵ ਇਨ੍ਹਾਂ ਦੇ ਪਿਛਲੇ 10 ਸਾਲਾਂ ਦੇ ਸਮੇਂ ਵਿਚ ਜੇ ਇਨ੍ਹਾਂ ਨੇ ਇੱਕ ਬਲਬ ਜਗਾਉਣ ਜੋਗੀ ਬਿਜਲੀ ਵੀ ਪੈਦਾ ਕਰ ਦਿੱਤੀ ਹੋਵੇ, ਤਾਂ ਮੈਂ ਪੰਜਾਬ ਦੇ ਲੋਕਾਂ ਤੋਂ ਮੁਆਫੀ ਮੰਗਾਂਗਾ। ਜੇ ਬਿਜਲੀ ਪੈਦਾ ਹੀ ਨਹੀਂ ਕੀਤੀ ਤਾਂ ਆਏਗੀ ਕਿਥੋਂ? ਕਿਹਾ ਜਾਂਦਾ ਸੀ ਕਿ ਪ੍ਰਾਜੈਕਟ ਸ਼ੁਰੂ ਕਰ ਦਿੱਤਾ ਹੈ, ਇਸ ਪ੍ਰਾਜੈਕਟ ਦੀ ਨੀਂਹ ਰੱਖੀ ਗਈ। ਖਿਡਾਰੀ ਉਹ ਹੁੰਦਾ ਹੈ, ਜਿਹੜਾ ਗੋਲ ਕਰੇ, ਜਿਸ ਦਾ ਨਾਂ ਅਖਬਾਰਾਂ ਦੇ ਵਿਚ ਆਵੇ, ਗੋਲ ਕਰਨ ਦਾ। ਇਹ ਨਹੀਂ ਕਿ ਮਗਰੋਂ ਫੁੱਲ ਬੈਕ ਨੇ ਹਿੱਟ ਮਾਰੀ ਸੀ, ਉਹ ਅੱਗੇ ਜਾਂਦੀ ਰਹੀ ਤੇ ਫਿਰ ਉਸ ਦੇ ਕੋਲ ਆ ਗਈ। ਖਬਰਾਂ ਦੇ ਵਿਚ ਆਏਗਾ ਕਿ ਗੋਲ ਕਰੋ। ਅਸੀਂ ਗੋਲ ਕਰਦੇ ਹਾਂ...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਹੁਣ ਤੁਸੀਂ ਦੱਸ ਰਹੇ ਹੋ, ਅਸੀਂ ਵੀ ਬਾਅਦ ਵਿਚ ਦੱਸ ਦੇਵਾਂਗੇ।

**ਮੁੱਖ ਮੰਤਰੀ** : ਕੋਈ ਨਹੀਂ, ਬੀਬੀ ਜੀ। ਭਾਵੇਂ ਇੱਕ ਘੰਟਾ ਫਿਰ ਬੋਲ ਲਓ। ਫਿਰ ਕਦੇ ਟਾਈਮ ਰੱਖ ਲੈਣਾ। ਖੁੱਲ੍ਹ ਕੇ ਬੋਲੋ। ਮੈਂ ਜਵਾਬ ਦੇਵਾਂਗਾ। ਮੈਨੂੰ ਕੋਈ ਇਤਰਾਜ਼ ਨਹੀਂ ਹੈ। ਭਾਵੇਂ 10 ਦਿਨ ਰੱਖ ਲਓ। ਜਿੱਥੇ ਤੁਸੀਂ ਇੱਕ ਬਲਬ ਜਗਾਉਣ ਜੋਗੀ ਵੀ ਬਿਜਲੀ ਪੈਦਾ ਨਹੀਂ ਕੀਤੀ, ਉਥੇ ਅਸੀਂ ਆਪਣੇ ਵੇਲੇ ਪਿਛਲੀ ਵਾਰ, ਰਣਜੀਤ ਸਾਗਰ ਡੈਮ ਮੁਕੰਮਲ ਕੀਤਾ। ਵਾਜਪਾਈ ਜੀ ਨੂੰ ਲਿਆਂਦਾ। ਸ਼ਾਹਪੁਰ ਕੰਡੀ ਪ੍ਰਾਜੈਕਟ ਮਨਜ਼ੂਰ ਕਰਵਾਇਆ। ਥਰਮਲ ਪਲਾਂਟ ਲਹਿਰਾ ਮੁਹੱਬਤ ਦੀ 1084 ਮੈਗਾਵਾਟ ਬਿਜਲੀ ਅਸੀਂ ਪੰਜਾਂ ਸਾਲਾਂ ਵਿਚ ਕੀਤੀ। ਤੁਸੀਂ 10 ਸਾਲਾਂ ਵਿਚ ਇੱਕ ਬਿਜਲੀ ਦਾ ਬਲਬ ਜਗਾਉਣ

ਦਾ ਵੀ ਪ੍ਰਬੰਧ ਨਹੀਂ ਕੀਤਾ। ਅਸੀਂ ਅੱਜ ਛਾਤੀ ਤੇ ਹੱਥ ਰੱਖ ਕੇ ਕਹਿੰਦੇ ਹਾਂ ਤੇ ਵਾਅਦਾ ਕਰਦੇ ਹਾਂ ਕਿ ਪੰਜ ਸਾਲਾਂ ਤੋਂ ਘੱਟ ਸਮੇਂ ਵਿਚ, ਕੋਸ਼ਿਸ਼ ਤਾਂ ਮੇਰੀ ਇਹ ਹੈ ਕਿ ਪਹਿਲਾਂ ਹੀ ਹੋਵੇ, ਅਸੀਂ ਪੰਜਾਬ ਨੂੰ ਬਿਜਲੀ ਦੇ ਖੇਤਰ ਵਿਚ ਸੈਲਫ ਸਫੀਸ਼ੀਐਂਟ ਬਣਾ ਦਿਆਂਗੇ। (ਥੰਪਿੰਗ) ਪਹਿਲੇ ਛੇ ਮਹੀਨਿਆਂ ਵਿਚ, ਅੱਜ ਤੋਂ ਤਾਰੀਖ ਲਿਖ ਲਵੋ, 800 ਮੈਗਾਵਾਟ ਬਿਜਲੀ ਪੰਜਾਬ ਨੂੰ ਦੇਵਾਂਗੇ, ਬਿਜਲੀ ਦੀਆਂ ਲਾਈਨਾਂ ਵਿਛਾ ਦੇਵਾਂਗੇ। ਇਸ ਤੋਂ ਵੱਡੀ ਪ੍ਰਾਪਤੀ ਹੋਰ ਕੀ ਹੋ ਸਕਦੀ ਹੈ? ਬੀਬੀ ਜੀ ਨੇ ਗੋਇੰਦਵਾਲ ਸਾਹਿਬ ਦਾ ਜ਼ਿਕਰ ਕੀਤਾ। ਗੋਇੰਦਵਾਲ ਸਾਹਿਬ ਦਾ ਸਾਰਾ ਪ੍ਰੋਜੈਕਟ ਮੁਕੰਮਲ ਕਰਾਂਗੇ। ਮੈਂ ਪਹਿਲਾਂ ਪੰਜ ਸਾਲ ਇਸ ਸੀਟ ਤੇ ਹਾਜ਼ਰ ਸੀ। ਈਵਨ ਮਾਈਨਜ਼ ਵੀ ਉਨ੍ਹਾਂ ਨੂੰ ਸੈਂਟਰ ਦੀ ਮਨਿਸਟਰੀ ਤੋਂ ਦੇ ਦਿੱਤੀਆਂ ਸਨ, ਪਾਵਰ ਦਾ ਵੀ ਐਗਰੀਮੈਂਟ ਹੋ ਗਿਆ ਸੀ ਪਰ ਇਹ ਪੰਜ ਸਾਲ ਸੁੱਤੇ ਰਹੇ। ਜੇ ਪੰਜ ਸਾਲਾਂ ਵਿਚ ਕੁਝ ਕਰ ਲੈਂਦੇ ਤਾਂ ਅੱਜ 500 ਮੈਗਾਵਾਟ ਬਿਜਲੀ ਗੋਇੰਦਵਾਲ ਸਾਹਿਬ ਤੋਂ ਪ੍ਰਾਪਤ ਹੋ ਜਾਣੀ ਸੀ। ਮੈਂ ਹੁਣ ਕਹਿੰਦਾ ਹਾਂ ਕਿ ਗੋਇੰਦਵਾਲ ਸਾਹਿਬ ਪ੍ਰੋਜੈਕਟ ਅਸੀਂ ਸ਼ੁਰੂ ਕਰਾਂਗੇ, ਛੇਤੀ ਪੂਰਾ ਕਰਾਂਗੇ, ਤਿੰਨ ਸਾਲ ਜਾਂ ਸਾਢੇ ਤਿੰਨ ਸਾਲਾਂ ਦੇ ਸਮੇਂ ਵਿਚ ਪੂਰਾ ਕਰਾਂਗੇ। 500 ਮੈਗਾਵਾਟ ਬਿਜਲੀ ਲਈ ਅਸੀਂ ਨਾਭਾ ਤੇ ਤਲਵੰਡੀ ਸਾਬੋ ਦੇ ਵਿਚ ਦੋ ਥਰਮਲ ਪਲਾਂਟ ਪੂਰੇ ਕਰਨੇ ਹਨ ਔਰ ਮਾਈਕਰੋ ਹਾਈਡਲ, ਬਾਇਓ ਗੈਸ, ਜਿਥੋਂ ਵੀ ਅਸੀਂ ਇੱਕ ਵੀ ਮੈਗਾਵਾਟ ਬਿਜਲੀ ਪੈਦਾ ਕਰ ਸਕਦੇ ਹਾਂ, ਅਸੀਂ ਕਰਾਂਗੇ। ਲੇਕਿਨ ਅਸੀਂ ਪੰਜ ਸਾਲਾਂ ਤੋਂ ਘੱਟ ਅਰਸੇ ਵਿਚ ਹੀ ਪੰਜਾਬ ਨੂੰ ਸੈਲਫ ਸ਼ਫੀਸ਼ੀਐਂਟ ਕਰਨਾ ਹੈ। ਪ੍ਰੀਆਰਟੀ ਕਿਨ੍ਹਾਂ ਨੂੰ ਦੇਣੀ ਹੈ? ਪ੍ਰੀਆਰਟੀ ਕਿਸਾਨਾਂ ਨੂੰ ਦੇਣੀ ਹੈ, ਜਿਸ ਤਰ੍ਹਾਂ ਅੱਗੇ ਵੀ ਦਿੱਤੀ ਸੀ, ਉਸੇ ਤਰ੍ਹਾਂ ਹੀ ਦੇਵਾਂਗੇ। ਇਸੇ ਤਰ੍ਹਾਂ ਦਲਿਤਾਂ ਨੂੰ ਵੀ ਫਰੀ ਬਿਜਲੀ ਦੇਵਾਂਗੇ। ਫਰੀ ਮੀਟਰਜ਼ 10 ਕਰੋੜ ਰੁਪਏ ਦੇ ਦੇਵਾਂਗੇ। ਜਿੰਨੇ ਵੀ ਢਾਣੀਆਂ ਜਾਂ ਡੇਰੇ ਹਨ, ਜਿਵੇਂ ਕਿ ਪੰਜ ਘਰਾਂ ਦਾ ਇੱਕ ਡੇਰਾ ਹੁੰਦਾ ਹੈ ਤੇ ਉਸ ਵਿਚ 25 ਬੰਦੇ ਰਹਿੰਦੇ ਹਨ, ਉਨ੍ਹਾਂ ਨੂੰ ਵੀ 24 ਘੰਟੇ ਬਿਜਲੀ ਦੇਵਾਂਗੇ। ਇੰਡਸਟਰੀਲਿਸਟਾਂ ਨਾਲ ਮੀਟਿੰਗ ਕੀਤੀ ਅਤੇ ਉਨ੍ਹਾਂ ਦੀ ਖਾਹਿਸ਼ ਸੀ ਕਿ ਜੇ ਸਾਨੂੰ ਇਜਾਜ਼ਤ ਦਿੱਤੀ ਜਾਵੇ ਤਾਂ ਅਸੀਂ ਬਾਹਰੋਂ ਬਿਜਲੀ ਲਿਆ ਸਕਦੇ ਹਾਂ। ਅਸੀਂ ਉਨ੍ਹਾਂ ਨੂੰ ਇਜਾਜ਼ਤ ਦੇ ਦੇਵਾਂਗੇ ਕਿ ਲਿਆਓ, ਜਿੰਨੀ ਮਰਜ਼ੀ ਬਾਹਰੋਂ ਲਿਆ ਸਕਦੇ ਹੋ। ਸਾਡਾ ਕੀ ਹੈ? ਸਾਨੂੰ ਇਸ ਦੇ ਨਾਲ ਕੀ ਫਰਕ ਪੈਂਦਾ ਹੈ? ਅਸੀਂ ਪੈਡੀ ਸੀਜ਼ਨ ਵਿਚ ਓਪਨ ਐਕਸੈਸ ਪਾਲਿਸੀ ਤੇ ਕੋ-ਜੈਨਰੇਸ਼ਨ ਵੀ ਅਲਾਓ ਕਰਾਂਗੇ। ਇਸ ਤਰ੍ਹਾਂ ਪੈਡੀ ਸੀਜ਼ਨ ਵਿਚ 8 ਘੰਟੇ ਪੂਰੀ ਬਿਜਲੀ ਫਾਰਮਰਜ਼ ਨੂੰ ਦਿਆਂਗੇ।

## EXTENSION OF TIME OF THE SITTING

**ਮਾਨਯੋਗ ਸਪੀਕਰ** : ਅਟੈਂਸ਼ਨ ਪਲੀਜ਼। ਹਾਊਸ ਦਾ ਸਮਾਂ 6.30 ਵਜੇ ਤੱਕ ਹੈ। ਜੇਕਰ ਸਹਿਮਤੀ ਹੋਵੇ ਤਾਂ ਜਦੋਂ ਤੱਕ ਸੀ.ਐਮ. ਸਾਹਿਬ ਜਵਾਬ ਦੇ ਰਹੇ ਹਨ, ਉਸ ਵੇਲੇ ਤੱਕ ਹਾਊਸ ਐਕਸਟੈਂਡ ਕਰ ਦਿੱਤਾ ਜਾਵੇ।

**ਮੁੱਖ ਮੰਤਰੀ** : ਵਧਾ ਲਓ ਜੀ। ਕਦੇ ਕਦੇ ਇਸ ਤਰ੍ਹਾਂ ਸਮਾਂ ਮਿਲਦਾ ਹੈ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਹਾਊਸ ਦਾ ਸਮਾਂ, ਜਦੋਂ ਤੱਕ ਸੀ.ਐਮ. ਸਾਹਿਬ ਜਵਾਬ ਦੇ ਰਹੇ ਹਨ, ਉਦੋਂ ਤੱਕ ਵਧਾਇਆ ਜਾਂਦਾ ਹੈ।

---

## DISCUSSION ON GOVERNOR'S ADDRESS *(RESUMPTION)*

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ 8 ਘੰਟੇ ਅਸੀਂ ਬਿਜਲੀ ਦਿਆਂਗੇ। ਹਰ ਟਿਊਬਵੈੱਲ ਨੂੰ ਇੰਡੀਪੈਂਡੈਂਟ ਟਰਾਂਸਫਾਰਮਰ ਦਿੱਤਾ ਜਾਵੇਗਾ। ਇਰੀਗੇਸ਼ਨ ਸਿਸਟਮ, ਕੈਨਾਲਜ਼ ਦਾ ਜਿਹੜਾ ਸਿਸਟਮ ਹੈ, ਬੜਾ ਪੁਰਾਣਾ ਹੋ ਗਿਆ ਹੈ। ਉਹ ਅੰਗਰੇਜ਼ਾਂ ਦੇ ਵੇਲੇ ਦਾ ਬਣਿਆ ਹੋਇਆ ਹੈ। ਇਨ੍ਹਾਂ ਨੂੰ ਅਸੀਂ ਠੀਕ ਵੀ ਕਰਾਂਗੇ ਅਤੇ ਸਾਰੀ ਕੈਨਾਲਜ਼ ਦੀ ਰੀਹੈਬਲੀਟੇਸ਼ਨ ਵੀ ਕਰਾਂਗੇ। ਇੱਥੇ ਕੰਡੀ ਕੈਨਾਲ ਦੀ ਗੱਲ ਆਈ ਕਿ ਉਸ ਨੂੰ ਛੇਤੀ ਮੁਕੰਮਲ ਕਰੋ। ਇੱਥੇ ਚੌਧਰੀ ਨੰਦ ਲਾਲ ਜੀ ਬੈਠੇ ਹਨ। ਉਹ ਸਾਡੇ ਬੜੇ ਪਿਆਰੇ ਹਨ। ਅਸੀਂ ਕੰਡੀ ਕੈਨਾਲ ਦਾ ਕੰਮ ਵੀ ਛੇਤੀ ਮੁਕੰਮਲ ਕਰਾਵਾਂਗੇ। ਇਸੇ ਤਰ੍ਹਾਂ ਦਸ਼ਮੇਸ਼ ਕੈਨਾਲ ਨੂੰ ਵੀ ਮੁਕੰਮਲ ਕਰਾਂਗੇ। ਇੱਥੇ ਚੌਧਰੀ ਸਾਹਿਬ ਨੇ ਕਿਹਾ ਸੀ ਕਿ ਸਾਡੇ ਟੇਲ ਤੇ ਪਾਣੀ ਨਹੀਂ ਪਹੁੰਚਦਾ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਿਹਾ ਜਦੋਂ ਇਨ੍ਹਾਂ ਦੀ ਸਰਕਾਰ ਸੀ, ਉਸ ਵੇਲੇ ਇਸ ਪਾਸੇ ਕੋਈ ਕੰਮ ਨਹੀਂ ਹੋਇਆ, ਪਰ ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿੱਤਾ ਹੈ ਕਿ ਇਨ੍ਹਾਂ ਦੇ ਟੇਲ ਐਂਡ ਦੇ ਪਿੰਡਾਂ ਤੱਕ ਪਾਣੀ ਪਹੁੰਚੇਗਾ ਅਤੇ ਜਿਹੜੇ ਸਰਪੰਚ ਹਨ ਟੇਲ ਐਂਡ ਦੇ ਪਿੰਡਾਂ ਦੇ, ਉਹ ਇਸ ਨੂੰ ਤਸਦੀਕ ਕਰਨਗੇ, ਇਹ ਕੰਮ ਅਸੀਂ ਮੁਕੰਮਲ ਕਰਨਾ ਹੈ। ਇੱਕ ਹੋਰ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਵਾਟਰ ਚੈਨਲਜ਼ ਹਨ, ਉਹ 25-25 ਸਾਲ ਪੁਰਾਣੇ ਹੋ ਗਏ ਹਨ। ਉਹ ਮੇਰੇ ਵਰਗੇ ਬਜ਼ੁਰਗ ਹਨ, ਪਰ ਮੈਂ ਤਾਂ ਹਾਲੇ ਜਵਾਨ ਹਾਂ (ਹਾਸਾ) ਉਨ੍ਹਾਂ ਨੂੰ ਬਰਾੜ ਸਾਹਿਬ, ਤੁਹਾਡੇ ਵਰਗਾ ਜਵਾਨ ਕਰ ਦਿਆਂਗੇ। ਇਨ੍ਹਾਂ ਨੇ 5 ਸਾਲਾਂ ਵਿਚ ਸਿਰਫ 152 ਖਾਲੇ ਠੀਕ ਕੀਤੇ ਹਨ ਜਦਕਿ ਪੰਜਾਬ ਵਿਚ ਕੁੱਲ 6000 ਖਾਲੇ ਹਨ। ਅਸੀਂ ਆਪਣੇ 5 ਸਾਲਾਂ ਵਿਚ ਇੱਕ-ਇੱਕ ਖਾਲਾ ਪੱਕਾ ਕਰਨਾ ਹੈ। ਮੈਂ ਇੱਕ ਹੋਰ ਗੱਲ ਕਰਦਾ ਹਾਂ ਕਿ ਅਸੀਂ ਆਬਿਆਨਾ ਨਹੀਂ ਲਵਾਂਗੇ। ਇਹ 65 ਕਰੋੜ ਰੁਪਏ ਬਣਦਾ ਹੈ। ਜਦ ਪਹਿਲਾਂ ਸਾਡੀ ਸਰਕਾਰ ਸੀ, ਅਸੀਂ ਨਹੀਂ ਲੈਂਦੇ ਸੀ। ਜਦ ਇਨ੍ਹਾਂ ਦੀ ਸਰਕਾਰ ਆਈ ਤਾਂ ਇਹ ਫਿਰ ਲੈਣ ਲੱਗ ਪਏ ਕਿਉਂਕਿ ਇਨ੍ਹਾਂ ਦੀ ਕਿਸਾਨ ਨਾਲ ਹਮਦਰਦੀ ਨਹੀਂ ਹੈ। ਹੁਣ ਅਸੀਂ ਫਿਰ ਇਸ ਨੂੰ ਨਹੀਂ ਲੈਣਾ। ਇੱਕ ਹੋਰ ਗੱਲ ਮੈਂ, ਸਪੀਕਰ ਸਾਹਿਬ, ਕਰਨਾ ਚਾਹੁੰਦਾ ਹਾਂ। ਜਿਥੋਂ ਤੱਕ ਨਰਮੇ ਦੀ ਗੱਲ ਹੈ ਇਨ੍ਹਾਂ ਨੂੰ ਪਤਾ ਹੈ, ਇਹ ਸਾਰੇ ਬੈਠੇ ਹਨ, ਬਰਾੜ ਸਾਹਿਬ ਵੀ ਬੈਠੇ ਹਨ। ਬਰਾੜ ਸਾਹਿਬ, ਸਹੀ ਦੱਸਣਾ ਕਿ ਪਹਿਲਾਂ ਕਿੰਨੀ ਵਾਟਰ ਲਾਗਿੰਗ ਸੀ। ਮੈਂ ਆਪਣੇ ਮਹਿਕਮੇ ਨੂੰ ਕਿਹਾ ਸੀ ਕਿ ਭਾਵੇਂ ਹਿੰਦੁਸਤਾਨ ਵਿਚੋਂ ਜਾਂ ਬਾਹਰਲੇ ਦੇਸ਼ਾਂ ਵਿਚੋਂ ਕਿਤੋਂ ਵੀ ਮਸ਼ੀਨਾਂ ਲਿਆਓ ਤਾਂ ਕਿ ਸੇਮ ਕੱਢੀ ਜਾ ਸਕੇ

ਅਤੇ ਵਾਟਰ ਲਾਗਿੰਗ ਦੀ ਪ੍ਰਾਬਲਮ ਠੀਕ ਹੋ ਸਕੇ। ਇਸੇ ਕਰਕੇ ਹੀ ਨਰਮੇ ਦੀ ਪ੍ਰੋਡਕਸ਼ਨ ਵਧੀ ਸੀ ਅਤੇ ਹੁਣ, ਸਪੀਕਰ ਸਾਹਿਬ, ਮੈਂ ਫਿਰ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਫਿਰ ਸੇਮ ਆ ਗਈ ਹੈ। ਕਿਉਂਕਿ ਪਿਛਲੇ 5 ਸਾਲਾਂ ਵਿਚ ਸੇਮ ਨੂੰ ਖਤਮ ਕਰਨ ਵਾਸਤੇ ਅਤੇ ਵਾਟਰ ਲਾਗਿੰਗ ਦੀ ਪਰਾਬਲਮ ਨੂੰ ਹੱਲ ਕਰਨ ਵਾਸਤੇ ਇਨ੍ਹਾਂ ਕੁਝ ਨਹੀਂ ਕੀਤਾ।

**ਸਰਦਾਰ ਰਿਪਜੀਤ ਸਿੰਘ ਬਰਾੜ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ।

** ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੈਂ ਤੁਹਾਨੂੰ ਪਰਮਿਟ ਨਹੀਂ ਕੀਤਾ। ਜੋ ਬਿਨਾ ਪਰਮਿਸ਼ਨ ਤੋਂ ਬੋਲਿਆ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਹੋਰਨਾਂ ਨੂੰ ਤਾਂ ਮੈਂ ਭਾਵੇਂ ਜਵਾਬ ਦੇ ਦੇਵਾਂ, ਇਨ੍ਹਾਂ ਨੂੰ ਕਿਸ ਤਰ੍ਹਾਂ ਜਵਾਬ ਦੇਵਾਂ। ਇਹ ਉਤੇ ਜਾ ਕੇ ਪੁੱਛ ਲੈਣ। (ਹਾਸਾ) ਸੋ, ਵਾਟਰ-ਲਾਗਿੰਗ ਦਾ ਮਸਲਾ ਵੀ ਵਾਰ ਲੈਵਲ ਤੇ ਹੱਲ ਕਰਾਂਗੇ।

ਸਪੀਕਰ ਸਾਹਿਬ, ਇਥੇ ਦਰਿਆਵਾਂ ਦੇ ਪਾਣੀਆਂ ਦੀ ਗੱਲ ਹਰ ਵਾਰੀ ਆਉਂਦੀ ਹੈ। ਇਸ ਕਰਕੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸਲ ਗੱਲ ਇਹ ਹੈ ਕਿ ਉਸ ਵੇਲੇ ਦੇਸ਼ ਵਿਚ ਐਮਰਜੰਸੀ ਲੱਗੀ ਹੋਈ ਸੀ। ਅਸੀਂ ਸਾਰੇ ਅਕਾਲੀ ਜੇਲ੍ਹਾਂ ਵਿਚ ਬੈਠੇ ਸੀ। ਸ਼੍ਰੀਮਤੀ ਇੰਦਰਾ ਗਾਂਧੀ ਉਸ ਵੇਲੇ ਦੇਸ਼ ਦੇ ਪ੍ਰਧਾਨ ਮੰਤਰੀ ਸਨ। ਉਨ੍ਹਾਂ ਨੇ ਵੇਖਿਆ ਕਿ ਅਕਾਲੀ ਤਾਂ ਜੇਲ੍ਹਾਂ ਵਿਚ ਹਨ... ਕਿਸੇ ਪ੍ਰਾਈਮ ਮਨਿਸਟਰ ਨੂੰ ਅਧਿਕਾਰ ਨਹੀਂ ਕਿ ਉਹ ਸੂਬਿਆਂ ਦੇ ਪਾਣੀਆਂ ਦਾ ਫੈਸਲਾ ਕਰ ਸਕੇ। ਇਹ ਦੇਸ਼ ਦੇ ਵਿਧਾਨ ਵਿਚ, ਦੇਸ਼ ਦੇ ਕਾਂਸਟੀਚਿਊਸ਼ਨ ਵਿਚ ਲਿਖਿਆ ਹੈ ਕਿ ਪਾਣੀਆਂ ਦੇ ਝਗੜੇ ਦਾ ਫੈਸਲਾ ਟ੍ਰਿਬਿਊਨਲ ਹੀ ਕਰੇਗਾ, ਪ੍ਰਾਈਮ ਮਨਿਸਟਰ ਜਾਂ ਹੋਰ ਕੋਈ ਅਥਾਰਿਟੀ ਨਹੀਂ ਕਰੇਗੀ। ਸਰਕਾਰ ਨੇ 24.3.76 ਨੂੰ ਰਾਵੀ ਬਿਆਸ ਸਰਪਲਸ ਵਾਟਰਜ਼ ਦਾ ਐਵਾਰਡ ਦੇ ਦਿੱਤਾ ਅਤੇ ਉਸ ਮੁਤਾਬਿਕ 3.00 ਐਮ.ਏ.ਐਫ. ਪਾਣੀ ਹਰਿਆਣੇ ਨੂੰ ਦੇ ਦਿੱਤਾ, 3.5 ਐਮ.ਏ.ਐਫ. ਸਾਨੂੰ ਦੇ ਦਿੱਤਾ ਅਤੇ 0.25 ਐਮ.ਏ.ਐਫ. ਪਾਣੀ ਦਿੱਲੀ ਨੂੰ ਦੇ ਦਿੱਤਾ। ਉਸ ਤੋਂ ਬਾਅਦ ਸੈਂਟਰ ਵਿਚ ਸਾਡੀ ਸਰਕਾਰ ਬਣ ਗਈ ਅਤੇ ਪੰਜਾਬ ਵਿਚ ਮੈਂ ਤੁਹਾਡਾ ਮੁੱਖ ਸੇਵਾਦਾਰ ਬਣ ਗਿਆ। ਉਸ ਵੇਲੇ ਦੇ ਪ੍ਰਧਾਨ ਮੰਤਰੀ, ਸ਼੍ਰੀ ਮੁਰਾਰਜੀ ਡਿਸਾਈ ਨੇ ਐਮਰਜੰਸੀ ਐਕਸੈਸਿਜ਼ ਕਮਿਸ਼ਨ ਬਣਾਇਆ ਕਿ ਐਮਰਜੰਸੀ ਦੌਰਾਨ ਜੇ ਕਿਸੇ ਤੇ ਕੋਈ ਐਕਸੈਸਿਜ਼ ਹੋਈਆਂ ਹਨ ਤਾਂ ਉਹ ਆਪਣਾ ਕੇਸ ਉਸ ਕਮਿਸ਼ਨ ਅੱਗੇ ਰੱਖੇ। ਮੈਂ ਪ੍ਰਧਾਨ ਮੰਤਰੀ ਕੋਲ ਗਿਆ ਕਿ ਐਮਰਜੰਸੀ ਵਿਚ ਪਾਣੀਆਂ ਦੇ ਮਾਮਲੇ ਵਿਚ ਸਾਡੇ ਨਾਲ ਧੱਕਾ ਹੋਇਆ ਹੈ ਅਤੇ ਸਾਨੂੰ ਇਨਸਾਫ ਦਿੱਤਾ ਜਾਵੇ। ਉਨ੍ਹਾਂ ਨੇ ਕਿਹਾ ਕਿ ਮੈਂ ਤੁਹਾਡੇ ਨਾਲ ਮੁਤਫਿਕ ਹਾਂ ਲੇਕਿਨ ਪਹਿਲਾਂ ਅਟਾਰਨੀ ਜਨਰਲ ਦੀ ਰਾਇ ਲੈ ਲੈਣੀ ਚਾਹੀਦੀ ਹੈ। ਮੈਂ ਕਿਹਾ ਕਿ ਇਸ ਵਿਚ ਸਾਨੂੰ ਤਾਂ

---

** Expunged/Not recorded as ordered by the Chair.

[ ਮੁੱਖ ਮੰਤਰੀ ]

ਕੋਈ ਇਤਰਾਜ਼ ਨਹੀਂ। ਉਸ ਤੋਂ ਬਾਅਦ ਸੈਂਟਰ ਦੀ ਉਹ ਸਰਕਾਰ ਟੁੱਟ ਗਈ। ਇਹੋ ਜਿਹੇ ਮਾਮਲਿਆਂ ਵਿਚ ਕੋਈ ਇੰਡਵਿਜੂਅਲ ਪਰਸਨ ਤਾਂ ਕੇਸ ਨਹੀਂ ਕਰ ਸਕਦਾ, ਸਰਕਾਰ ਹੀ ਕੇਸ ਕਰ ਸਕਦੀ ਹੈ। ਇਸ ਕਰਕੇ 1979 ਵਿਚ ਮੈਂ ਬਤੌਰ ਚੀਫ ਮਨਿਸਟਰ, ਪੰਜਾਬ, ਉਸ ਐਵਾਰਡ ਦੇ ਖਿਲਾਫ ਸੁਪਰੀਮ ਕੋਰਟ ਵਿਚ ਚਲਾ ਗਿਆ। ਇਹ ਤਾਂ ਰਿਕਾਰਡ ਦੀਆਂ ਗੱਲਾਂ ਹਨ, ਕੋਈ ਸੁਣੀਆਂ ਸੁਣਾਈਆਂ ਗੱਲਾਂ ਨਹੀਂ ਹਨ। ਜਦੋਂ ਵਕੀਲਾਂ ਨੇ ਇੰਦਰਾ ਗਾਂਧੀ ਨੂੰ ਦੱਸਿਆ ਕਿ ਪੰਜਾਬ ਦਾ ਤਾਂ ਕੇਸ ਬੜਾ ਮਜ਼ਬੂਤ ਹੈ, ਇਹ ਫੈਸਲਾ ਤਾਂ ਉਨ੍ਹਾਂ ਦੇ ਹੱਕ ਵਿਚ ਹੋ ਜਾਵੇਗਾ ਤਾਂ ਫਿਰ ਉਨ੍ਹਾਂ ਨੇ ਸੋਚਿਆ ਕਿ ਹੁਣ ਤਾਂ ਇਕੋ ਹੀ ਤਰੀਕਾ ਹੈ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਇਹ ਮੁਕੱਦਮਾ ਵਾਪਸ ਲੈ ਲਿਆ ਜਾਵੇ। ਉਸ ਵੇਲੇ ਮੇਰੇ ਤੋਂ ਬਾਅਦ ਸਰਦਾਰ ਦਰਬਾਰਾ ਸਿੰਘ ਮੁੱਖ ਮੰਤਰੀ ਬਣ ਕੇ ਆ ਚੁੱਕੇ ਸਨ। ਸ਼੍ਰੀਮਤੀ ਇੰਦਰਾ ਗਾਂਧੀ ਨੇ ਉਨ੍ਹਾਂ ਨੂੰ ਜ਼ੋਰਦਾਰ ਲਫਜ਼ਾਂ ਵਿਚ ਕਿਹਾ ਕਿ ਅਸਤੀਫਾ ਦੇ ਦਿਓ। ਉਹ ਕਹਿਣ ਲੱਗੇ ਕਿ ਕਿਸ ਚੀਜ਼ ਤੋਂ ਅਸਤੀਫ਼ਾ-ਕਾਂਗਰਸ ਪਾਰਟੀ ਤੋਂ ਜਾਂ ਮੁੱਖ ਮੰਤਰੀ ਦੀ ਕੁਰਸੀ ਤੋਂ। ਸ਼੍ਰੀਮਤੀ ਇੰਦਰਾ ਗਾਂਧੀ ਨੇ ਕਿਹਾ ਕਿ ਜਾਂ ਤਾਂ ਕੇਸ ਵਾਪਸ ਲੈ ਲਓ ਅਤੇ ਜਾਂ ਫਿਰ ਅਸਤੀਫ਼ਾ ਦੇ ਦਿਓ। ਸਰਦਾਰ ਦਰਬਾਰਾ ਸਿੰਘ ਨੇ ਪਾਣੀਆਂ ਦਾ ਉਹ ਕੇਸ ਵਾਪਸ ਲੈ ਲਿਆ। ਭਲਾ ਇਸ ਤੋਂ ਵੀ ਵੱਡੀ treachery ਕੋਈ ਹੋਰ ਹੋ ਸਕਦੀ ਹੈ। ਜੇ ਉਹ ਮੁਕੱਦਮਾ ਉਸ ਵੇਲੇ ਉਹ ਵਾਪਸ ਨਾ ਲੈਂਦੇ ਤਾਂ ਅੱਜ ਤੱਕ ਇਹ ਝਗੜਾ ਹੀ ਖ਼ਤਮ ਹੋ ਜਾਣਾ ਸੀ...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਪੁਆਇੰਟ ਆਫ ਆਰਡਰ, ਸਰ। ** ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮੁੱਖ ਮੰਤਰੀ** : ਕੇਸ ਜਿੰਨਾ ਮਰਜ਼ੀ ਤਕੜਾ ਹੋਵੇ, ਜੇ ਵਕੀਲ ਕਮਜ਼ੋਰ ਹੋਵੇਗਾ ਤਾਂ ਕੇਸ ਜਿੱਤਿਆ ਨਹੀਂ ਜਾ ਸਕਦਾ... (ਵਿਘਨ) ਮੈਂ ਬਿਲਕੁਲ ਕੋਈ ਨਹੀਂ ਗਿਆ। ਮਈ 1982 ਵਿਚ ਜਿਸ ਵੇਲੇ ਇੰਦਰਾ ਗਾਂਧੀ ਐਸ.ਵਾਈ.ਐਲ. ਨਹਿਰ ਦਾ ਨੀਂਹ ਪੱਥਰ ਰੱਖਣ ਗਏ ਸੀ, ਉਦੋਂ ਅਮਰਿੰਦਰ ਸਿੰਘ ਵੀ ਉਥੇ ਸੀ ਜੋ ਉਸ ਵੇਲੇ ਉਸ ਹਲਕੇ ਦਾ ਮੈਂਬਰ ਪਾਰਲੀਮੈਂਟ ਸੀ ਅਤੇ ਦਰਬਾਰਾ ਸਿੰਘ ਵੀ ਸੀ। ਇਹ ਸਾਰੇ ਉਸ ਵੇਲੇ ਹਾਜ਼ਰ ਸਨ। ਚਾਂਦੀ ਦਾ ਬੱਠਲ ਅਤੇ ਸੋਨੇ ਦੀ ਕਹੀ ਦੇ ਕੇ ਕਹਿੰਦੇ ਕਿ ਬੀਬੀ ਜੀ, ਫਟਾ ਫੱਟ ਟੱਕ ਲਾ ਦਿਓ। ਭਲਾ ਇਸ ਨਾਲੋਂ ਵੱਡੀ ਵੀ ਕੋਈ treachery ਹੋ ਸਕਦੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ** ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮੁੱਖ ਮੰਤਰੀ** : ਸਾਰਾ ਰਿਕਾਰਡ ਮੰਗਾ ਲਵਾਂਗੇ। ਇਹ ਤਾਂ ਓਪਨ ਬੁੱਕ ਹੈ। ਮੈਂ ਇਹੋ

** Expunged as ordered by the Chair.

ਜਿਹਾ ਡਰਾਮਾ ਕਰਦਾ ਹੀ ਨਹੀਂ। ਜੇਕਰ ਮੈਂ ਇਹੋ ਜਿਹਾ ਕੋਈ ਡਰਾਮਾ ਕਰਦਾ ਹੁੰਦਾ ਤਾਂ ਮੈਂ ਚੌਥੀ ਵਾਰੀ ਮੁੱਖ ਮੰਤਰੀ ਨਾ ਬਣਦਾ। (ਥੰਪਿੰਗ)

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ) :** ਮੈਂ ਡਰਾਮਾ ਲਫਜ਼ ਤਾਂ ਵਰਤਿਆ ਹੀ ਨਹੀਂ। ਮੈਂ ਤਾਂ ਕੱਲ੍ਹ ਨੂੰ ਲਿਆ ਕੇ ਦਿਖਾ ਦਿਆਂਗਾ।

**ਮੁੱਖ ਮੰਤਰੀ :** ਦਿਖਾ ਦਿਓ। ਮੈਨੂੰ ਟਾਈਮ ਦੱਸ ਦਿਓ। ਮੈਂ ਬੜੇ ਸਤਿਕਾਰ ਨਾਲ ਤੁਹਾਡੀ ਪੂਰੀ ਗੱਲ ਸੁਣਾਂਗਾ। ਜੇਕਰ ਗੱਲ ਗਲਤ ਹੋਈ ਤਾਂ ਹਾਊਸ ਵਿਚ ਮੁਆਫੀ ਮੰਗਾਂਗਾ। ਜੇਕਰ ਕੋਈ ਚੰਗੀ ਗੱਲ ਹੋਈ ਤਾਂ ਦੱਸ ਦਿਓ। ਚਲੋ ਖੈਰ। ਹਮਦਰਦ ਕੌਣ ਹੁੰਦਾ ਹੈ। ਇਕ ਪਾਸੇ ਨਹਿਰ ਪੁੱਟੀ ਜਾ ਰਹੀ ਸੀ। ਜਿਸ ਵੇਲੇ ਇੰਦਰਾ ਗਾਂਧੀ ਤੇ ਸਾਰੇ ਕਾਂਗਰਸੀ ਇਕ ਪਾਸੇ ਤੇ ਦੂਜੇ ਪਾਸੇ ਇਹ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਬਹਾਦਰ ਵੀਰ। ਅਸੀਂ ਕਪੂਰੀ ਮੋਰਚਾ ਲਾਇਆ, ਗ੍ਰਿਫਤਾਰੀਆਂ ਦਿੱਤੀਆਂ, ਜੇਲ੍ਹਾਂ ਵਿਚ ਗਏ। ਤੁਸੀਂ ਇਹ ਗੱਲਾਂ ਕਰਦੇ ਹੋ। ਰਾਜੀਵ-ਲੌਂਗੋਵਾਲ ਅਕਾਰਡ ਹੋ ਗਿਆ। ਮੈਂ ਬਿਲਕੁਲ ਇਸ ਦੇ ਹੱਕ ਵਿਚ ਨਹੀਂ ਸੀ। ਮੈਂ ਕਹਿ ਦਿੱਤਾ ਸੀ ਕਿ ਤੁਸੀਂ ਨਾ ਜਾਓ। ਮੈਂ ਸਚਾਈ ਦੀ ਗੱਲ ਕਰਦਾ ਹਾਂ। ਲੌਂਗੋਵਾਲ ਸਾਹਿਬ ਨੇ ਸਾਡੀਆਂ ਮੀਟਿੰਗਾਂ ਕੀਤੀਆਂ। ਮੈਂ ਵੀ ਸੀ, ਟੌਹੜਾ ਸਾਹਿਬ ਵੀ ਸਨ, ਹੋਰ ਵੀ ਲੀਡਰ ਸਨ, ਮੈਂ ਸਾਰਿਆਂ ਦਾ ਨਾਂ ਨਹੀਂ ਲੈਣਾ। ਰਾਜੀਵ ਗਾਂਧੀ ਨੇ ਸਾਨੂੰ ਸੱਦਿਆ, ਵਿਚੋਲੇ ਕਹਿੰਦੇ ਸਨ ਕਿ ਚਿੱਟੇ ਕਾਗਜ਼ ਤੇ ਦਸਖਤ ਕਰਕੇ ਦੇ ਦਿਓ, ਫਿਰ ਜੋ ਆਖੋਗੇ ਰਾਜੀਵ ਗਾਂਧੀ ਤੁਹਾਨੂੰ ਦੇ ਦੇਣਗੇ। ਮੈਂ ਕਿਹਾ ਲੌਂਗੋਵਾਲ ਜੀ ਤੁਸੀਂ ਭੋਲੇ ਹੋ, ਰਾਜੀਵ ਗਾਂਧੀ ਬਹੁਤ ਚਤਰ ਹੈ। ਜੇਕਰ ਤੁਸੀਂ ਇਨ੍ਹਾਂ ਨੂੰ ਦਸਖਤ ਕਰਕੇ ਦੇ ਦਿੱਤੇ ਉਸ ਤੋਂ ਬਾਅਦ ਜੇਕਰ ਤੁਸੀਂ ਇਨ੍ਹਾਂ ਨੂੰ ਮਿਲਣ ਲਈ ਜਾਵੋਗੇ ਤਾਂ ਇਹ ਤੁਹਾਨੂੰ ਮਿਲਣ ਲਈ ਟਾਈਮ ਹੀ ਨਹੀਂ ਦੇਣਗੇ। ਮੈਂ ਉਸ ਗੱਲ ਵਿਚ ਹੋਰ ਅੱਗੇ ਨਹੀਂ ਜਾਣਾ ਚਾਹੁੰਦਾ। ਸੋ, ਰਾਜੀਵ-ਲੌਂਗੋਵਾਲ ਅਕਾਰਡ ਹੋ ਗਿਆ। ਉਸ ਨਾਲ ਤੁਸੀਂ ਆਪ ਦੇਖੋ ਕਿ ਟ੍ਰਿਬਿਊਨਲ ਬਣ ਗਿਆ ਔਰ 3.8 ਐਮ.ਏ.ਐਫ. ਪਾਣੀ ਹਰਿਆਣੇ ਨੂੰ ਦਿੱਤਾ। ਪੰਜਾਬ ਨੂੰ ਕੀ, ਇਸ ਬਾਰੇ ਅੱਜ ਤੱਕ ਕੋਈ ਫੈਸਲਾ ਨਹੀਂ ਹੋਇਆ ਕਿਉਂਕਿ ਉਸ ਵਿਚ ਹੈ ਕਿ ਟਾਈਮ ਦਿੱਤਾ ਸੀ। ਉਸ ਅਨਾਊਂਸਮੈਂਟ ਤੋਂ ਬਾਅਦ ਤੁਸੀਂ ਆਬਜੈਕਸ਼ਨ ਰੇਜ਼ ਕਰ ਸਕਦੇ ਹੋ। ਕੋਈ ਸਿਟੀਜ਼ਨ ਕਹਿ ਸਕਦਾ ਸੀ। ਫਿਰ ਟ੍ਰਿਬਿਊਨਲ ਦੇ ਦੋ ਜੱਜ ਮਰ ਗਏ। ਅੱਜ ਤੱਕ ਟ੍ਰਿਬਿਊਨਲ ਦਾ ਐਗਜੈਕਟ ਕੋਈ ਫੈਸਲਾ ਨਹੀਂ ਹੋਇਆ। ਹਰਿਆਣੇ ਦਾ ਕੀ ਕੀਤਾ। ਉਨ੍ਹਾਂ ਦਾ ਪਾਣੀ ਦਾ ਝਗੜਾ ਨਹੀਂ ਸੀ। ਉਨ੍ਹਾਂ ਨੇ ਕਿਹਾ ਕਿ ਨਹਿਰ ਬਣਾ ਦਿਓ। ਸਿਰਫ ਨਹਿਰ ਬਣਾਉਣ ਦਾ ਝਗੜਾ ਸੀ। ਸਪੀਕਰ ਸਾਹਿਬ, ਅਸੀਂ ਵੱਡੇ ਵੱਡੇ ਵਕੀਲ ਕੀਤੇ ਔਰ ਉਹਦੇ ਵਿਚੋਂ ਫੈਸਲਾ ਕੀ ਨਿਕਲਿਆ, ਜਿਹੜਾ ਅੱਜ ਮੈਂ ਸਮਝਦਾ ਹਾਂ ਕਿ ਸਾਡੀਆਂ ਬੇੜੀਆਂ ਵਿਚ ਵੱਟੇ ਪਾ ਦਿੱਤੇ। ਜਦੋਂ ਸਰਦਾਰ ਦਰਬਾਰਾ ਸਿੰਘ ਨੇ ਕੇਸ ਵਾਪਸ ਲੈ ਲਿਆ ਉਦੋਂ ਇੰਦਰਾ ਗਾਂਧੀ ਅਤੇ ਕੇਂਦਰ ਨਾਲ ਇਕ ਪੈਕਟ ਕਰ ਲਿਆ, ਐਗਰੀਮੈਂਟ ਕਰ ਲਿਆ ਜਿਵੇਂ ਕੋਈ ਰਜਿਸਟਰੀ ਕਰਵਾਉਣੀ ਹੁੰਦੀ ਹੈ। ਹਰਿਆਣਾ, ਰਾਜਸਥਾਨ ਅਤੇ ਪੰਜਾਬ ਦੇ

[ ਮੁੱਖ ਮੰਤਰੀ ]

ਮੁੱਖ ਮੰਤਰੀਆਂ ਨੇ ਉਸ ਪਾਣੀ ਦੀ ਵੰਡ ਤੇ ਦਸਖਤ ਕਰ ਦਿੱਤੇ। ਸਪੀਕਰ ਸਾਹਿਬ, ਉਹ ਸਾਡੀ ਮੌਤ ਦੇ ਵਾਰੰਟ ਤੇ ਦਸਖਤ ਕੀਤੇ ਸਨ ਜਿਹੜੀ ਕਿ ਤੁਹਾਡੀ ਪਾਰਟੀ ਦੇ ਲੀਡਰਾਂ ਨੇ ਕੀਤੇ। ਹੁਣ ਇਹ ਕਹਿੰਦੇ ਹਨ ਕਿ ਸੈਕਸ਼ਨ 5, ਸਾਰਾ ਕੁਝ ਤਾਂ ਤੁਸੀਂ ਵਿਗਾੜ ਦਿੱਤਾ, ਮਾਰਦੇ ਤਾਂ ਤੁਸੀਂ ਹੋ, ਫਿਰ ਸਾਨੂੰ ਕਹਿੰਦੇ ਹੋ ਕਿ ਇਸ ਨੂੰ ਜੀਉਂਦਾ ਕਰਕੇ ਦੱਸੋ। ਇਸ ਕਰਕੇ ਇਹ ਜਿਹੜਾ ਪਾਣੀ ਦਾ ਝਗੜਾ ਹੈ ਇਹ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ...

**ਸਰਦਾਰ ਰਿਪਜੀਤ ਸਿੰਘ ਬਰਾੜ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ।

**Mr. Speaker :** No Point of Order. Interruption ਕਿਉਂ ਕਰਦੇ ਹੋ? ਲੀਡਰ ਆਫ਼ ਦਿ ਹਾਊਸ ਬੋਲ ਰਹੇ ਹਨ।

**ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਮੈਂ ਤੁਹਾਨੂੰ ਬੋਲਣ ਲਈ ਪਰਮਿਟ ਨਹੀਂ ਕੀਤਾ। ਮੇਰੀ ਪਰਮਿਸ਼ਨ ਤੋਂ ਬਿਨਾ ਜੋ ਵੀ ਬੋਲਿਆ ਜਾਵੇਗਾ ਉਹ ਰਿਕਾਰਡ ਤੇ ਨਹੀਂ ਆਏਗਾ।

**ਮੁੱਖ ਮੰਤਰੀ** : ਸਪੀਕਰ ਸਾਹਿਬ ਹੁਣ ਸਕੂਲ ਐਜੂਕੇਸ਼ਨ ਦੀ ਗੱਲ ਹੈ। ਸਕੂਲ ਐਜੂਕੇਸ਼ਨ ਦਾ ਬੇੜਾ ਗਰਕ ਕਰ ਦਿੱਤਾ ਹੈ। ਇਸ ਪਾਸੇ ਕ੍ਰਿਮੀਨਲ ਨਿਗਲੈਕਟ ਕੀਤਾ ਗਿਆ ਹੈ। ਲੋਕਾਂ ਦਾ ਨੁਕਸਾਨ ਜੇਕਰ ਕੀਤਾ ਹੋਏ ਤਾਂ ਕੋਈ ਦਾਅਵਾ ਹੋਣਾ ਚਾਹੀਦਾ ਹੈ। ਸਾਡੇ 9600 ਐਲੀਮੈਂਟਰੀ ਸਕੂਲ ਹਨ। 20 ਹਜ਼ਾਰ ਦੇ ਕਰੀਬ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਟੀਚਰ ਨਹੀਂ ਹਨ। 13100 ਸਕੂਲਾਂ ਵਿਚ ਹੈਡਮਾਸਟਰ ਨਹੀਂ ਹਨ। ਇਸੇ ਤਰ੍ਹਾਂ ਬਹੁਤ ਸਾਰੀਆਂ ਬਿਲਡਿੰਗਾਂ ਦੀ ਕੰਡੀਸ਼ਨ ਡਿਲਾਪੀਡੇਟਡ ਹੈ ਅਤੇ ਅਨਸੇਫ ਡਿਕਲੇਅਰ ਕੀਤੀਆਂ ਹੋਈਆਂ ਹਨ। ਅਸੀਂ ਕਹਿੰਦੇ ਹਾਂ ਕਿ ਜਿਹੜੀਆਂ ਵੈਕੈਂਸੀਆਂ ਸਕੂਲਾਂ ਵਿਚ ਹਨ ਜਿਥੇ ਕਿ ਗਰੀਬਾਂ ਅਤੇ ਦਲਿਤਾਂ ਦੇ ਬੱਚੇ ਜਾਂ ਕਿਸਾਨਾਂ ਦੇ ਬੱਚੇ ਪੜ੍ਹਦੇ ਹਨ, ਉਨ੍ਹਾਂ ਸਕੂਲਾਂ ਵਿਚ ਵੀ ਟੀਚਰ ਪੂਰੇ ਨਹੀਂ ਹਨ। ਇਨ੍ਹਾਂ ਨੂੰ ਤਾਂ ਗਰੀਬਾਂ, ਦਲਿਤਾਂ ਅਤੇ ਕਿਸਾਨਾਂ ਨਾਲ ਕੋਈ ਹਮਦਰਦੀ ਹੀ ਨਹੀਂ। ਮੈਂ ਬੀਬੀ ਜੀ ਨੂੰ ਕਹਾਂਗਾ (ਸਿੱਖਿਆ ਮੰਤਰੀ ਵੱਲ ਇਸ਼ਾਰਾ) ਕਿ ਇਹ ਪੋਸਟਾਂ ਜਲਦੀ ਭਰੋ। (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ) ਪ੍ਰਿੰਸੀਪਲ ਵੀ ਲਗਾਏ ਜਾਣ। ਇਕ ਸਟੇਟ ਚਲਦੀ ਹੋਵੇ ਅਤੇ ਸੀ.ਐਮ. ਹੀ ਨਾ ਹੋਵੇ ਤਾਂ ਕਿਵੇਂ ਕੰਮ ਚੱਲੇਗਾ। ਜੇਕਰ ਪ੍ਰਿੰਸੀਪਲ ਹੀ ਨਹੀਂ ਤਾਂ ਸਕੂਲ ਕਿਵੇਂ ਚਲਣਗੇ? ਅਸੀਂ ਸਾਰੇ ਪ੍ਰਿੰਸੀਪਲ ਵੀ ਲਗਾਵਾਂਗੇ। ਬਿਲਡਿੰਗਾਂ ਵੀ ਠੀਕ ਕਰਾਂਗੇ। ਇਸੇ ਤਰ੍ਹਾਂ ਅਸੀਂ ਬੈਕਵਰਡ ਅਤੇ ਗਰੀਬਾਂ ਵਾਸਤੇ ਸਕੂਲਾਂ ਵਿਚ ਕੁਆਲਟੀ ਦੀ ਐਜੂਕੇਸ਼ਨ ਦੇਣ ਲਈ ਪ੍ਰਤੀਬੱਧ ਹਾਂ। ਅੱਜ ਹਾਲਤ ਇਹ ਹੈ ਕਿ 5% ਤੋਂ ਜ਼ਿਆਦਾ ਪੇਂਡੂ ਬੱਚੇ ਇਨ੍ਹਾਂ ਵਿਚ ਨਹੀਂ ਜਾਂਦੇ। ਇਸ ਵਾਸਤੇ ਅਸੀਂ ਸਾਰੇ ਐਜੂਕੇਸ਼ਨ ਸਿਸਟਮ ਨੂੰ ਰੀ-ਵੈਂਪ ਕਰਾਂਗੇ। ਜਿਹੜੇ ਇੰਟੈਲੀਜੈਂਟ ਬੱਚੇ ਹਨ...

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੇਰਾ ਪੁਆਇੰਟ

ਆਫ ਆਰਡਰ ਹੈ।

**ਮਾਨਯੋਗ ਸਪੀਕਰ** : ਪਹਿਲਾਂ ਵੀ ਮੈਂ ਰਿਕੁਐਸਟ ਕੀਤੀ ਹੈ ਕਿ ਵਾਰ ਵਾਰ ਇੰਟਰੱਪਟ ਨਾ ਕਰੋ। ਹਾਂ ਦੱਸੋ, ਕੀ ਪੁਆਇੰਟ ਆਫ ਆਰਡਰ ਹੈ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ** ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮੁੱਖ ਮੰਤਰੀ** : ਮੈਂ ਇਕ ਯੂਨੀਵਰਸਿਟੀ ਦੀ ਗੱਲ ਨਹੀਂ ਕਰਦਾ। ਮੈਂ ਸਾਰੀਆਂ ਯੂਨੀਵਰਸਿਟੀਆਂ ਦੀ ਗੱਲ ਕਰਦਾ ਹਾਂ। ਜੇਕਰ ਇਜ਼ਾਫਾ ਹੋਇਆ ਹੈ ਤਾਂ ਚੰਗਾ ਹੈ ਪਰ ਇਹ ਕੋਈ ਇਕੱਲੇ ਮੋਫਰ ਸਾਹਿਬ ਨੇ ਤਾਂ ਨਹੀਂ ਕੀਤਾ। ਅਗਰ ਤੁਸੀਂ ਕਰ ਦਿੱਤਾ ਹੈ ਤਾਂ ਠੀਕ ਹੈ।

ਅੱਗੇ ਮੈਂ ਅਰਬਨ ਡਿਵੈਲਪਮੈਂਟ ਦੀ ਗੱਲ ਕਰਨਾ ਚਾਹੁੰਦਾ ਹਾਂ। ਅਰਬਨ ਡਿਵੈਲਪਮੈਂਟ ਵਿਚ ਹੈਪਹੈਜ਼ਰਡ ਗਰੋਥ ਹੋ ਰਹੀ ਹੈ। ਜਿਹੜੀਆਂ ਚਾਰ-ਪੰਜ ਕਾਰਪੋਰੇਸ਼ਨਾਂ ਹਨ, ਉਥੇ ਅਸੀਂ ਅਰਬਨ ਡਿਵੈਲਪਮੈਂਟ ਅਥਾਰਟੀਜ਼ ਬਣਾਵਾਂਗੇ। ਜਿਵੇਂ ਅੰਮ੍ਰਿਤਸਰ, ਪਟਿਆਲਾ, ਬਠਿੰਡਾ, ਜਲੰਧਰ ਤੇ ਲੁਧਿਆਣਾ ਹਨ ਤਾਂ ਜੋ ਉਥੇ ਬਿਲਕੁਲ ਚੰਗੀ ਤਰ੍ਹਾਂ ਤਰੀਕੇ ਨਾਲ ਡਿਵੈਲਪਮੈਂਟ ਹੋ ਸਕੇ। ਪੰਜਾਬ ਦੇ ਜਿਤਨੇ ਸ਼ਹਿਰ ਹਨ, ਉਨ੍ਹਾਂ ਸਾਰਿਆਂ ਦੀ ਮਾਸਟਰ ਪਲਾਨ ਬਣਾਈ ਜਾਵੇਗੀ। ਇਸ ਵੇਲੇ ਕਿਸੇ ਇਕ ਸ਼ਹਿਰ ਦੀ ਵੀ ਪੂਰੀ ਮਾਸਟਰ ਪਲਾਨ ਨਹੀਂ ਹੈ। ਉਸ ਦੇ ਡਾਇਰੈਕਟਰ, ਟਾਊਨ ਪਲਾਨਿੰਗ ਨੂੰ ਸਟਰੈਂਥਨ ਕੀਤਾ ਜਾਵੇਗਾ। ਮੁਹਾਲੀ ਵਿਚ ਇਕ ਸੈਕਟਰ-62 ਹੈ, ਉਸ ਬਾਰੇ ਮੈਂ ਕੱਲ੍ਹ ਹੀ ਕਿਹਾ ਹੈ ਕਿ ਇਹੋ ਜਿਹੇ ਕਮਰਸ਼ੀਅਲ ਸੈਕਟਰ ਦੀ ਇਸ ਤਰ੍ਹਾਂ ਦੀ ਡਿਵੈਲਪਮੈਂਟ ਕਰੋ ਕਿ ਦੁਨੀਆਂ ਵਿਚ ਕਿਧਰੇ ਵੀ ਇਹੋ ਜਿਹੀ ਡਿਵੈਲਪਮੈਂਟ ਨਾ ਹੋਵੇ। ਇਸ ਵਾਸਤੇ ਤੁਸੀਂ ਬਾਹਰਲੇ ਆਰਕੀਟੈਕਟ ਮੰਗਵਾਓ। ਉਹ ਵੀ ਅਸੀਂ ਸ਼ੁਰੂ ਕਰ ਰਹੇ ਹਾਂ। ਕੰਸਟਰਕਸ਼ਨ ਕੰਪਨੀਆਂ, ਜਿਨ੍ਹਾਂ ਨੇ ਜ਼ਮੀਨਾਂ ਲਈਆਂ ਹਨ, ਜੇਕਰ ਉਹ ਠੀਕ ਹੋਵੇਗਾ ਤਾਂ ਉਹ ਕੰਮ ਕਰੇਗਾ। ਉਥੇ ਉਹ ਕਹਿੰਦੇ ਹਨ ਕਿ ਅਸੀਂ ਗਰੀਬਾਂ ਲਈ ਫਲੈਟ ਬਣਾਵਾਂਗੇ ਪਰ ਉਹ ਬਣਾਉਂਦੇ ਨਹੀਂ ਹਨ। ਅਸੀਂ ਸਾਈਮਲਟੇਨੀਅਸਲੀ ਉਨ੍ਹਾਂ ਨੂੰ ਕਹਾਂਗੇ ਕਿ ਗਰੀਬਾਂ ਵਾਸਤੇ ਫਲੈਟ ਬਣਾਉਣ। ਹੁਣ ਤੁਸੀਂ ਦੱਸੋ ਕਿ ਬੈਟਰਮੈਂਟ ਕਿਵੇਂ ਹੋਵੇ ਜਦੋਂ ਕਿ ਇਕ ਪੈਟਰੋਲ ਪੰਪ ਲਈ ਨੋ-ਆਬਜੈਕਸ਼ਨ ਸਰਟੀਫਿਕੇਟ ਦੇਣ ਲਈ ਫਾਈਲ ਮੇਰੇ ਕੋਲ ਆਈ। ਉਸ ਤੇ ਜਾਂ ਤਾਂ ਪੀ.ਡਬਲਯੂ.ਡੀ. ਮੰਤਰੀ ਨੇ ਜਾਂ ਅਰਬਨ ਡਿਵੈਲਪਮੈਂਟ ਮੰਤਰੀ ਨੇ ਸਰਟੀਫਿਕੇਟ ਦੇਣਾ ਹੁੰਦਾ ਹੈ ਜਦੋਂ ਕਿ ਪਹਿਲਾਂ ਡੀ.ਸੀ. ਦਿੰਦਾ ਹੁੰਦਾ ਸੀ। ਮੈਂ ਕਿਹਾ ਕਿ ਸਾਡੇ ਕੋਲ ਇੰਨਾ ਟਾਈਮ ਨਹੀਂ ਹੁੰਦਾ ਕਿ ਅਸੀਂ ਪੈਟਰੋਲ ਪੰਪਾਂ ਦੇ ਨੋ ਆਬਜੈਕਸ਼ਨ ਸਰਟੀਫਿਕੇਟ ਵੇਖਦੇ ਰਹੀਏ। ਮੈਂ ਕਿਹਾ ਕਿ ਡੀ.ਸੀ. ਕਰੇਗਾ। ਇਹ ਚਾਹੁੰਦੇ ਸਨ ਕਿ ਕੋਈ ਖੁਸ਼ਾਮਦੀ ਆਵੇ ਅਤੇ ਥੋੜ੍ਹਾ-ਘਾਣਾ ਗੱਫਾ ਇਨ੍ਹਾਂ ਨੂੰ ਵੀ ਦੇਵੇ।

---

** Expunged as ordered by the Chair.

[ ਮੁੱਖ ਮੰਤਰੀ ]

ਲੋਕਲ ਗੌਰਮਿੰਟ ਦੀ ਗੱਲ ਕਰਨ ਲੱਗਾ ਹਾਂ। ਪੰਜਾਬ ਵਿਚ 126 ਟਾਊਨ ਹਨ। ਮਾਰਚ, 2008 ਤੱਕ ਉਨ੍ਹਾਂ ਸਾਰਿਆਂ ਨੂੰ ਪੋਟੇਬਲ ਪਾਣੀ ਦਿੱਤਾ ਜਾਵੇਗਾ। (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ)। ਅਗਲੇ ਪੰਜ ਸਾਲਾਂ ਵਿਚ, ਕੋਈ ਵੀ ਪੰਜਾਬ ਦਾ ਸ਼ਹਿਰ ਅਜਿਹਾ ਨਹੀਂ ਹੋਵੇਗਾ ਜਿਥੇ ਕਿ ਵਾਟਰ-ਸਪਲਾਈ ਅਤੇ ਸੀਵਰੇਜ਼ ਨਾ ਹੋਵੇ। ਪੁੱਡਾ ਦੀ ਗੱਲ ਕਰਦੇ ਹਾਂ। ਜਿਹੜੇ ਇਨ੍ਹਾਂ ਦੇ ਫਗਵਾੜੇ ਅਤੇ ਜਲੰਧਰ ਵਿਖੇ ਵਾਟਰ-ਟਰੀਟਮੈਂਟ ਪਲਾਂਟ ਹਨ, ਇਕ ਸਾਲ ਵਿਚ ਇਨ੍ਹਾਂ ਦੀ ਫੰਕਸ਼ਨਿੰਗ ਸ਼ੁਰੂ ਹੋ ਜਾਵੇਗੀ। ਇਹ ਸਰਦਾਰ ਸਾਹਿਬ (ਸ. ਸੁਖਪਾਲ ਸਿੰਘ ਖਹਿਰਾ ਵੱਲ ਇਸ਼ਾਰਾ) ਨੇ ਫ਼ੁਰਮਾਇਆ ਕਿ ਅਸੀਂ ਪਿਛਲੇ ਸਮੇਂ ਵਿਚ ਬੇਈਂ ਦੀ ਸਫਾਈ ਲਈ 5 ਕਰੋੜ ਰੁਪਏ ਦਿੱਤੇ ਸੀ। ਪਹਿਲਾਂ ਇਹ ਦੇਖ ਲਓ ਕਿ ਬੇਈਂ ਵਿਚ ਪਾਣੀ ਦੂਜੇ ਸ਼ਹਿਰਾਂ ਦਾ ਤਾਂ ਨਹੀਂ ਪੈ ਰਿਹਾ, ਉਹ ਪਾਣੀ ਪਹਿਲਾਂ ਬੰਦ ਹੋ ਜਾਣਾ ਚਾਹੀਦਾ ਹੈ। ਮੈਂ 10 ਕਰੋੜ ਰੁਪਏ, ਕਪੂਰਥਲੇ ਦਾ ਅਤੇ ਹੋਰ ਦੂਸਰੇ ਸ਼ਹਿਰਾਂ ਦਾ ਗੰਦਾ ਪਾਣੀ ਇਸ ਵਿਚ ਨਾ ਪਵੇ, ਬੰਦ ਕਰਾਉਣ ਲਈ ਦਿੱਤੇ ਹਨ। (ਇਕ ਆਵਾਜ਼ : 10 ਕਰੋੜ ਨਹੀਂ ਜੀ, 12.1/2 ਕਰੋੜ ਰੁਪਏ ਦਿੱਤੇ ਹਨ।) ਠੀਕ ਹੈ ਜੀ, 12.1/2 ਕਰੋੜ ਰੁਪਏ ਦਿੱਤੇ ਹਨ। ਮੈਂ ਇੱਥੇ ਤਿੰਨ ਗੱਲਾਂ ਦੱਸਣੀਆਂ ਚਾਹੁੰਦਾ ਹਾਂ। ਸਪੀਕਰ ਸਾਹਿਬ, ਕਿਸੇ ਵੀ ਧਰਮ ਦੀ ਕੋਈ ਗੱਲ ਹੋਵੇ, ਉਸਦੇ ਵਾਸਤੇ ਕੋਈ ਪੈਸੇ ਦੀ ਕਮੀ ਨਹੀਂ, ਮੈਂ ਅੱਜ ਤਿੰਨ ਗੱਲਾਂ ਅਨਾਊਂਸ ਕਰਦਾ ਹਾਂ ਕਿ ਬੇਈਂ ਵਾਸਤੇ, ਉਸਦੀ ਸਫਾਈ ਲਈ ਜਿੰਨਾ ਪੈਸਾ ਲੱਗੇਗਾ, ਸਰਕਾਰ ਦੇਵੇਗੀ। ਦੂਜਾ ਅੰਮ੍ਰਿਤਸਰ ਵਿਚ ਜਿਹੜੀ ਦਰਬਾਰ ਸਾਹਿਬ ਨੂੰ ਐਲੀਵੇਟਿਡ ਰੋਡ ਜਾਂਦੀ ਹੈ, ਉਹ 1.1/2 ਸਾਲ ਵਿਚ ਮੁਕੰਮਲ ਕਰ ਦਿਤੀ ਜਾਵੇਗੀ ਅਤੇ ਤੀਸਰਾ, ਅਨੰਦਪੁਰ ਸਾਹਿਬ ਵਿਚ ਜਿਹੜਾ ਅਸੀਂ ਆਪ ਪ੍ਰੋਜੈਕਟ ਸ਼ੁਰੂ ਕੀਤਾ ਸੀ, ਉਸਨੂੰ ਵੀ ਮੁਕੰਮਲ ਕੀਤਾ ਜਾਵੇਗਾ। ਕੱਲ੍ਹ ਹੀ ਸਾਡੇ ਕੋਲ ਮਿਸਟਰ ਮੈਊਸੀਅਸ, ਆਰਕੀਟੈਕਟ ਆਇਆ ਸੀ। ਸਪੀਕਰ ਸਾਹਿਬ, ਇਹ ਵੀ ਅਜੀਬ ਗੱਲ ਹੈ, ਕੁਦਰਤ ਕ੍ਰਿਸ਼ਮੇ ਕਰਦੀ ਹੈ। ਮੈਂ ਇਜ਼ਰਾਇਲ ਗਿਆ, ਕੁਦਰਤ ਕਿਵੇਂ ਕ੍ਰਿਸ਼ਮੇ ਕਰਦੀ ਹੈ, ਉਥੇ ਇਜ਼ਰਾਇਲ ਦੀ ਆਪਣੀ ਹਿਸਟਰੀ ਸੀ। ਮੈਂ ਉਨ੍ਹਾਂ ਦਾ ਮਿਊਜ਼ੀਅਮ ਦੇਖਣ ਗਿਆ, ਮੈਨੂੰ ਬਹੁਤ ਪਸੰਦ ਆਇਆ। ਮੈਂ ਉਨ੍ਹਾਂ ਨੂੰ ਪੁਛਿਆ ਕਿ ਮਿਊਜ਼ੀਅਮ ਦਾ ਕਿਸ ਤਰ੍ਹਾਂ ਦਾ ਨਕਸ਼ਾ ਹੈ। ਉਨ੍ਹਾਂ ਨੇ ਦੱਸਿਆ ਕਿ ਇਹ ਨਿਊਯਾਰਕ ਦੇ ਆਰਕੀਟੈਕਟ ਨੇ ਬਣਾਇਆ ਹੈ ਅਤੇ ਉਨ੍ਹਾਂ ਨੇ ਇਹ ਵੀ ਦੱਸਿਆ ਕਿ ਉਹ ਅੱਜ ਹੀ ਉਥੇ ਆਇਆ ਹੋਇਆ ਹੈ। ਮੈਂ ਉਸਨੂੰ ਹੋਟਲ ਵਿਚ ਬੁਲਾਇਆ ਅਤੇ ਉਸਨੂੰ ਸਾਰੀ ਹਿਸਟਰੀ ਦੱਸੀ ਅਤੇ ਉਸਨੂੰ ਦੱਸਿਆ ਕਿ ਇਸ ਤਰ੍ਹਾਂ ਬਣਾਉਣਾ ਹੈ। ਉਸਨੂੰ ਆਪਣੇ ਨਾਲ ਇੱਥੇ ਲਿਆਂਦਾ ਅਤੇ ਉਸਨੇ ਅਥਾਰਟੀ ਬਣਾਕੇ ਇਸਦੀ ਉਸਾਰੀ ਸ਼ੁਰੂ ਕੀਤੀ। ਕੱਲ੍ਹ ਹੀ ਮੇਰੀ ਉਸਦੇ ਨਾਲ ਮੀਟਿੰਗ ਹੋਈ ਹੈ ਅਤੇ ਨਾਲ ਹੀ ਕੰਸਟਰੱਕਸ਼ਨ ਦਾ ਕੰਮ ਜਿਸਦੇ ਕੋਲ ਹੈ, ਉਸਦੇ ਨਾਲ ਵੀ ਮੀਟਿੰਗ ਹੋਈ ਹੈ। ਬਿਲਡਿੰਗ ਤਾਂ ਮੁਕੰਮਲ ਹੋ ਹੀ ਜਾਣੀ ਹੈ, ਜੋ ਗਲਿਆਰਾ ਹੈ, ਉਹ ਵੀ ਮੁਕੰਮਲ ਕਰ ਦੇਵਾਂਗੇ। ਇਸੇ ਤਰ੍ਹਾਂ ਹੈਲਥ ਐਂਡ ਫੈਮਲੀ ਪਲੈਨਿੰਗ ਦਾ ਕੰਮ ਹੈ, ਉਥੇ ਵੀ ਡਾਕਟਰਾਂ ਦੀ ਭਰਤੀ ਕੀਤੀ ਜਾਵੇਗੀ, ਮੋਬਾਇਲ ਡਿਸਪੈਂਸਰੀਆਂ ਵੀ ਦਿਆਂਗੇ। ਜਿਹੜੇ ਗਰੀਬ ਹਨ, ਉਨ੍ਹਾਂ ਨੂੰ ਫਰੀ ਇੰਸ਼ੋਰੈਂਸ ਕਵਰ ਦਿਤਾ ਜਾਵੇਗਾ, ਇਕ

ਲੱਖ ਰੁਪਏ ਦਾ, 50,000 ਰੁਪਏ ਦਾ ਕਵਰ ਦਿਤਾ ਜਾਵੇਗਾ। This will cover 20 lac poor people. 22 ਲੱਖ ਗਰੀਬ ਬੰਦਿਆਂ ਨੂੰ, ਜਿਹੜੇ ਅੱਜ ਇਲਾਜ ਤੋਂ ਬਿਨਾ ਮਰਦੇ ਹਨ, ਉਨ੍ਹਾਂ ਕੋਲ ਪੈਸੇ ਨਹੀਂ ਹਨ, ਉਨ੍ਹਾਂ ਸਾਰਿਆਂ ਤੇ ਇੰਸ਼ੋਰੈਂਸ ਦੀ ਸਕੀਮ ਲਾਗੂ ਕੀਤੀ ਜਾਵੇਗੀ। ਪਿੰਡਾਂ ਵਿਚ ਸਭ ਤੋਂ ਵੱਡੀ ਪ੍ਰਾਬਲਮ ਪੌਡਜ਼ ਦੀ ਹੈ, ਉਨ੍ਹਾਂ ਨੂੰ ਵੀ ਸਾਫ ਕੀਤਾ ਜਾਵੇਗਾ। ਆਖਰ ਵਿਚ ਮੈਂ ਕਹਾਂਗਾ ਕਿ ਅਸੀਂ ਇਤਿਹਾਸ ਦੇ ਇਕ ਅਹਿਮ ਅਤੇ ਮਹੱਤਵਪੂਰਨ ਮੁਕਾਮ ਤੇ ਖੜ੍ਹੇ ਹਾਂ। ਪੰਜਾਬ ਹੁਣੇ ਹੁਣੇ ਇਕ ਹਨੇਰੇ ਦੌਰ ਵਿਚੋਂ ਬਾਹਰ ਆਇਆ ਹੈ ਔਰ ਸਾਰਾ ਕੁਝ ਖਿਲਰਿਆ ਪਿਆ ਹੈ। ਸਮੁੱਚੇ ਢਾਂਚੇ ਦੀ ਮੁੜ ਤੋਂ ਤਾਮੀਰ ਕਰਨ ਦੀ ਲੋੜ ਹੈ। ਇਕ ਬਹੁਤ ਨਾਜ਼ੁਕ, ਮੁਸ਼ਕਲ ਅਤੇ ਅਹਿਮ ਕੰਮ ਹੈ। ਅਸੀਂ ਪੰਜਾਬ ਵਿਚ ਅਮਨ, ਵਿਕਾਸ ਅਤੇ ਖੁਸ਼ਹਾਲੀ ਦਾ ਇਕ ਨਵਾਂ ਦੌਰ ਸ਼ੁਰੂ ਕਰਨ ਦਾ ਬੀੜਾ ਉਠਾਇਆ ਹੈ ਔਰ ਬੀਤੇ ਦਿਨਾਂ ਦੀ ਕੁੜੱਤਣ ਨੂੰ ਭੁਲਾ ਕੇ...

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ** ** ** **

**Mr. Speaker :** Nothing to be recorded which is spoken without the permission of the Chair.

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਖਾਲਿਸਤਾਨ ਬਣਾਉਂਦੇ ਹੋਏ ਇੱਥੇ ਆ ਗਏ ਹਨ। ਮੈਂ ਅੱਜ ਕਹਿੰਦਾ ਹਾਂ ਕਿ ਜਿਹੜੇ ਬੰਦੇ ਪਾਲਿਟਿਕਸ ਵਿਚ ਅਸੂਲਾਂ ਤੇ ਨਹੀਂ ਖੜ੍ਹਦੇ, ਕਦੇ ਇੱਧਰ ਤੇ ਕਦੇ ਉੱਧਰ ਰਹਿੰਦੇ ਹਨ, ਉਹ ਕਦੇ ਤਰੱਕੀ ਨਹੀਂ ਕਰ ਸਕਦੇ।

**ਕੁਝ ਅਵਾਜ਼ਾਂ** : ਇਹ ਐਮ.ਐਲ.ਏ. ਬਣ ਗਿਆ ਹੈ।

**ਮੁੱਖ ਮੰਤਰੀ** : ਐਮ.ਐਲ.ਏ. ਬਣਨਾ ਕੋਈ ਤਰੱਕੀ ਨਹੀਂ। ਮੈਂ ਕਾਬਲ ਨਹੀਂ। ਮੇਰੇ ਤੋਂ ਜ਼ਿਆਦਾ ਯੂਨੀਵਰਸਿਟੀ ਦੇ ਪ੍ਰੋਫੈਸਰ ਕਾਬਲ ਹਨ, ਵਕੀਲ ਕਾਬਲ ਹਨ ਲੇਕਿਨ ਮੈਂ ਕਹਿੰਦਾ ਹਾਂ ਕਿ ਕਈ ਹਨੇਰੀਆਂ ਆਈਆਂ, ਝੱਖੜ ਆਏ ਲੇਕਿਨ ਕਦੀ ਅਸੀਂ ਡੋਲੇ ਨਹੀਂ। (ਥੰਪਿੰਗ) ਕਦੀ ਲਾਲਚ ਤੇ ਨਹੀਂ ਡੋਲੇ। ਸਪੀਕਰ ਸਾਹਿਬ, ਸਾਡੀ ਪਾਰਟੀ ਉਹ ਹੈ ਜਿਹੜੀ ਲਾਲਚ ਨਹੀਂ ਕਰਦੀ। ਅੱਜ ਬੀਬੀ ਜੀ ਬੀ.ਜੇ.ਪੀ. ਨਾਲ ਸਮਝੌਤਾ ਕਰਨ ਨੂੰ ਫਿਰਦੇ ਹਨ। (ਵਿਘਨ)

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** (ਬੈਠੇ-ਬੈਠੇ) : ਮਤਲਬ ਹੀ ਕੋਈ ਨਹੀਂ।

**ਮੁੱਖ ਮੰਤਰੀ** : ਬੀਬੀ ਜੀ ਇਹ ਆਸ ਛੱਡ ਦਿਓ। ਅੱਜ ਤੋਂ ਬਾਅਦ ਪੰਜਾਬ ਵਿਚ ਕਾਂਗਰਸ ਕਦੇ ਨਹੀਂ ਆਵੇਗੀ। ਇਹ ਭੁੱਲ ਜਾਓ। (ਥੰਪਿੰਗ) ਤੁਸੀਂ ਗੱਲਾਂ ਕੀਤੀਆਂ ਕਿ

** Not recorded as ordered by the Chair.

[ ਮੁੱਖ ਮੰਤਰੀ ]

ਸਿਰਫ ਚਾਰ ਸੀਟਾਂ ਦਾ ਫਰਕ ਹੈ। ਅਸੀਂ ਪਿਛਲੀ ਵਾਰੀ 40,000 ਵੋਟਾਂ ਦੇ ਫਰਕ ਨਾਲ ਪਿਛੇ ਸੀ। ਤੁਹਾਡੀ ਤੇ ਕਮਿਊਨਿਸਟ ਪਾਰਟੀ ਦੀ ਅਤੇ ਸਾਡੀ ਤੇ ਬੀ.ਜੇ.ਪੀ. ਦੀ ਵੋਟ ਵਿਚ ਸਿਰਫ ਚਾਲੀ ਹਜ਼ਾਰ ਦਾ ਫਰਕ ਸੀ। ਮੇਰੀ ਤਾਂ ਉਦੋਂ ਲੱਤ ਵੀ ਟੁੱਟ ਗਈ ਸੀ। ਇਸ ਦਾ ਵੀ ਫਰਕ ਪੈ ਗਿਆ। ਕੁਝ 'ਆਜ ਤੱਕ' ਨੇ ਕਹਿ ਦਿੱਤਾ 90 ਕਾਂਗਰਸ ਤੇ 20 ਅਕਾਲੀ ਦਲ ਦੀਆਂ ਸੀਟਾਂ, ਕੁਝ ਉਹ ਮਾਰ ਗਿਆ। ਨਹੀਂ ਤਾਂ ਤੁਸੀਂ ਪਿਛਲੇ ਪੰਜ ਸਾਲ ਵੀ ਨਹੀਂ ਆਉਣਾ ਸੀ। ਮੈਂ ਕਈ ਗੱਲਾਂ ਦਾ ਜਵਾਬ ਨਹੀਂ ਦੇਣਾ ਚਾਹੁੰਦਾ ਸਾਂ। (ਵਿਘਨ) ਕਾਕਾ, ਬੱਸ ਕਰੋ। ਬੀਬੀ ਜੀ ਕਹਿੰਦੇ ਹਨ ਕਿ ਅਸੀਂ ਅੱਤਵਾਦ ਵੇਲੇ ਬੜੀ ਕੁਰਬਾਨੀ ਕੀਤੀ ਤੇ ਤੁਸੀਂ ਬਾਈਕਾਟ ਕਰ ਗਏ। ਕੀ ਤੁਸੀਂ ਬਾਈਕਾਟ ਨਹੀਂ ਕੀਤਾ? ਸਾਡੇ ਉਸ ਵੇਲੇ 24 ਕੈਂਡੀਡੇਟ ਮਾਰੇ ਗਏ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ)** : ਤੁਹਾਡੇ ਵਿਚ ਕਾਬਲੀਅਤ ਨਹੀਂ ਸੀ।

**ਮੁੱਖ ਮੰਤਰੀ** : ਕਾਂਗਰਸ ਨੇ ਬਾਈਕਾਟ ਕੀਤਾ। ਕਾਂਗਰਸ ਨੂੰ ਪਤਾ ਸੀ ਕਿ ਸਾਡੀ (ਸ਼੍ਰੋਮਣੀ ਅਕਾਲੀ ਦਲ ਦੀ) ਸਰਕਾਰ ਬਣਦੀ ਹੈ... । (ਵਿਘਨ)

**ਮਾਨਯੋਗ ਸਪੀਕਰ** : ਹੁਣ ਤਾਂ ਕਨਕਲੂਡ ਹੋ ਰਿਹਾ ਹੈ। (ਵਿਘਨ)

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। (ਵਿਘਨ) ** ** ** **

**ਮਾਨਯੋਗ ਸਪੀਕਰ** : ਪੁਆਇੰਟ ਆਫ ਆਰਡਰ ਤੇ ਆਰਗੂਮੈਂਟਸ ਨਹੀਂ ਹੁੰਦੇ। (ਵਿਘਨ) This is no Point of Order.

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਲੰਡਨ ਤੋਂ ਆਇਆ ਹੈ। ਮੈਨੂੰ ਤਾਂ ਯੂਟੋਪੀਆ ਲਫਜ਼ ਦਾ ਮੀਨਿੰਗ ਹੀ ਨਹੀਂ ਪਤਾ। ਇਸ ਕਰਕੇ ਕਾਂਈਡਲੀ ਬੇਟਾ ਜੀ, ਦੱਸ ਦੇਣਾ। ਮੈਂ ਤਾਂ ਕੁਝ ਹੋਰ ਹੀ ਮਤਲਬ ਸਮਝਦਾ ਸਾਂ।

ਸਪੀਕਰ ਸਾਹਿਬ, ਮੈਂ ਆਪੋਜ਼ੀਸ਼ਨ ਪਾਰਟੀ ਸਮੇਤ ਸਮੂਹ ਪੰਜਾਬੀਆਂ ਨੂੰ ਸਹਿਯੋਗ, ਮਿਲਵਰਤਨ, ਆਪਸੀ ਪਿਆਰ ਤੇ ਸਤਿਕਾਰ ਨਾਲ ਅੱਗੇ ਵੱਧਣ ਦਾ ਸੱਦਾ ਦਿੰਦਾ ਹਾਂ। ਪੰਜਾਬ ਸਾਡਾ ਸਾਰਿਆਂ ਦਾ ਸਾਂਝਾ ਹੈ। ਸਾਡੀ ਸਰਕਾਰ ਵੀ ਸਾਰਿਆਂ ਦੀ ਸਾਂਝੀ ਹੈ। ਆਓ, ਰਲ ਕੇ ਪੰਜਾਬ ਨੂੰ ਸੁਨਹਿਰੇ ਭਵਿਖ ਵੱਲ ਲੈ ਕੇ ਜਾਈਏ ਔਰ ਇਨ੍ਹਾਂ ਗੱਲਾਂ ਨਾਲ ਮੈਂ ਗਵਰਨਰ ਸਾਹਿਬ ਨੇ ਜੋ ਭਾਸ਼ਣ ਦਿੱਤਾ ਹੈ, ਉਸ ਤੇ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਤੇ ਜੋ ਮਤਾ ਪੇਸ਼ ਕੀਤਾ ਹੈ, ਉਸ ਬਾਰੇ ਬੇਨਤੀ ਕਰਾਂਗਾ ਕਿ ਸਰਬਸੰਮਤੀ ਨਾਲ ਪਾਸ

** Expunged as ordered by the Chair.

ਕੀਤਾ ਜਾਵੇ। (ਥੰਪਿੰਗ)।

**ਮਾਨਯੋਗ ਸਪੀਕਰ** : ਹੁਣ ਮੈਂ 21 ਮਾਰਚ, 2007 ਨੂੰ ਸਰਦਾਰ ਗੁਰਦੀਪ ਸਿੰਘ ਭੁੱਲਰ, ਐਮ.ਐਲ.ਏ. ਦੁਆਰਾ ਪੇਸ਼ ਕੀਤੇ ਗਏ ਅਤੇ ਸ਼੍ਰੀ ਹਰੀਸ਼ ਰਾਏ ਢਾਂਡਾ, ਐਮ.ਐਲ.ਏ. ਦੁਆਰਾ ਪ੍ਰੋੜ੍ਹਤਾ ਕੀਤੇ ਗਏ ਮਤੇ ਨੂੰ ਹਾਊਸ ਦੀ ਵੋਟ ਲਈ ਰੱਖਦਾ ਹਾਂ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿਚ ਮਾਣ-ਪੱਤਰ ਪੇਸ਼ ਕੀਤਾ ਜਾਵੇ :-

'ਕਿ ਇਸ ਸਮਾਗਮ ਵਿਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 19 ਮਾਰਚ, 2007 ਨੂੰ ਸਦਨ ਵਿਚ ਦੇਣ ਦੀ ਕਿਰਪਾਲਤਾ ਕੀਤੀ।' "

ਪ੍ਰਸਤਾਵ ਪਾਸ ਹੋਇਆ।

**ਮਾਨਯੋਗ ਸਪੀਕਰ** : ਸਦਨ ਵੀਰਵਾਰ, 29 ਮਾਰਚ, 2007 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

*6.55 ਵਜੇ ਸ਼ਾਮ

(*ਇਸ ਉਪ੍ਰੰਤ ਸਦਨ ਵੀਰਵਾਰ, 29 ਮਾਰਚ, 2007 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

---

# PUNJAB VIDHAN SABHA

## DEBATES

*Thursday, the 29th March, 2007*

Vol. I - No. 7

OFFICIAL REPORT

CONTENTS




**Punjab Vidhan Sabha Secretariat, Chandigarh**

**Price : Rs. ..........** 175-00

# PUNJAB VIDHAN SABHA

*Thursday, the 29th March, 2007*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M.*

*Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

**ਮਾਨਯੋਗ ਸਪੀਕਰ** : ਕੁਐਸਚਨ ਆਵਰ। ਸਰਦਾਰ ਮੱਖਣ ਸਿੰਘ।

### ਜ਼ਿਲ੍ਹਾ ਬਠਿੰਡਾ ਵਿਚ ਪਿੰਡ ਕਾਲ ਝਰਾਨੀ ਵਿਖੇ ਫੋਕਲ ਪੁਆਇੰਟ ਨੂੰ ਮੁੜ ਚਾਲੂ ਕਰਨਾ

*3. **ਸਰਦਾਰ ਮੱਖਣ ਸਿੰਘ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਬਠਿੰਡਾ ਵਿਚ ਪਿੰਡ ਕਾਲ ਝਰਾਨੀ ਵਿਖੇ ਫੋਕਲ ਪੁਆਇੰਟ ਨੂੰ ਮੁੜ ਚਾਲੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਹਾਂ ਜੀ। ਵੇਰਵਿਆਂ ਸਬੰਧੀ ਫੈਸਲਾ ਲਿਆ ਜਾਣਾ ਬਾਕੀ ਹੈ।

**ਸਰਦਾਰ ਮੱਖਣ ਸਿੰਘ** : ਬਹੁਤ-ਬਹੁਤ ਧੰਨਵਾਦ ਜੀ। ਮੰਤਰੀ ਸਾਹਿਬ, ਛੇਤੀ ਕਰਵਾ ਦਿਓ ਜੀ।

**ਮੰਤਰੀ** : ਮਿਹਰਬਾਨੀ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਚੌਧਰੀ ਨੰਦ ਲਾਲ ਜੀ। ਨਹੀਂ ਆਏ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 18

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

### ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸਿਵਲ ਹਸਪਤਾਲ ਪਾਲਦੀ ਵਿਚ ਡਾਕਟਰਾਂ ਦੀ ਗਿਣਤੀ

*12. **ਸਰਦਾਰ ਸੋਹਣ ਸਿੰਘ ਠੰਡਲ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ, ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪੈਂਦੇ ਪਿੰਡ ਪਾਲਦੀ ਵਿਖੇ ਸਿਵਲ ਹਸਪਤਾਲ ਵਿਚ ਡਾਕਟਰਾਂ ਅਤੇ ਹੋਰ ਅਮਲੇ ਦੀ ਮਨਜ਼ੂਰਸ਼ੁਦਾ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਇਸ ਵਿਚ ਕੰਮ ਕਰ ਰਹੇ ਡਾਕਟਰਾਂ ਅਤੇ ਹੋਰ ਅਮਲੇ ਦੀ ਗਿਣਤੀ ਕਿੰਨੀ ਹੈ ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਲੋੜੀਂਦੀ ਸੂਚਨਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਕੈਟਾਗਰੀ | ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ | ਮੌਜੂਦਾ ਅਸਾਮੀਆਂ 'ਤੇ ਕੰਮ ਕਰ ਰਹੇ |
|---|---|---|---|
| 1. | ਸੀਨੀਅਰ ਮੈਡੀਕਲ ਅਫ਼ਸਰ | 1 | 1 |
| 2. | ਮੈਡੀਕਲ ਅਫ਼ਸਰ | 2 | 2 |
| 3. | ਮੈਡੀਕਲ ਅਫ਼ਸਰ (ਡੈਂਟਲ) | 1 | 1 |
| 4. | ਚੀਫ਼ ਫਾਰਮਾਸਿਸਟ | 1 | 0 |
| 5. | ਫਾਰਮਾਸਿਸਟ | 3 | 2 |
| 6. | ਮੈਡੀਕਲ ਲੈਬੋਟਰੀ ਟੈਕਨੀਸ਼ਨ ਗਰੇਡ-2 | 2 | 1 |
| 7. | ਮੈਡੀਕਲ ਲੈਬੋਟਰੀ ਟੈਕਨੀਸ਼ਨ ਗਰੇਡ-1 | 1 | 1 |
| 8. | ਸਟਾਫ ਨਰਸ | 2 | 1 |
| 9. | ਆਪਰੇਸ਼ਨ ਥੀਏਟਰ ਅਸਿਸਟੈਂਟ | 1 | 0 |
| 10. | ਰੇਡੀਓਗਰਾਫਰ | 1 | 1 |
| 11. | ਅਪਥਾਲਮਿਕ ਅਫ਼ਸਰ | 1 | 1 |
| 12. | ਬਲਾਕ ਐਕਸਟੈਂਸ਼ਨ ਐਜੂਕੇਟਰ | 1 | 0 |
| 13. | ਹੈਲਥ ਸੁਪਰਵਾਈਜ਼ਰ (ਮੇਲ) | 1 | 1 |
| 14. | ਹੈਲਥ ਸੁਪਰਵਾਈਜ਼ਰ (ਫੀਮੇਲ) | 1 | 1 |
| 15. | ਕੰਪਿਊਟਰ | 2 | 0 |
| 16. | ਸੀਨੀਅਰ ਅਸਿਸਟੈਂਟ | 1 | 1 |
| 17. | ਸਟੈਨੋ ਟਾਈਪਿਸਟ | 1 | 1 |
| 18. | ਕਲਰਕ | 2 | 1 |
| 19. | ਦਰਜਾ-4 | 11 | 11 |
| 20. | ਡਰਾਈਵਰ | 1 | 1 |

ਸਪੀਕਰ ਸਾਹਿਬ, ਜੋ ਜਾਣਕਾਰੀ ਸਰਦਾਰ ਸੋਹਣ ਸਿੰਘ ਠੰਡਲ, ਐਮ.ਐਲ.ਏ. ਨੇ ਮੰਗੀ ਹੈ, ਉਸ ਦੇ ਲਈ ਵੈਸੇ ਤਾਂ ਇਨ੍ਹਾਂ ਨੂੰ ਜਾਣਕਾਰੀ ਦੇ ਦਿੱਤੀ ਗਈ ਹੈ ਪਰ ਮੈਂ ਦੱਸ ਦਿੰਦੀ ਹਾਂ ਕਿ ਸਾਡੇ ਕੋਲ ਪਾਲਦੀ ਹਸਪਤਾਲ ਵਿੱਚ, ਜਿਹੜਾ ਕਿ ਮਾਹਿਲਪੁਰ-ਫਗਵਾੜਾ ਰੋਡ ਤੇ ਪੈਂਦਾ ਹੈ, ਉਸ ਵਿੱਚ 37 ਸੈਂਕਸ਼ਨਡ ਪੋਸਟਾਂ ਹਨ, ਇਸ ਵਿਚੋਂ 28 ਪੋਸਟਾਂ ਤੇ ਸਟਾਫ ਇਸ ਵੇਲੇ ਉਥੇ ਕੰਮ ਕਰ ਰਿਹਾ ਹੈ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜੋ ਉਥੇ ਗਿਣਤੀ ਦੱਸੀ ਹੈ, ਇਹ ਕਾਗਜਾਂ ਦੀ ਗਿਣਤੀ ਹੈ। ਉਥੇ ਪਿਛਲੇ ਚਾਰ-ਪੰਜ ਸਾਲਾਂ ਤੋਂ ਬੰਦੇ ਹਾਜ਼ਰ ਹੁੰਦੇ ਹਨ ਪਰ ਕੰਮ ਕਿਤੇ ਹੋਰ ਕਰਦੇ ਹਨ। ਕੀ ਮੰਤਰੀ ਜੀ ਆਸ਼ਵਾਸਨ ਦੇਣਗੇ ਕਿ ਜਿਹੜੇ ਡਾਕਟਰ ਪੋਸਟਡ ਉਥੇ ਹਨ ਪਰ ਅਮਲੀ ਤੌਰ ਤੇ ਡਿਊਟੀ ਕਿਤੇ ਹੋਰ ਕਰਦੇ ਹਨ, ਉਨ੍ਹਾਂ ਨੂੰ ਉੱਥੇ ਹੀ ਲਿਆਂਦਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਜੋ ਦੱਸਿਆ ਹੈ ਉਹ ਠੀਕ ਹੈ। ਉਥੇ 37 ਸੈਂਕਸ਼ਨਡ ਪੋਸਟਾਂ ਹਨ, ਜਿਸ ਵਿੱਚੋਂ 28 ਬੰਦੇ ਉਥੇ ਕੰਮ ਕਰਦੇ ਹਨ। ਬਾਕੀ ਆਸ-ਪਾਸ ਦੀਆਂ ਡਿਸਪੈਂਸਰੀਆਂ ਵਿੱਚ ਜਾਂ ਹਸਪਤਾਲਾਂ ਵਿੱਚ ਭੇਜੇ ਗਏ ਹਨ। ਮੈਂ ਉਨ੍ਹਾਂ ਦੀ ਗਿਣਤੀ ਵਿੱਚ ਨਹੀਂ ਪਾਈ ਹੈ। 28 ਬੰਦੇ ਨਿਸ਼ਚਿਤ ਤੌਰ ਤੇ ਪੂਰਾ ਕੰਮ ਕਰ ਰਹੇ ਹਨ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਜੋ ਰਿਪੋਰਟ ਡਿਪਾਰਟਮੈਂਟ ਨੇ ਭੇਜੀ ਹੈ, ਅਸਲ ਵਿੱਚ ਇਹ ਗੱਲ ਠੀਕ ਨਹੀਂ ਹੈ। ਉੱਥੇ ਕਾਫੀ ਡਾਕਟਰ ਨਾ ਰਾਤ ਨੂੰ ਹੁੰਦੇ ਹਨ ਅਤੇ ਨਾ ਹੀ ਦਿਨ ਨੂੰ ਹੁੰਦੇ ਹਨ। ਇਹ ਮੇਰੇ ਹਲਕੇ ਦਾ ਮੇਨ ਪੇਂਡੂ ਹਸਪਤਾਲ ਹੈ। ਮੈਂ ਤੁਹਾਡੇ ਜਰੀਏ ਸਵਾਲ ਵੀ ਕਰਨਾ ਚਾਹੁੰਦਾ ਹਾਂ ਅਤੇ ਬੇਨਤੀ ਵੀ ਕਰਨੀ ਚਾਹੁੰਦਾ ਹਾਂ ਕਿ ਮੰਤਰੀ ਜੀ, ਤੁਸੀਂ ਬੇਸ਼ੱਕ ਆਪ ਕਿਸੇ ਵੇਲੇ ਜਾ ਕੇ ਦੇਖ ਲਵੋ ਕਿ ਡਾਕਟਰ ਹਾਜ਼ਰੀ ਉੱਥੇ ਲਗਾਉਂਦੇ ਹਨ ਪਰ ਕੰਮ ਕਿਤੇ ਹੋਰ ਕਰਦੇ ਹਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਸਾਥੀ ਐਮ.ਐਲ.ਏ. ਨੂੰ ਵਿਸ਼ਵਾਸ ਦਿਵਾਉਂਦੀ ਹਾਂ ਕਿ 28 ਮੁਲਾਜ਼ਮ ਜਿਹੜੇ ਉੱਥੇ ਸਾਡੇ ਮੁਤਾਬਿਕ ਕੰਮ ਕਰ ਰਹੇ ਹਨ ਅਗਰ ਉਹ ਡਿਊਟੀ ਤੇ ਨਹੀਂ ਜਾਂਦੇ ਤਾਂ ਮੈਂ ਆਪ ਕਿਸੇ ਵੀ ਵੇਲੇ ਜਾ ਕੇ ਉਨ੍ਹਾਂ ਦੀ ਸਰਪ੍ਰਾਈਜ਼ ਚੈਕਿੰਗ ਕਰਾਂਗੀ।

**ਮਾਨਯੋਗ ਸਪੀਕਰ** : ਬੀਬੀ ਜੀ, ਵੈਸੇ ਇਹ ਆਮ ਪ੍ਰਾਬਲਮ ਹੈ।

**ਮੰਤਰੀ** : ਇਹ ਤਾਂ ਸਾਰੇ ਪੰਜਾਬ ਦੀ ਗੱਲ ਹੈ। ਪਿਛਲੀ ਗੌਰਮਿੰਟ ਨੇ ਇਨ੍ਹਾਂ ਨਾਲ ਲਿਹਾਜ਼ ਗੰਢ-ਗੰਢ ਕੇ ਇਨ੍ਹਾਂ ਨੂੰ ਡੈਪੂਟੇਸ਼ਨ ਉਤੇ ਭੇਜ ਕੇ ਇਨ੍ਹਾਂ ਦੇ ਘਰ ਦੇ ਨੇੜੇ ਲਗਾਇਆ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿੰਨੇ ਪਿੰਡਾਂ ਦੇ ਸਰਕਾਰੀ ਹਸਪਤਾਲ ਹਨ, ਉਨ੍ਹਾਂ ਵਿੱਚ ਕਦੇ ਵੀ ਰਾਤ ਨੂੰ ਕੋਈ ਡਾਕਟਰ ਨਹੀਂ ਹੁੰਦਾ। ਕੀ ਮੰਤਰੀ ਜੀ ਐਸ਼ੋਅਰ ਕਰਨਗੇ ਕਿ ਪਿੰਡਾਂ ਦੇ ਹਸਪਤਾਲਾਂ ਵਿੱਚ ਜਿਥੇ ਰਾਤ ਨੂੰ ਕੋਈ ਮੈਡੀਕਲ ਰਾਹਤ ਨਹੀਂ ਮਿਲਦੀ, ਉੱਥੇ ਜ਼ਰੂਰ ਡਾਕਟਰ ਰਾਤ ਨੂੰ ਹੋਣ।

**मंत्री** : स्पीकर साहिब, मैं सब साथियों को विश्वास दिलाना चाहती हूँ कि मैंने अपने दो दिन के कार्यकाल में लगभग 10 गांवों के अस्पतालों को बिना किसी को बताए विज़ट किया है। जो रात को काम करने की बात की है, उस के बारे में कहना चाहती हूँ कि अगले चार पांच महीनों में मैं पंजाब के हर अस्पताल में बिना किसी को बताए जाउंगी। मैं अपनी प्राईवेट गाड़ी में जाऊंगी, जिस से ये पता न चले कि कोई सरकार का प्रतीनिधी आ रहा है।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੇਰਾ ਸਵਾਲ ਤਾਂ ਸਿੰਪਲ ਸੀ ਕਿ ਇਹ ਇਨਸ਼ੋਅਰ ਕਰਨ ਕਿ ਹਸਪਤਾਲਾਂ ਵਿਖੇ ਰਾਤ ਨੂੰ ਡਾਕਟਰ ਹਾਜ਼ਰ ਰਹਿਣ। ਇਨ੍ਹਾਂ ਦੇ ਹਸਪਤਾਲ ਵਿਖੇ ਜਾਣ ਨਾਲ, ਨਾ ਜਾਣ ਨਾਲ ਸਾਨੂੰ ਕੋਈ ਮਤਲਬ ਨਹੀਂ। ਇਹ ਚਾਰ ਸਾਲ ਨਾ ਜਾਣ, ਚਾਰ ਮਹੀਨੇ ਨਾ ਜਾਣ, ਸਾਨੂੰ ਕੋਈ ਮਤਲਬ ਨਹੀਂ।

**मंत्री** : स्पीकर साहिब, मैंने पहले भी कहा है कि मैं विश्वास दिलाती हूँ कि सब जगह जाऊंगी। जाने का मतलब डाक्टरों की प्रेज़ेन्स को निश्चित करना ही है।

---

## ਤਹਿਸੀਲ ਬਲਾਚੌਰ, ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਅਵਾਰਾ ਪਸ਼ੂਆਂ ਦੁਆਰਾ ਕੀਤਾ ਜਾ ਰਿਹਾ ਫ਼ਸਲਾਂ ਦਾ ਨੁਕਸਾਨ

***19. ਚੌਧਰੀ ਨੰਦ ਲਾਲ** : ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਇਸ ਤੱਥ ਬਾਰੇ ਪਤਾ ਹੈ ਕਿ ਤਹਿਸੀਲ ਬਲਾਚੌਰ, ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਅਵਾਰਾ ਪਸ਼ੂਆਂ ਦੁਆਰਾ ਫ਼ਸਲਾਂ ਦਾ ਨੁਕਸਾਨ ਕੀਤਾ ਜਾ ਰਿਹਾ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਖਤਰੇ ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ/ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਹਾਂ ਜੀ। ਅਨੁਲੱਗ "ੳ" ਅਨੁਸਾਰ।

### ਅਨੁਲੱਗ "ੳ"

ਤਹਿਸੀਲ ਬਲਾਚੌਰ, ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਅਵਾਰਾ ਪਸ਼ੂਆਂ ਦੀ ਸਮੱਸਿਆ ਦੇ ਹੱਲ ਲਈ ਡਿਪਟੀ ਕਮਿਸ਼ਨਰ, ਨਵਾਂ ਸ਼ਹਿਰ ਦੀ, ਉਨ੍ਹਾਂ ਦੀ ਚੇਅਰਮੈਨਸ਼ਿਪ ਅਧੀਨ "ਬਲੋਵਾਲ ਸੌਂਕੜੀ ਪਸ਼ੂ ਭਲਾਈ ਸਭਾ" ਬਣਾਉਣ ਦੀ ਤਜਵੀਜ਼ ਹੈ। ਇਸ ਸਭਾ ਵੱਲੋਂ ਅਵਾਰਾ ਪਸ਼ੂਆਂ ਨੂੰ ਰੱਖਣ ਲਈ ਇੱਕ ਕੈਟਲ ਪਾਊਂਡ ਦੀ ਸਥਾਪਨਾ ਕੀਤੀ ਜਾਵੇਗੀ। ਤਹਿਸੀਲ ਬਲਾਚੌਰ ਦੇ ਪਿੰਡ ਰੱਤੇਵਾਲ ਅਤੇ ਮੂਤੋਂ ਵਿੱਚ ਦੋ ਗਊਸ਼ਾਲਾਵਾਂ ਵੀ ਚਲਾਈਆਂ ਜਾ ਰਹੀਆਂ ਹਨ। ਇਸ ਸਮੱਸਿਆ ਦੇ ਹੱਲ ਲਈ ਹੋਰ ਉਪਰਾਲੇ ਕੈਟਲ ਕੈਚਿੰਗ ਸਕੀਮ ਅਧੀਨ ਅਵਾਰਾ ਪਸ਼ੂਆਂ ਨੂੰ ਪਕੜਨਾ, ਪੰਜਾਬ ਹਰਡ ਰਜਿਸਟਰੇਸ਼ਨ ਐਕਟ, 2006 ਨੂੰ ਲਾਗੂ ਕਰਨਾ ਅਤੇ ਅਵਾਰਾ ਨਰ ਵੱਛਿਆਂ ਨੂੰ ਖੱਸੀ ਕਰਨਾ ਹਨ।

ਉਂਜ ਪੰਜਾਬ ਪੰਚਾਇਤੀ ਰਾਜ ਐਕਟ, 1994 ਦੀ ਕਲਾਜ਼ 11-ਐਫ, ਧਾਰਾ 30 ਚੈਪਟਰ 3 ਅਨੁਸਾਰ ਪਿੰਡਾਂ ਵਿੱਚ ਅਵਾਰਾ ਪਸ਼ੂਆਂ ਨੂੰ ਕਾਬੂ ਕਰਨ ਦਾ ਕੰਮ ਪੰਚਾਇਤਾਂ ਦਾ ਅਤੇ ਸ਼ਹਿਰਾਂ/ਕਸਬਿਆਂ ਵਿੱਚ ਇਸ ਸਮੱਸਿਆ ਦਾ ਹੱਲ ਕਰਨ ਦਾ ਕੰਮ ਲੋਕਲ ਬਾਡੀਜ਼ ਦਾ ਹੈ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਅਵਾਰਾ ਪਸ਼ੂ ਜੋ ਹਨ, ਇਹ ਜੰਗਲਾਂ ਦੇ ਵਿੱਚ ਰਹਿੰਦੇ ਹਨ ਅਤੇ ਲੋਕਾਂ ਦੀਆਂ ਫ਼ਸਲਾਂ ਦਾ ਬਹੁਤ ਜ਼ਿਆਦਾ ਉਜਾੜਾ ਕਰਦੇ ਹਨ। ਸਪੀਕਰ ਸਾਹਿਬ, ਜਦੋਂ ਇਹ ਅਵਾਰਾ ਡੰਗਰ 200-200, 250-250 ਦੀ ਗਿਣਤੀ ਦੇ ਵਿੱਚ ਝੁੰਡ ਬਣਾ ਕੇ ਕਿਸੇ ਵੀ ਕਿਸਾਨ ਦੀ ਫ਼ਸਲ ਵਿੱਚ ਜਾਂਦੇ ਹਨ ਤਾਂ ਇਸ ਦੇ ਨਾਲ ਕਿਸਾਨ ਦਾ ਬਹੁਤ ਜ਼ਿਆਦਾ ਨੁਕਸਾਨ ਹੋ ਜਾਂਦਾ ਹੈ। ਇਸ ਤਰਾਂ ਜੇਕਰ ਏਨੇ ਡੰਗਰ ਕਿਸੇ ਪਿੰਡ ਵਿਚ ਵੀ ਵੜ ਜਾਣ ਤਾਂ ਵੀ ਬਹੁਤ ਨੁਕਸਾਨ ਕਰਦੇ ਹਨ। ਕਿਸਾਨਾਂ ਵਲੋਂ ਜਿੰਨਾ ਕੁ ਬੀਜ ਬੀਜਿਆ ਜਾਂਦਾ ਹੈ, ਉਹ ਇਨ੍ਹਾਂ ਅਵਾਰਾ ਪਸ਼ੂਆਂ ਦੇ ਨੁਕਸਾਨ ਕਾਰਨ ਉਨ੍ਹਾਂ ਨੂੰ ਬੀਜ ਵੀ ਪ੍ਰਾਪਤ ਨਹੀਂ ਹੁੰਦਾ। ਉਸ ਦੀ ਸਾਰੀ ਕੀਤੀ ਕਰਾਈ ਮਿਹਨਤ ਬੇਕਾਰ ਚਲੀ ਜਾਂਦੀ ਹੈ। ਇਸ ਲਈ ਸਰਕਾਰ ਵੱਲੋਂ ਇਨ੍ਹਾਂ ਅਵਾਰਾ ਪਸ਼ੂਆਂ ਦੇ ਲਈ ਕੋਈ ਇਸ ਤਰ੍ਹਾਂ ਦਾ ਪ੍ਰਬੰਧ ਕੀਤਾ ਜਾਵੇ ਕਿ ਜਿਹੜੇ ਉਥੋਂ ਦੇ ਲੋਕ ਹਨ, ਉਹ ਸੁੱਖ ਦੀ ਨੀਂਦ ਸੌਂ ਸਕਣ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਲਾਚੌਰ ਤਹਿਸੀਲ ਵਿਖੇ ਡਿਪਟੀ ਕਮਿਸ਼ਨਰ ਦੀ ਅਗਵਾਈ ਹੇਠ ਇੱਕ ਕੈਟਲ ਪਾਊਂਡ ਲਈ 35 ਲੱਖ ਰੁਪਏ ਦੀ ਜਿਹੜੀ ਬੱਲੋਵਾਲ ਸੌਂਕੜੀ ਵਿਖੇ ਤਜਵੀਜ਼ ਬਣੀ ਹੈ, ਉਸ ਲਈ ਜਿਹੜੀ 5 ਏਕੜ ਜ਼ਮੀਨ ਹੈ, ਉਹ ਪੰਚਾਇਤ ਨੂੰ ਟਰਾਂਸਫਰ ਹੋ ਗਈ ਹੈ ਅਤੇ 26 ਲੱਖ ਰੁਪਿਆ ਉਥੇ ਜਾ ਚੁੱਕਿਆ ਹੈ। ਜਿਹੜਾ ਇਨ੍ਹਾਂ ਦਾ ਸੁਪਨਾ ਜਾਂ ਚਾਅ ਹੈ, ਉਸ ਨੂੰ ਸਰਕਾਰ ਜਲਦੀ ਕਰਨ ਜਾ ਰਹੀ ਹੈ। ਇਹ ਜਲਦੀ ਕਰ ਦਿਆਂਗੇ।

**ਚੌਧਰੀ ਨੰਦ ਲਾਲ** : ਇਹ ਕਿੰਨੇ ਸਮੇਂ ਦੇ ਵਿੱਚ ਹੋ ਜਾਵੇਗਾ ਜੀ ?

**ਮੰਤਰੀ** : ਇਹ ਜਲਦੀ ਹੋ ਜਾਵੇਗਾ, ਛੇਤੀ ਹੋ ਜਾਵੇਗਾ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਇਸ ਲਈ ਕਿੰਨਾ ਸਮਾਂ ਲੱਗ ਜਾਵੇਗਾ। ਇੱਕ ਸਾਲ, ਛੇ ਮਹੀਨੇ, ਕਿਉਂਕਿ ਜਲਦੀ ਦੇ ਵਿੱਚ ਤਾਂ ਬਹੁਤ ਸਮਾਂ ਲੱਗ ਸਕਦਾ ਹੈ।

**ਮਾਨਯੋਗ ਸਪੀਕਰ** : ਮੰਤਰੀ ਜੀ, ਤੁਸੀਂ ਟਾਈਮ ਬਾਰੇ ਦੱਸੋ।

**ਮੰਤਰੀ** : ਪੈਸਾ ਵੀ ਜਮ੍ਹਾਂ ਹੋ ਚੁੱਕਿਆ ਹੈ, ਥੋੜ੍ਹੇ ਸਮੇਂ ਦੇ ਵਿੱਚ ਹੋ ਜਾਵੇਗਾ।

**ਚੌਧਰੀ ਨੰਦ ਲਾਲ** : ਟਾਈਮ ਬਾਊਂਡ ਹੋਣਾ ਚਾਹੀਦਾ ਹੈ ਜੀ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਟਾਈਮ ਦੇ ਬਾਰੇ ਪੁੱਛਿਆ ਕਿ ਕੀ ਇਹ ਕੰਮ ਸਾਲ ਜਾਂ ਛੇ ਮਹੀਨੇ ਵਿੱਚ ਹੋ ਜਾਵੇਗਾ ?

**ਮੰਤਰੀ** : ਮੈਂ ਟਾਈਮ ਦੇ ਬਾਰੇ ਤਾਂ ਕਹਿ ਦਿੱਤਾ ਹੈ ਕਿ ਅਸੀਂ ਇਹ ਛੇਤੀ ਤੋਂ ਛੇਤੀ ਕਰਵਾ ਦਿਆਂਗੇ ਪਰ ਇਸ ਦੇ ਵਿੱਚ ਜਿਹੜੀ ਇਨ੍ਹਾਂ ਦੀ ਸੁਸਾਇਟੀ ਬਣੀ ਹੋਈ ਹੈ ਉਸ ਵਲੋਂ 10% ਪੈਸੇ ਜਮ੍ਹਾਂ ਕਰਵਾਉਣੇ ਰਹਿੰਦੇ ਹਨ। ਮੇਰਾ ਕਹਿਣ ਦਾ ਮਤਲਬ ਹੈ ਕਿ ਇਸ ਨੂੰ ਜਲਦੀ ਕਰਵਾਵਾਂਗਾ ਅਤੇ ਪਹਿਲ ਦਿਆਂਗੇ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਗੱਲ ਫਿਰ ਉਥੇ ਹੀ ਰਹਿ ਗਈ। ਪਹਿਲ ਤੇ ਛੇਤੀ ਵਾਲੀ ਗੱਲ ਕਹਿ ਦਿੱਤੀ ਹੈ। ਲੇਕਿਨ ਟਾਈਮ ਬਾਊਂਡ ਵਾਲੀ ਗੱਲ ਨਹੀਂ ਹੋਈ ਹੈ।

**ਮਾਨਯੋਗ ਸਪੀਕਰ** : ਉਨ੍ਹਾਂ ਨੂੰ ਟਾਈਮ ਬਾਰੇ ਦੱਸੋ। ਚਾਹੇ ਤੁਸੀਂ ਛੇ ਮਹੀਨੇ ਵੱਧ ਲੈ ਲਵੋ।

**ਮੰਤਰੀ** : ਤਕਰੀਬਨ ਇਕ ਸਾਲ ਦੇ ਵਿੱਚ ਲੈ ਲਵੋ। ਸ਼ਾਇਦ ਇਸ ਤੋਂ ਪਹਿਲਾਂ ਹੀ ਹੋ ਜਾਵੇ।

**ਚੌਧਰੀ ਨੰਦ ਲਾਲ** : ਇਹ ਫਿਰ ਵੀ ਤਕਰੀਬਨ ਦੇ ਵਿੱਚ ਹੀ ਗੱਲ ਰਹਿ ਗਈ ਹੈ।

**ਸਰਦਾਰ ਸੀਤਲ ਸਿੰਘ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਅਵਾਰਾ ਪਸ਼ੂਆਂ ਦੀ ਸਮੱਸਿਆ ਹੈ, ਇਹ ਇਕੱਲੇ ਬਲਾਚੌਰ ਵਿਖੇ ਹੀ ਨਹੀਂ ਹੈ ਬਲਕਿ ਸਾਰੇ ਪੰਜਾਬ ਦੇ ਵਿੱਚ ਹੈ। ਕੀ ਮੰਤਰੀ ਜੀ ਇਸ ਦੇ ਬਾਰੇ ਜਨਰਲ ਤੌਰ ਤੇ ਕੋਈ ਪ੍ਰਬੰਧ ਕਰ ਸਕਦੇ ਹਨ ਤਾਂਕਿ ਸਾਰੇ ਪੰਜਾਬ ਵਿਚ ਇਨ੍ਹਾਂ ਤੋਂ ਬਚਾ ਹੋ ਸਕੇ।

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਬਹੁਤ ਵਧੀਆ ਸਵਾਲ ਹੈ, ਇਸ ਦੀ ਲੋੜ ਵੀ ਹੈ। ਰਾਜ ਵਿੱਚ ਤਿੰਨ ਕਰੋੜ 34 ਲੱਖ ਰੁਪਏ ਨਾਲ ਕੈਟਲ ਪਾਊਂਡ ਬਣਾਉਣ ਦੀ ਤਜਵੀਜ਼ ਸਰਕਾਰ ਨੂੰ ਭੇਜੀ ਜਾ ਚੁੱਕੀ ਹੈ, ਜਦੋਂ ਇਹ ਤਜਵੀਜ਼ ਪਾਸ ਹੋ ਜਾਵੇਗੀ ਤਾਂ ਸਾਰੇ ਸੂਬੇ ਵਿੱਚ ਹੀ ਇਹ ਬਣਾਉਣ ਦਾ ਪ੍ਰੋਗਰਾਮ ਹੈ। ਇਸ ਤੋਂ ਬਾਅਦ ਬਲਾਕਾਂ ਅਤੇ ਤਹਿਸੀਲਾਂ ਦੇ ਵਿੱਚੋਂ ਵੀ ਉਨ੍ਹਾਂ ਨੂੰ ਫੜਾਂਗੇ।

**ਸਰਦਾਰ ਸੀਤਲ ਸਿੰਘ** : ਧੰਨਵਾਦ ਜੀ।

---

## ਗੜ੍ਹਸ਼ੰਕਰ-ਆਦਮਪੁਰ ਸੜਕ ਨੂੰ ਚੌੜਾ ਕਰਨਾ

*13. **ਸਰਦਾਰ ਸੋਹਣ ਸਿੰਘ ਠੰਡਲ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਿਸਤ ਦੁਆਬ ਨਹਿਰ ਦੇ ਨਾਲ-ਨਾਲ ਗੜ੍ਹਸ਼ੰਕਰ-ਆਦਮਪੁਰ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਜੀ ਹਾਂ, ਬਿਸਤ ਦੁਆਬ ਨਹਿਰ ਦੇ ਨਾਲ ਪੈਂਦੀ ਗੜ੍ਹਸ਼ੰਕਰ ਤੋਂ ਆਦਮਪੁਰ ਸੜਕ ਨੂੰ 5.5 ਮੀਟਰ ਦੀ ਮੈਟਲਡ ਚੌੜਾਈ ਨਾਲ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਫੇਜ-7 (2007-08) ਅਧੀਨ ਚੌੜਾ ਕਰਨ ਦੀ ਤਜਵੀਜ਼ ਹੈ। ਇਸ ਯੋਜਨਾ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ ।

ਇਸ ਸੜਕ ਪ੍ਰੋਜੈਕਟ ਦੀ ਤਜਵੀਜ਼ ਪੰਜਾਬ ਸਰਕਾਰ ਵਲੋਂ ਕੌਮੀ ਪੇਂਡੂ ਸੜਕ ਵਿਕਾਸ ਏਜੰਸੀ, ਪੇਂਡੂ ਵਿਕਾਸ ਤੇ ਪੰਚਾਇਤਾਂ ਮੰਤਰਾਲੇ ਭਾਰਤ ਸਰਕਾਰ ਨੂੰ ਕੀਤੀ ਜਾ ਰਹੀ ਹੈ। ਇਸ ਪ੍ਰੋਜੈਕਟ ਦੀ ਅਨੁਮਾਨਿਤ ਲਾਗਤ 20 ਕਰੋੜ ਰੁਪਏ ਹੈ ਜੋ ਕਿ ਭਾਰਤ ਸਰਕਾਰ ਵਲੋਂ ਪੂਰੀ ਦੀ ਪੂਰੀ ਰਿਫੰਡ ਕਰ ਦਿੱਤੀ ਜਾਵੇਗੀ।

ਭਾਰਤ ਸਰਕਾਰ ਤੋਂ ਮਨਜ਼ੂਰੀ ਪ੍ਰਾਪਤ ਹੋਣ ਉਪਰੰਤ ਇਸ ਯੋਜਨਾ ਦੇ ਮਾਲੀ ਸਾਲ 2007-08 ਦੌਰਾਨ ਸ਼ੁਰੂ ਹੋ ਜਾਣ ਦੀ ਸੰਭਾਵਨਾ ਹੈ। ਉਸਾਰੀ ਦਾ ਸਮਾਂ ਤਕਰੀਬਨ 2 ਸਾਲ ਹੋਵੇਗਾ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਮੰਤਰੀ ਜੀ ਅਤੇ ਪੰਜਾਬ ਸਰਕਾਰ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਸੜਕਾਂ ਬਣਾਉਣ ਵਾਸਤੇ ਹਾਂ ਪੱਖੀ ਕਦਮ ਚੁੱਕਿਆ ਹੈ। ਮੇਰੀ ਬੇਨਤੀ ਹੈ ਕਿ ਇਹ ਇਕ ਅਹਿਮ ਸੜਕ ਹੈ ਜਿਸ ਨੂੰ ਕਿ ਅਨੰਦਪੁਰ ਸਾਹਿਬ ਤੋਂ ਅੰਮ੍ਰਿਤਸਰ ਤੱਕ ਮਾਰਗ ਬਣਾਇਆ ਜਾ ਰਿਹਾ ਹੈ। ਇਸ ਨੂੰ ਕਦੋਂ ਤੱਕ ਸੈਂਟਰ ਤੋਂ ਮਨਜ਼ੂਰੀ ਮਿਲ ਜਾਵੇਗੀ ਅਤੇ ਕਦੋਂ ਕੰਮ ਸ਼ੁਰੂ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਸੇ ਵਿੱਤੀ ਸਾਲ 2007-08 ਵਿਚ ਇਸ ਦੀ ਮਨਜ਼ੂਰੀ ਮਿਲ ਜਾਵੇਗੀ। ਦੋ ਸਾਲ ਦੇ ਸਮੇਂ ਵਿਚ ਅਪਰ ਲਿਮਟ ਲੈ ਕੇ ਅਸੀਂ ਚੱਲ ਰਹੇ ਹਾਂ। ਵੈਸੇ ਆਸ ਹੈ ਕਿ ਇਸ ਤੋਂ ਪਹਿਲਾਂ ਇਹ ਕੰਪਲੀਟ ਹੋ ਜਾਵੇਗੀ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਜਿਹੜੀਆਂ ਨਵੀਆਂ ਸੜਕਾਂ ਬਣਦੀਆਂ ਹਨ ਇਸ ਦੀ ਕੰਪਲੀਸ਼ਨ ਤੋਂ ਬਾਅਦ ਐਗਜ਼ੀਕਿਊਟਿਵ ਏਜੰਸੀ ਸਰਕਾਰ ਨੂੰ ਹੈਂਡ ਓਵਰ ਕਰਦੀ ਹੈ। ਉਸ ਦੀ ਗਰੰਟੀ ਸਿਰਫ਼ 6 ਮਹੀਨੇ ਦੀ ਹੁੰਦੀ ਹੈ। ਅਸੀਂ ਇਨ੍ਹਾਂ ਸੜਕਾਂ ਤੇ ਬਹੁਤ ਪੈਸਾ ਖਰਚ ਕਰਦੇ ਹਾਂ, ਉਸ ਦੀ ਕੁਆਲਿਟੀ ਨੂੰ ਮੇਨਟੇਨ ਕਰਨ ਵਾਸਤੇ ਤਾਂ ਕਿ ਵੱਧ ਕੁਆਲਿਟੀ ਦੀਆਂ ਸੜਕਾਂ ਬਣਨ। ਇਸ ਲਈ ਕੀ ਇਹ ਮਿਆਦ ਛੇ ਮਹੀਨੇ ਤੋਂ ਵਧਾ ਕੇ ਇਕ ਸਾਲ ਕਰਨ ਦਾ ਵਿਚਾਰ ਕਰਨਗੇ ? ਜੇਕਰ ਹਾਂ ਤਾਂ ਇਸ ਬਾਰੇ ਦੱਸਣ।

**ਮੰਤਰੀ** : ਅਸੀਂ ਸੜਕਾਂ ਦੀ ਕੁਆਲਿਟੀ ਇੰਪਰੂਵ ਕਰਨ ਲਈ ਕਾਫੀ ਜ਼ੋਰ ਦੇ ਰਹੇ ਹਾਂ। ਇਸ ਦੇ ਨਾਲ-ਨਾਲ ਅਸੀਂ ਇਹ ਵੀ ਐਸ਼ਓਰ ਕਰ ਰਹੇ ਹਾਂ, ਅੱਜ ਸਿਰਫ ਪੀ.ਡਬਲਿਊ.ਡੀ. ਦਾ ਕੁਆਲਿਟੀ ਵਿੰਗ ਹੀ ਇਸ ਬਾਰੇ ਚੈੱਕ ਕਰਦਾ ਹੈ ਪਰ ਹੁਣ ਅਸੀਂ ਇਨ੍ਹਾਂ ਨੂੰ ਕਾਊਂਟਰ ਚੈੱਕ ਕਰਾਉਣ ਲਈ ਵਿਚਾਰ ਕਰ ਰਹੇ ਹਾਂ। ਇਸ ਵਾਸਤੇ ਬਾਹਰਲੀਆਂ ਕੰਪਨੀਆਂ ਦੀਆਂ ਸਰਵਿਸਿਜ਼ ਇੰਪਲਾਇ ਕੀਤੀਆਂ ਜਾਣ ਤਾਂ ਕਿ ਕੁਆਲਿਟੀ ਇੰਪਰੂਵ ਹੋਵੇ। ਮੈਂਬਰ ਸਾਹਿਬ ਨੇ ਜਿਹੜੀ ਤਜਵੀਜ਼ ਦਿੱਤੀ ਹੈ ਇਸ ਤੇ ਜ਼ਰੂਰ ਵਿਚਾਰ ਕਰ ਲਵਾਂਗੇ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਇਕ ਮਸਲਾ ਮੈਂ ਮੰਤਰੀ ਸਾਹਿਬ ਦੇ ਹੀ ਨਹੀਂ ਬਲਕਿ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਕ ਬਹੁਤ ਹੀ ਅਹਿਮ ਸੜਕ ਜਿਹੜੀ ਕਿ ਪਠਾਨਕੋਟ-ਬਟਾਲਾ-ਵੇਰਕਾ ਤੋਂ ਅੱਗੇ ਗੁਰੂ ਦੀ ਨਗਰੀ ਅੰਮ੍ਰਿਤਸਰ ਨਾਲ ਜੁੜਦੀ ਹੈ, ਉਸ ਦੀ ਬਹੁਤ ਮਾੜੀ ਹਾਲਤ ਹੈ। ਉਥੋਂ ਦੀ ਆਦਮੀ ਵੀ ਨਹੀਂ ਲੰਘ ਸਕਦਾ, ਗੱਡੀਆਂ ਤਾਂ ਕੀ ਲੰਘਣੀਆਂ ਹਨ। ਕੀ ਮੰਤਰੀ ਸਾਹਿਬ ਕਿਰਪਾ ਕਰਕੇ ਇਸ ਵੱਲ ਧਿਆਨ ਦੇਣਗੇ ਤਾਂ ਕਿ ਵੇਰਕਾ ਤੋਂ ਅੰਮ੍ਰਿਤਸਰ ਤੱਕ ਦੀ ਜੀ.ਟੀ. ਰੋਡ ਨੂੰ ਠੀਕ ਕੀਤਾ ਜਾ ਸਕੇ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਜਿਵੇਂ ਮੈਂਬਰ ਸਾਹਿਬ ਨੇ ਕਿਹਾ ਹੈ, ਇਹ ਮੈਨੂੰ ਲਿਖਤੀ ਰੂਪ ਵਿੱਚ ਇਸ ਸਬੰਧੀ ਭੇਜ ਦੇਣ। ਅਸੀਂ ਇਸ ਦੀ ਜਲਦੀ ਤੋਂ ਜਲਦੀ ਇੰਪਰੂਵਮੈਂਟ ਕਰਾਂਗੇ। ਜਿਸ ਤਰੀਕੇ ਨਾਲ ਵੀ ਹੋਇਆ ਇਹ ਕੰਮ ਜਲਦੀ ਤੋਂ ਜਲਦੀ ਕੀਤਾ ਜਾਵੇਗਾ।

**ਸ਼੍ਰੀ ਅਨਿਲ ਜੋਸ਼ੀ** : ਮਾਨਯੋਗ ਸਪੀਕਰ ਸਾਹਿਬ, ਜਿਵੇਂ ਕਿ ਕਿਹਾ ਗਿਆ ਹੈ ਕਿ ਇਹ ਬਹੁਤ ਪੁਰਾਣੀ ਸੜਕ ਹੈ ਜਿਹੜੀ ਵੇਰਕਾ ਤੋਂ ਗੁਰੂ ਕੀ ਨਗਰੀ ਅੰਮ੍ਰਿਤਸਰ ਨੂੰ ਜਾਂਦੀ ਹੈ ਅਤੇ ਦੂਜੀ ਜਲੰਧਰ-ਪਠਾਨਕੋਟ ਜੀ.ਟੀ. ਰੋਡ ਹੈ। ਇਨ੍ਹਾਂ ਦੋਹਾਂ ਜੀ.ਟੀ. ਰੋਡਜ਼ ਦੀ ਬਹੁਤ ਮਾੜੀ ਹਾਲਤ ਹੈ। ਵੇਰਕਾ ਤੋਂ ਅੰਮ੍ਰਿਤਸਰ ਜਿਹੜੀ ਸੜਕ ਹੈ ਉਹ ਇਨ੍ਹਾਂ ਦੇ ਪੀ.ਡਬਲਿਊ.ਡੀ. ਦੇ ਅੰਡਰ ਆਉਂਦੀ ਹੈ ਅਤੇ ਪਹਿਲਾਂ ਮੰਤਰੀ ਜੀ ਨੇ ਵਿਸ਼ਵਾਸ ਦਿਵਾਇਆ ਹੈ। ਇਹ ਕਿਰਪਾ ਕਰਕੇ ਇਸ ਨੂੰ ਟਾਈਮ ਬਾਊਂਡ ਕਰਨ ਕਿ ਕਿੰਨੀ ਜਲਦੀ ਤੋਂ ਜਲਦੀ ਇਹ ਕੰਮ ਹੋ ਸਕਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਇਸ ਦੀ ਰਿਪੋਰਟ ਮੰਗਵਾਈ ਹੈ, ਉਹ ਸਬਮਿਟ ਹੋ ਜਾਵੇਗੀ। ਅਸੀਂ ਕੋਸ਼ਿਸ਼ ਕਰਾਂਗੇ ਕਿ ਇਸ ਸਾਲ ਦੇ ਵਿਚ-ਵਿਚ ਇਸ ਸੜਕ ਦੀ ਪੂਰੀ ਮੁਰੰਮਤ ਕਰ ਸਕੀਏ।

---

## ਜਲਾਲਾਬਾਦ ਵਿਖੇ ਉਦਯੋਗਿਕ ਸਿਖਲਾਈ ਸੰਸਥਾ

*28. **ਸਰਦਾਰ ਸ਼ੇਰ ਸਿੰਘ** : ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜਲਾਲਾਬਾਦ ਵਿਖੇ ਆਈ.ਟੀ.ਆਈ. ਕਿਸ ਸਾਲ ਵਿਚ ਹੋਂਦ ਵਿਚ ਆਈ ਸੀ;

(ਅ) ਕੀ ਉਪਰੋਕਤ ਵਰਣਿਤ ਆਈ.ਟੀ.ਆਈ. ਇਸ ਸਮੇਂ ਚਲ ਰਹੀ ਹੈ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ਅਤੇ ਇਸ ਨੂੰ ਕਦੋਂ ਤੱਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਚੌਧਰੀ ਸਵਰਨਾ ਰਾਮ** : (ੳ) ਇਹ ਸੰਸਥਾ ਸਾਲ 1994 ਵਿੱਚ ਹੋਂਦ ਵਿਚ ਆਈ ਸੀ।

(ਅ) ਨਹੀਂ ਜੀ, ਇਸ ਸੰਸਥਾ ਵਿਖੇ ਸੈਸ਼ਨ 1994 ਵਿੱਚ ਇਲੈਕਟ੍ਰੀਸ਼ਨ, ਸਟੈਨੋਗ੍ਰਾਫੀ ਟਰੇਡਾਂ ਵਿੱਚ ਸਿਖਲਾਈ ਸ਼ੁਰੂ ਕੀਤੀ ਗਈ ਸੀ, ਪਰੰਤੂ ਸਟਾਫ ਦੀ ਘਾਟ ਕਾਰਨ, ਇਸ ਸਾਲ ਤੋਂ ਬਾਅਦ ਕੋਈ ਦਾਖਲਾ ਨਹੀਂ ਕੀਤਾ ਗਿਆ। ਫੰਡਜ਼ ਉਪਲਬਧ ਨਾ ਹੋਣ ਕਰਕੇ ਸੰਸਥਾ ਮੁਕੰਮਲ ਤੌਰ ਤੇ ਚਾਲੂ ਨਹੀਂ ਕੀਤੀ ਜਾ ਸਕੀ। ਇਸ ਸੰਸਥਾ ਨੂੰ ਪੰਜਾਬ ਇਨਫਰਾਸਟ੍ਰਕਚਰ ਡਿਵੈਲਪਮੈਂਟ ਬੋਰਡ (ਪੀ.ਆਈ.ਡੀ.ਬੀ.) ਰਾਹੀਂ ਪ੍ਰਾਈਵੇਟ ਪ੍ਰਮੋਟਰ ਸ਼੍ਰੀ ਹਰਕਿਸ਼ਨ ਲਾਲ ਨੂੰ ਸਾਲ 2003 ਵਿੱਚ ਲੀਜ਼ ਤੇ ਦਿੱਤੇ ਜਾਣ ਬਾਰੇ ਰਾਜ ਸਰਕਾਰ ਵਲੋਂ ਫੈਸਲਾ ਲਿਆ ਗਿਆ ਸੀ। ਕਿਉਂਕਿ ਪ੍ਰਾਈਵੇਟ ਪ੍ਰਮੋਟਰ ਦੀ ਮੌਤ ਹੋ ਗਈ ਸੀ, ਇਸ ਕਰਕੇ ਪ੍ਰਾਈਵੇਟ ਪ੍ਰਮੋਟਰ ਨੂੰ ਸੰਸਥਾ ਦਾ ਕਬਜ਼ਾ ਨਹੀਂ ਸੀ ਦਿੱਤਾ ਜਾ ਸਕਿਆ। ਇਸ ਸਮੇਂ ਇਹ ਮੁੱਦਾ ਉਸ ਦੇ ਵਾਰਸਾਂ ਵੱਲੋਂ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਕੇਸ ਕਰਨ ਕਰਕੇ ਮਾਨਯੋਗ ਹਾਈ ਕੋਰਟ ਵਿੱਚ ਪੈਂਡਿੰਗ ਹੈ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਸੰਸਥਾ ਦੇ ਉਪਰ ਕਿੰਨਾ ਪੈਸਾ ਖਰਚ ਹੋਇਆ ਸੀ ?

**ਮੰਤਰੀ** : ਸਪੀਕਰ ਸਾਹਿਬ, ਇਹ ਜਾਣਕਾਰੀ ਇਸ ਵੇਲੇ ਮੇਰੇ ਕੋਲ ਨਹੀਂ ਹੈ। ਇਨ੍ਹਾਂ ਨੇ ਆਪਣੇ ਸਵਾਲ ਵਿਚ ਇਹ ਗੱਲ ਨਹੀਂ ਪੁੱਛੀ ਸੀ। ਜੇ ਇਹ ਨਵਾਂ ਸਵਾਲ ਦੇ ਦੇਣ ਤਾਂ ਮੈਂ ਦੱਸ ਦੇਵਾਂਗਾ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਸਾਲ 1994 ਦੇ ਵਿਚ ਇਹ ਆਈ.ਟੀ.ਆਈ. ਦੀ ਬਿਲਡਿੰਗ ਬਣ ਕੇ ਤਿਆਰ ਹੋ ਗਈ ਸੀ ਅਤੇ ਸਾਲ 1994 ਤੋਂ ਲੈ ਕੇ ਅੱਜ ਤੱਕ 13 ਸਾਲ ਹੋ ਗਏ ਹਨ। ਇਸ ਦੇ ਬਾਰੇ ਇਨ੍ਹਾਂ ਨੇ ਲਿਖਿਆ ਹੈ ਕਿ 1994 ਵਿਚ ਇਲੈਕਟ੍ਰੀਸ਼ੀਅਨ ਤੇ ਸਟੈਨੋਗ੍ਰਾਫੀ ਟਰੇਡਾਂ ਵਿਚ ਸਿਖਲਾਈ ਸ਼ੁਰੂ ਕੀਤੀ ਗਈ ਪਰ ਬੇਸੀਕਲੀ

ਅੱਜ ਤੱਕ ਇੱਕ ਵੀ ਸਟੂਡੈਂਟ ਨੇ ਟਰੇਨਿੰਗ ਵਾਸਤੇ ਦਾਖਲਾ ਨਹੀਂ ਭਰਿਆ ਅਤੇ ਨਾ ਹੀ ਉਹ ਚਾਲੂ ਹੋਈ ਹੈ। ਕੀ ਇਹ ਆਈ.ਟੀ.ਆਈ. ਇਸ ਸੈਸ਼ਨ ਦੌਰਾਨ ਸਰਕਾਰ ਚਲਾਉਣ ਦਾ ਵਿਚਾਰ ਰੱਖਦੀ ਹੈ ?

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਪੁਛਿਆ ਹੈ ਕਿ ਕੀ ਇਸ ਸੈਸ਼ਨ ਦੌਰਾਨ ਇਸ ਇਕਾਈ ਨੂੰ ਚਲਾਇਆ ਜਾ ਸਕਦਾ ਹੈ ਜਾਂ ਨਹੀਂ ਚਲਾਇਆ ਜਾ ਸਕਦਾ। ਮੈਂ ਬਿਲਕੁਲ ਹੱਕ ਵਿਚ ਹਾਂ ਪਰ ਇਹ ਮਾਮਲਾ ਹਾਈ ਕੋਰਟ ਵਿਚ ਪੈਂਡਿੰਗ ਹੈ। ਜਿੰਨਾ ਚਿਰ ਤੱਕ ਹਾਈ ਕੋਰਟ ਦਾ ਫੈਸਲਾ ਨਹੀਂ ਆ ਜਾਂਦਾ, ਉਨਾ ਚਿਰ ਤੱਕ ਇਸ ਤੇ ਅਗਲੀ ਕੋਈ ਕਾਰਵਾਈ ਨਹੀਂ ਕੀਤੀ ਜਾ ਸਕਦੀ।

**ਸਰਦਾਰ ਸ਼ੇਰ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੇ ਲਿਖਿਆ ਹੈ ਕਿ ਪ੍ਰਾਈਵੇਟ ਪ੍ਰਮੋਟਰ ਦੀ ਡੈਥ ਹੋ ਚੁੱਕੀ ਹੈ। ਜੇ ਉਸ ਦੀ ਡੈਥ ਹੋ ਗਈ ਹੈ, ਤਾਂ ਇਸ ਬਿਲਡਿੰਗ ਤੇ ਸਰਕਾਰ ਦਾ ਕਰੋੜਾਂ ਰੁਪਿਆ ਲੱਗਿਆ ਹੋਇਆ ਹੈ, ਇਸ ਤਰ੍ਹਾਂ ਤਾਂ ਉਸ ਦੀ ਮੌਤ ਹੋ ਜਾਣ ਕਾਰਨ ਇਹ ਪੈਸਾ ਜ਼ਾਇਆ ਹੀ ਜਾਵੇਗਾ। ਕੀ ਇਹ ਕਲਾਸਾਂ ਚਲਾ ਕੇ ਬੱਚਿਆਂ ਨੂੰ ਕੋਈ ਬੈਨੀਫਿਟ ਦਿੱਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਮਾਮਲਾ ਹਾਈ ਕੋਰਟ ਦੇ ਵਿਚ ਪੈਂਡਿੰਗ ਹੈ। ਹਾਈ ਕੋਰਟ ਨੇ ਕਿਹਾ ਹੈ ਕਿ ਮੈਨੇਜਮੈਂਟ ਅਗਲੇ ਹੁਕਮਾਂ ਤੱਕ ਇਸ ਸੰਸਥਾ ਨੂੰ ਕਿਸੇ ਹੋਰ ਵਿਅਕਤੀ ਨੂੰ ਨਹੀਂ ਸੌਂਪੇਗੀ। ਜਦੋਂ ਇਸ ਸੰਸਥਾ ਨੂੰ ਕਿਸੇ ਹੋਰ ਵਿਅਕਤੀ ਨੂੰ ਸੌਂਪ ਹੀ ਨਹੀਂ ਸਕਦੇ ਜਾਂ ਫਿਰ ਅਗਲੇ ਆਦੇਸ਼ਾਂ ਤੱਕ ਕੋਈ ਕਾਰਵਾਈ ਹੀ ਨਹੀਂ ਕਰ ਸਕਦੇ ਤਾਂ ਫਿਰ ਕੋਈ ਕਾਰਵਾਈ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

---

## ਜ਼ਿਲ੍ਹਾ ਮਾਨਸਾ ਵਿਚ ਪਾਣੀ ਦੇ ਖਾਲ੍ਹਿਆਂ ਦੀ ਮੁਰੰਮਤ

*25. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਮਾਨਸਾ ਵਿਚ ਪਾਣੀ ਦੇ ਖਾਲ੍ਹਿਆਂ ਦੀ ਮੁਰੰਮਤ ਕਰਨ ਲਈ ਪਿਛਲੀ ਸਰਕਾਰ ਦੁਆਰਾ ਹਾਲ ਹੀ ਵਿਚ ਕੋਈ ਗ੍ਰਾਂਟ ਜਾਰੀ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ, ਤਾਂ ਉਕਤ ਗ੍ਰਾਂਟ ਨਾਲ ਕੀਤੇ ਗਏ ਕੰਮਾਂ ਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਹਾਂ ਜੀ, ਮਾਨਸਾ ਜ਼ਿਲ੍ਹੇ ਵਿੱਚ ਪੈਂਦੇ ਟੁੱਟੇ ਖਾਲ੍ਹਿਆਂ ਦੀ ਮੁਰੰਮਤ ਲਈ ਪੰਜਾਬ ਨਿਰਮਾਣ ਪ੍ਰੋਗਰਾਮ ਅਧੀਨ ਜ਼ਿਲ੍ਹਾ ਯੋਜਨਾ ਬੋਰਡ, ਮਾਨਸਾ ਦੁਆਰਾ ਮੰਡਲ ਇੰਜੀਨੀਅਰ, ਲਾਈਨਿੰਗ ਡਵੀਜ਼ਨ ਨੰ: 6, ਮਾਨਸਾ ਨੂੰ 12.40 ਕਰੋੜ ਰੁਪਏ ਰਿਲੀਜ਼ ਹੋ ਚੁੱਕੇ ਹਨ, ਜਿਸ ਵਿਚੋਂ 11.65 ਕਰੋੜ ਰੁਪਏ ਅੱਗੇ 732 ਵਾਟਰ ਯੂਜ਼ਰ ਐਸੋਸੀਏਸ਼ਨਾਂ ਨੂੰ ਜਾਰੀ ਕੀਤੇ ਜਾ ਚੁੱਕੇ ਹਨ। ਹੁਣ ਤੱਕ 32.923 ਕਿਲੋਮੀਟਰ ਲੰਬਾਈ ਦੇ ਖਾਲ ਮੁਰੰਮਤ ਹੋ ਚੁੱਕੇ ਹਨ ਅਤੇ ਇਸ ਕੰਮ ਤੇ 108.25 ਲੱਖ ਰੁਪਏ ਖਰਚ ਹੋ ਚੁੱਕੇ ਹਨ ਅਤੇ ਬਾਕੀ ਦੇ ਕੰਮ ਚਲ ਰਹੇ ਹਨ ਜੀ।

[ਸਿੰਚਾਈ ਮੰਤਰੀ]

ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਇਨ੍ਹਾਂ ਦਾ ਵੇਰਵਾ ਵੀ ਦੱਸਣਾ ਚਾਹੁੰਦਾ ਹਾਂ ਕਿ ਹਲਕਾ-ਵਾਈਜ਼ ਮਾਨਸਾ ਜ਼ਿਲ੍ਹੇ ਵਿਚ 10.100 ਕਿਲੋਮੀਟਰ, ਬੁਢਲਾਡਾ ਵਿਚ 11.400 ਕਿਲੋਮੀਟਰ, ਸਰਦੂਲਗੜ੍ਹ ਵਿਚ 3.890 ਕਿਲੋਮੀਟਰ ਅਤੇ ਜੋਗਾ ਵਿਚ 7.623 ਕਿਲੋਮੀਟਰ ਖਾਲ੍ਹਿਆਂ ਦੀ ਮੁਰੰਮਤ ਹੋ ਚੁੱਕੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸੁਸਾਇਟੀਆਂ ਖਾਲ੍ਹਿਆਂ ਤੇ ਪੈਸਾ ਲਗਾ ਰਹੀਆਂ ਹਨ, ਆਲਰੇਡੀ ਦੋ ਮਹੀਨਿਆਂ ਤੋਂ ਕੰਮ ਚਲ ਰਿਹਾ ਹੈ, ਉਸ ਦੇ ਵਿਚ ਜ਼ਿਲ੍ਹਾ ਮਾਨਸਾ ਵਿਚ 5 ਕਰੋੜ ਰੁਪਿਆ ਪਹਿਲਾਂ ਰਿਲੀਜ਼ ਹੋਇਆ ਸੀ, ਕਾਫੀ ਕੰਮ ਚਲ ਰਿਹਾ ਹੈ, ਪਰ ਉਹ ਵੀ ਪੈਸਾ ਰੁਕ ਗਿਆ ਸੀ ਕਿਉਂਕਿ ਇਲੈਕਸ਼ਨ ਕੋਡ ਲੱਗ ਗਿਆ ਸੀ, ਕੀ ਇਹ ਪੈਸੇ ਇਸ ਦੇ ਵਿਚ ਹੀ ਹਨ ਜਾਂ ਸੈਪਰੇਟ ਦੇ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਪੈਸਾ ਰਿਲੀਜ਼ ਹੋਇਆ ਹੈ, ਉਹ ਪੈਸੇ ਇਨ੍ਹਾਂ ਦੇ ਵਿਚ ਹੀ ਹਨ ਔਰ ਇਲੈਕਸ਼ਨ ਵੇਲੇ ਕੋਡ ਆਫ ਕੰਡਕਟ ਲਗਣ ਕਰਕੇ ਥੋੜ੍ਹਾ ਚਿਰ ਕੰਮ ਰੁਕਿਆ ਸੀ, ਹੁਣ ਕੰਮ ਫਿਰ ਚਾਲੂ ਹੋ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਜਿਹੜਾ ਇਹ ਪੈਸਾ ਜਮ੍ਹਾਂ ਹੋਇਆ ਹੈ, ਠੀਕ ਹੈ ਬਹੁਤ ਚੰਗੀ ਗੱਲ ਹੈ, ਉਹ ਪੈਸੇ ਲਗ ਰਹੇ ਹਨ। ਕੀ ਇਹ ਇਸ ਕੰਮ ਨੂੰ ਇਸੇ ਤਰ੍ਹਾਂ ਕੰਟੀਨਿਊ ਕਰਨਗੇ ਜਾਂ ਫਿਰ ਕੀ ਕੋਈ ਨਵੀਆਂ ਡਾਇਰੈਕਸ਼ਨਾਂ ਤਾਂ ਨਹੀਂ ਆਈਆਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੱਲ੍ਹ ਹੀ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੇ ਐਲਾਨ ਕੀਤਾ ਹੈ ਅਤੇ ਚਾਰ-ਪੰਜ ਦਿਨ ਪਹਿਲਾਂ ਸਾਡੇ ਕੋਲ ਇਹ ਆਰਡਰ ਆ ਚੁੱਕੇ ਹਨ, ਇਹ ਫੈਸਲਾ ਹੋ ਚੁਕਿਆ ਹੈ ਕਿ ਜਿਹੜੇ 25 ਸਾਲ ਤੋਂ ਪੁਰਾਣੇ ਖਾਲ ਹਨ ਉਹ ਨਵੇਂ ਬਣਾਉਣੇ ਹਨ, ਦੁਬਾਰਾ 9 ਇੰਚੀ ਡਿਜ਼ਾਈਨ ਨਾਲ ਅਤੇ ਜਿਹੜੇ ਚਲ ਰਹੇ ਹਨ ਜਿਥੇ ਕੰਮ ਪਹਿਲਾਂ ਹੋ ਚੁਕਿਆ ਹੈ, ਉਹ ਉਵੇਂ ਹੀ ਰਹਿਣਗੇ, ਇਸ ਬਾਰੇ ਅਸੀਂ ਅਸੈਸ ਕਰ ਰਹੇ ਹਾਂ ਔਰ ਸਾਡਾ ਖਿਆਲ ਹੈ ਕਿ ਜਦੋਂ ਇਸ ਵਿੱਚ 9 ਇੰਚੀ ਡਿਜ਼ਾਈਨ ਕਰਨਾ ਹੈ ਤਾਂ 20 ਤੋਂ 25% ਇਸਦਾ ਐਸਟੀਮੇਟ ਵਧ ਸਕਦਾ ਹੈ। ਉਹ ਅਸੀਂ ਮਾਨਯੋਗ ਮੁੱਖ ਮੰਤਰੀ ਜੀ ਕੋਲੋਂ ਲੈ ਲੈਣਾ ਹੈ।

---

## ਜ਼ਿਲ੍ਹਾ ਬਠਿੰਡਾ ਵਿਚ ਪਿੰਡ ਬਜਕ ਵਿਖੇ ਸੂਰਜੀ ਊਰਜਾ ਕੇਂਦਰ ਨੂੰ ਮੁੜ ਚਾਲੂ ਕਰਨਾ

*4. **ਸਰਦਾਰ ਮੱਖਣ ਸਿੰਘ** : ਕੀ ਗੈਰ-ਰਵਾਇਤੀ ਊਰਜਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਬਠਿੰਡਾ ਵਿਚ ਪਿੰਡ ਬਜਕ, ਵਿਖੇ ਸੂਰਜੀ ਊਰਜਾ ਕੇਂਦਰ ਨੂੰ ਮੁੜ ਚਾਲੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਨਹੀਂ ਜੀ। ਪਰੰਤੂ 50 ਕਿਲੋਵਾਟ ਸ਼ਕਤੀ ਦਾ ਇੱਕ ਸੋਲਰ ਫੋਟੋਵੋਲਟਿਕ ਗਰਿਡ ਇੰਟਰਐਕਟਿਵ ਪਾਵਰ ਸਿਸਟਮ ਸਥਾਪਿਤ ਕੀਤਾ ਗਿਆ ਹੈ ਜੋ ਸੂਰਜੀ ਸ਼ਕਤੀ ਰਾਹੀਂ ਬਿਜਲੀ ਪੈਦਾ ਕਰਦਾ ਹੈ ਅਤੇ ਉਸਨੂੰ ਪੰਜਾਬ ਰਾਜ ਬਿਜਲੀ ਬੋਰਡ ਦੇ ਪਿੰਡ ਪੱਧਰੀ ਗਰਿਡ ਵਿੱਚ ਭੇਜ ਰਿਹਾ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਨਾ ਹੀ ਮੰਤਰੀ ਜੀ ਨੂੰ ਅਤੇ ਨਾ ਹੀ ਮੰਤਰੀ ਜੀ ਦੇ ਮਹਿਕਮੇ ਨੂੰ ਹੀ ਮੇਰੇ ਸਵਾਲ ਦੀ ਸਮਝ ਆਈ ਹੈ। ਮੈਂ ਪੜ੍ਹ ਕੇ ਸਵਾਲ ਦੁਬਾਰਾ ਸੁਣਾ ਦੇਵਾਂ ਤਾਂ ਕਿ ਇਨ੍ਹਾਂ ਨੂੰ ਅਤੇ ਹਾਊਸ ਨੂੰ ਦੁਬਾਰਾ ਪਤਾ ਲੱਗ ਜਾਵੇ।

> "ਕੀ ਗੈਰ-ਰਵਾਇਤੀ ਊਰਜਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਬਠਿੰਡਾ ਵਿੱਚ ਪਿੰਡ ਬਜਕ, ਵਿਖੇ ਸੂਰਜੀ ਊਰਜਾ ਕੇਂਦਰ ਨੂੰ ਮੁੜ ਚਾਲੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ ?"

ਮੈਂ ਕਹਿੰਦਾ ਹਾਂ ਕਿ ਉਥੇ ਸੂਰਜੀ ਊਰਜਾ ਕੇਂਦਰ ਲੱਗਿਆ ਹੋਇਆ ਹੈ ਉਸ ਤੋਂ ਮੈਂ ਮੁਨਕਰ ਨਹੀਂ ਹਾਂ, ਪਰ ਇਹ ਕਹਿੰਦੇ ਹਨ ਕਿ ਬੰਦ ਪਿਆ ਹੈ। ਮੇਰਾ ਸਵਾਲ ਇਹ ਹੈ ਕਿ ਉਸ ਬੰਦ ਪਏ ਸੂਰਜੀ ਊਰਜਾ ਕੇਂਦਰ ਨੂੰ ਦੁਬਾਰਾ ਚਾਲੂ ਕੀਤਾ ਜਾ ਰਿਹਾ ਹੈ ? ਇਨ੍ਹਾਂ ਦਾ ਜਵਾਬ ਹੈ ਨਹੀਂ ਜੀ।

**ਮੰਤਰੀ** : ਸਪੀਕਰ ਸਾਹਿਬ, ਸਤਿਕਾਰਯੋਗ ਐਮ.ਐਲ.ਏ. ਸਾਹਿਬ ਹੈ ਤਾਂ ਬੜੇ ਅਜ਼ੀਜ਼ ਪਰ ਉਨ੍ਹਾਂ ਦੇ ਸਵਾਲ ਵਿੱਚ ਥੋੜ੍ਹੀ ਗਲਤੀ ਹੈ, ਜਿਹੜਾ ਸੋਲਰ ਐਨਰਜੀ ਸੈਂਟਰ ਹੈ, ਪਹਿਲੀ ਗੱਲ ਤਾਂ ਇਥੇ ਬਣਿਆ ਹੀ ਨਹੀਂ, ਇੱਥੇ ਬਣਿਆ ਹੈ ਸੋਲਰ ਫੋਟੋਵਾਲਟਿਕ ਗਰਿਡ ਇਸਦੇ ਵਿੱਚ ਅਤੇ ਸੋਲਰ ਐਨਰਜੀ ਸੈਂਟਰ ਵਿੱਚ ਇੱਕ ਫਰਕ ਹੈ, ਇਕੋ ਹੀ ਸੋਲਰ ਐਨਰਜੀ ਸੈਂਟਰ ਚਲ ਰਿਹਾ ਹੈ ਸਾਡੇ ਦੇਸ਼ ਵਿੱਚ, ਉਹ ਦਿੱਲੀ ਦੇ ਨੇੜੇ ਚਲ ਰਿਹਾ ਹੈ ਅਤੇ ਉਸ ਤੇ ਕਰੋੜਾਂ ਰੁਪਏ ਦਾ ਖਰਚਾ ਆਉਂਦਾ ਹੈ। ਸੋਲਰ ਐਨਰਜੀ ਸੈਂਟਰ ਦਾ ਮਤਲਬ ਹੁੰਦਾ ਹੈ ਕਿ ਉਸ ਵਿੱਚ ਇੱਕ ਆਰ.ਐਂਡ.ਡੀ. ਸੈਂਟਰ ਹੁੰਦਾ ਹੈ, ਕਈ ਟੈਸਟਿੰਗ ਫੈਸਿਲਟੀਆਂ ਹੁੰਦੀਆਂ ਹਨ, ਕੋਈ ਸਟਾਫ ਟਰੇਨਿੰਗ ਦੀ ਫੈਸਿਲਟੀ ਹੁੰਦੀ ਹੈ ਅਤੇ ਉਹ ਸਿਰਫ ਗੌਰਮਿੰਟ ਆਫ਼ ਇੰਡੀਆ ਹੀ ਚਲਾ ਰਹੀ ਹੈ, ਉਹ ਦਿੱਲੀ ਦੇ ਨੇੜੇ ਹੈ, ਜੇ ਐਮ.ਐਲ.ਏ. ਸਾਹਿਬ ਵੇਖਣਾ ਚਾਹੁੰਦੇ ਹਨ ਤਾਂ ਉਥੇ ਇਹ ਵੇਖ ਸਕਦੇ ਹਨ।

**ਮਾਨਯੋਗ ਸਪੀਕਰ** : ਇਨ੍ਹਾਂ ਦਾ ਕਿਵੇਂ ਸਰਦਾ ਹੈ, ਗੱਲ ਤਾਂ ਇੰਨੀ ਕੁ ਹੀ ਹੈ।

**ਮੰਤਰੀ** : ਜਿਹੜਾ ਇਹ ਫੋਟੋਵਾਲਟਿਕ ਗਰਿਡ ਹੈ, ਮੈਂ ਇਸ ਦਾ ਤਦ ਹੀ ਮਤਲਬ ਸਮਝਾ ਰਿਹਾ ਹਾਂ ਜੀ। ਇਹ 50 ਕਿਲੋਵਾਟ ਬਿਜਲੀ ਹਰ ਰੋਜ਼ ਪੰਜਾਬ ਰਾਜ ਬਿਜਲੀ ਬੋਰਡ ਨੂੰ ਸਪਲਾਈ ਦਿੰਦਾ ਹੈ। ਜਿਹੜਾ 1999 ਵਿਚ ਕਮਿਸ਼ਨ ਹੋਇਆ। ਇਸ ਦਾ ਕੰਮ ਪਿੰਡ ਨੂੰ ਬੱਤੀ ਦੇਣਾ ਨਹੀਂ ਹੈ। ਇਸ ਪਲਾਂਟ ਦਾ ਸਿਰਫ ਕੰਮ ਹੈ ਪੰਜਾਬ ਰਾਜ ਬਿਜਲੀ ਬੋਰਡ ਨੂੰ ਬੱਤੀ ਸਪਲਾਈ ਕਰਨਾ। 1999 ਤੋਂ ਸੈਂਕਸ਼ਨ ਹੋ ਕੇ ਅੱਜ ਤੱਕ 3,57,584 ਕਿਲੋਵਾਟ ਬਿਜਲੀ ਇਸ ਨੇ ਪੰਜਾਬ ਰਾਜ ਬਿਜਲੀ ਬੋਰਡ ਨੂੰ ਸਪਲਾਈ ਕੀਤੀ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਇਹ ਗੁਜ਼ਾਰਿਸ਼ ਕਰਦਾ ਹਾਂ ਕਿਸੇ ਪੰਜਾਬੀ ਵਿੱਚ ਬੜੀ ਸਪਸ਼ਟ ਗੱਲ ਦੱਸੀ ਹੈ ਪਰ ਮੰਤਰੀ ਜੀ ਦੀ ਤਾਂ ਉਹ ਗੱਲ ਹੈ "ਤਾਲੋਂ ਖੁੰਜੀ ਆਲ ਪਤਾਲ ਕਰੇ" ਮੈਂ ਬਕਾਇਦਾ ਲਿਖਿਆ ਹੈ ਕਿ ਪਿੰਡ ਬਜਕ ਵਿਖੇ ਜਿਹੜਾ ਸੂਰਜੀ ਊਰਜਾ ਕੇਂਦਰ ਬੰਦ ਪਿਆ ਹੈ ਉਸ ਨੂੰ ਕਦੋਂ ਚਾਲੂ ਕੀਤਾ ਜਾਵੇਗਾ, ਮੈਂ ਦਿੱਲੀ ਵਾਲੇ ਦੀ ਕੋਈ ਗੱਲ ਹੀ ਨਹੀਂ ਕੀਤੀ। ਬਜਕ, ਜ਼ਿਲ੍ਹਾ ਬਠਿੰਡਾ ਦੇ ਪਿੰਡ ਵਿੱਚ ਜਿਹੜਾ ਸਥਾਪਿਤ ਹੈ। ਉਸ ਦੇ ਨਾਂ ਵਿੱਚ ਟੈਕਨੀਕਲ ਕੋਈ ਬਦਲੀ ਕਰਕੇ ਇਹ ਦਿੱਲੀ ਦਾ ਪਾਠ ਪੜ੍ਹਨ ਲੱਗ ਪਏ ਹਨ। ਉਸ ਦੀ ਗੱਲ ਦੱਸੋ, ਬਜਕ ਦੀ।

**ਮਾਨਯੋਗ ਸਪੀਕਰ** : ਮੰਤਰੀ ਜੀ, ਉਹ ਬੰਦ ਪਿਆ ਹੈ ਉਸਨੂੰ ਚਲਾਉਣਾ ਹੈ ਕਿ ਨਹੀਂ ਚਲਾਉਣਾ, ਇੱਕ ਲਫਜ਼ ਦੀ ਗੱਲ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਵਾਰ-ਵਾਰ ਗੁਜਾਰਿਸ਼ ਕਰ ਰਿਹਾ ਹਾਂ ਕਿ ਜਿਹੜਾ ਉਥੇ ਗਰਿਡ ਹੈ, ਉਹ ਫੋਟੋ ਸੋਲਰ ਵਾਲਟਿਕ ਗਰਿਡ ਹੈ ਅਤੇ ਉਹ 1999 ਤੋਂ ਚਲ ਰਿਹਾ ਹੈ, ਉਹ ਬੰਦ ਨਹੀਂ ਪਿਆ ਹੈ ਅਤੇ ਉਸਦਾ ਕੰਮ ਹੈ ਪੀ.ਐਸ.ਈ.ਬੀ. ਨੂੰ ਬੱਤੀ ਦੇਣਾ ਹੈ। ਉਹ ਕੰਮ ਆਲਰੇਡੀ ਕਰ ਰਿਹਾ ਹੈ। ਉਹ ਬੰਦ ਨਹੀਂ ਹੈ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਕੁਦਰਤੀ ਸੋਮਿਆਂ ਤੋਂ ਊਰਜਾ ਪ੍ਰਾਪਤ ਕਰਨ ਲਈ ਕਾਫੀ ਸਾਰੇ ਪਿੰਡਾਂ ਵਿਚ ਸੋਲਰ ਸਿਸਟਮ ਚਲਾਏ ਜਾ ਰਹੇ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਬਾਕੀ ਰਹਿੰਦੇ ਪਿੰਡਾਂ ਵਿਚ ਵੀ ਇਹ ਸਿਸਟਮ ਚਲਾਉਣਗੇ ? ਇਸ ਤੋਂ ਇਲਾਵਾ, ਮੇਰੇ ਹਲਕੇ ਵਿਚ ਇਕ ਕੌੜ ਪਿੰਡ ਹੈ, ਉਥੇ ਇਹ ਸੋਲਰ ਸਿਸਟਮ ਬੰਦ ਪਿਆ ਹੈ। ਕੀ ਮੰਤਰੀ ਜੀ ਉਸ ਨੂੰ ਵੀ ਚਲਾਉਣ ਦਾ ਉਪਰਾਲਾ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਸਵਾਲ ਇਨ੍ਹਾਂ ਨੇ ਕੀਤਾ ਹੈ, ਇਸ ਦਾ ਜਵਾਬ ਮੈਂ ਪਤਾ ਕਰਕੇ ਹੀ ਦੇ ਸਕਦਾ ਹਾਂ ਕਿ ਉਸ ਦੀ ਮੌਜੂਦਾ ਸਥਿਤੀ ਕੀ ਹੈ ?

**ਮਾਨਯੋਗ ਸਪੀਕਰ** : ਸ਼ੇਰ ਸਿੰਘ ਜੀ, ਇਸ ਦੇ ਵਾਸਤੇ ਤੁਸੀਂ ਸੈਪਰੇਟ ਸਵਾਲ ਦੇ ਦਿਓ।

---

## ਬੁੱਢੇ-ਨਾਲੇ ਵਿਚ ਉਦਯੋਗਿਕ ਰਹਿੰਦ-ਖੂੰਹਦ ਦਾ ਨਿਕਾਸ

*23. **ਸਰਦਾਰ ਸੁਖਪਾਲ ਸਿੰਘ** : ਕੀ ਵਾਤਾਵਰਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੁੱਢਾ-ਨਾਲਾ ਅਤੇ ਅਜਿਹੇ ਹੋਰ ਨਾਲੇ ਜਿਹੜੇ ਰਾਜ ਵਿਚ ਦਰਿਆਵਾਂ ਦੇ ਪਾਣੀ ਨੂੰ ਦੂਸ਼ਿਤ ਕਰਦੇ ਹਨ, ਉਨ੍ਹਾਂ ਵਿਚ ਉਦਯੋਗਿਕ ਰਹਿੰਦ-ਖੂੰਹਦ ਦੇ ਨਿਕਾਸ ਨੂੰ ਰੋਕਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਹਾਂ ਜੀ। ਬੁੱਢਾ-ਨਾਲਾ ਅਤੇ ਹੋਲੀ ਬੇਈਂ ਵਿਚ ਸੋਧਕ ਜਾਂ ਅਣਸੋਧਕ ਪਾਣੀ ਸੁੱਟਣ ਦੀ ਮਨਾਹੀ ਦੀ ਤਜਵੀਜ਼ ਹੈ। ਬਾਕੀ ਨਾਲੇ ਅਤੇ ਡਰੇਨਾਂ ਵਿਚ ਸੋਧੇ ਹੋਏ ਪਾਣੀ ਨੂੰ ਸਮਰਥ ਅਧਿਕਾਰੀ ਦੀ ਮਨਜ਼ੂਰੀ ਉਪਰੰਤ ਹੀ ਸੁੱਟਿਆ ਜਾ ਸਕਦਾ ਹੈ। ਵੇਰਵੇ ਅਨੁਲੱਗ 'ੳ' ਅਨੁਸਾਰ ਹਨ ਜੀ।

## ਅਨੁਲੱਗ 'ੳ'

ਰਾਜ ਸਰਕਾਰ ਵੱਲੋਂ ਪ੍ਰਦੂਸ਼ਿਤ ਬੁੱਢਾ-ਨਾਲਾ ਅਤੇ ਪਵਿੱਤਰ ਬੇਈਂ ਨੂੰ ਸਾਫ਼ ਕਰਨ ਲਈ ਹੇਠ ਦਰਸਾਏ ਕਦਮ ਚੁੱਕੇ ਹਨ :—

(1) ਬੁੱਢੇ-ਨਾਲੇ ਨੂੰ ਸਾਫ਼ ਕਰਨ ਹਿੱਤ ਸਰਕਾਰ ਵੱਲੋਂ ਸ਼੍ਰੀ ਪੀ.ਰਾਮ., ਆਈ.ਏ.ਐਸ., ਪ੍ਰਮੁੱਖ ਸਕੱਤਰ, ਤਕਨੀਕੀ ਸਿਖਿਆ ਤੇ ਉਦਯੋਗਿਕ ਸਿਖਲਾਈ ਅਧੀਨ ਇੱਕ ਉੱਚ ਪੱਧਰੀ ਤਾਲਮੇਲ ਕਮੇਟੀ ਸਥਾਪਿਤ ਕੀਤੀ ਹੈ। ਕਮੇਟੀ ਵਿੱਚ ਸਬੰਧਤ ਵਿਭਾਗ ਜਿਵੇਂ ਕਿ ਪੇਂਡੂ ਵਿਕਾਸ ਅਤੇ ਪੰਚਾਇਤ, ਵਾਟਰ ਸਪਲਾਈ ਐਂਡ ਸੈਨੀਟੇਸ਼ਨ, ਸਿੰਚਾਈ, ਜੰਗਲਾਤ, ਮਿਊਂਸਿਪਲ ਕਾਰਪੋਰੇਸ਼ਨ, ਲੁਧਿਆਣਾ, ਡਿਪਟੀ ਕਮਿਸ਼ਨਰ, ਲੁਧਿਆਣਾ, ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ, ਪੰਜਾਬ ਵਾਟਰ ਸਪਲਾਈ ਐਂਡ ਸੀਵਰੇਜ਼ ਬੋਰਡ, ਪੰਜਾਬ ਸਮਾਲ ਇੰਡਸਟ੍ਰੀਜ਼ ਐਂਡ ਐਕਸਪੋਰਟ ਕਾਰਪੋਰੇਸ਼ਨ, ਪੰਜਾਬ ਸਟੇਟ ਕੌਂਸਿਲ ਫਾਰ ਸਾਇੰਸ ਐਂਡ ਟੈਕਨਾਲੋਜੀ ਅਤੇ ਪੰਜਾਬ ਊਰਜਾ ਵਿਕਾਸ ਏਜੰਸੀ ਆਦਿ ਸ਼ਾਮਲ ਹਨ। ਇਸ ਤਰ੍ਹਾਂ ਪਵਿੱਤਰ ਬੇਈਂ ਨੂੰ ਸਾਫ਼ ਕਰਨ ਲਈ ਵੀ ਇੱਕ ਉੱਚ ਪੱਧਰੀ ਕਮੇਟੀ ਬਣਾਈ ਗਈ ਹੈ।

ਬੁੱਢੇ ਨਾਲੇ ਨੂੰ ਸਾਫ਼ ਕਰਨ ਲਈ ਗਠਿਤ ਕਮੇਟੀ ਵੱਲੋਂ ਪਹਿਲਾਂ ਹੀ ਬੁੱਢਾ ਨਾਲਾ ਵਿੱਚ ਸੋਧਿਆ/ਅਣਸੋਧਿਆ ਉਦਯੋਗਿਕ/ਘਰੇਲੂ ਗੰਦਾ ਪਾਣੀ ਪਾਉਣ ਤੋਂ ਰੋਕਣ ਲਈ ਫੈਸਲਾ ਕੀਤਾ ਗਿਆ ਹੈ। ਇਸ ਮੰਤਵ ਲਈ ਕਮੇਟੀ ਵੱਲੋਂ ਗੰਦੇ ਪਾਣੀ ਨੂੰ ਉਚਿੱਤ ਢੰਗ ਨਾਲ ਸੋਧਣ ਉਪਰੰਤ ਮੁੜ ਵਰਤਣ ਜਾਂ ਸਾਫ਼ ਕੀਤੇ ਪਾਣੀ ਨੂੰ ਜ਼ਮੀਨ ਦੀ ਸਿੰਚਾਈ ਲਈ ਵਰਤਣ ਸਬੰਧੀ ਹਦਾਇਤ ਕੀਤੀ ਗਈ ਹੈ।

(2) ਲੁਧਿਆਣੇ ਦੇ ਉਦਯੋਗਾਂ, ਜਿਨ੍ਹਾਂ ਨੇ ਗੰਦਾ ਪਾਣੀ ਸੋਧਕ ਪਲਾਂਟ (ਈ.ਟੀ.ਪੀ.) ਨਹੀਂ ਲਗਾਏ, ਨੂੰ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਵੱਲੋਂ ਵਾਟਰ (ਪ੍ਰੀਵੈਨਸ਼ਨ ਐਂਡ ਕੰਟਰੋਲ ਆਫ ਪੋਲਿਊਸ਼ਨ) ਐਕਟ, 1974 ਦੀ ਧਾਰਾ 33-ਏ ਅਧੀਨ ਅਣਸੋਧਿਆ ਪਾਣੀ ਬੁੱਢਾ ਨਾਲਾ ਵਿੱਚ ਛੱਡਣ ਤੋਂ ਰੋਕਣ ਲਈ ਹਦਾਇਤਾਂ ਜਾਰੀ ਕੀਤੀਆਂ ਜਾ ਰਹੀਆਂ ਹਨ।

(3) ਬੁੱਢੇ ਨਾਲੇ ਦੇ ਪ੍ਰਦੂਸ਼ਣ ਸਬੰਧੀ ਮਾਨਯੋਗ ਹਾਈ ਕੋਰਟ ਵਿੱਚ ਸਿਵਲ ਰਿੱਟ ਪਟੀਸ਼ਨ ਨੰਬਰ 13881 ਆਫ਼ 2006—ਕੋਰਟ ਆਨ ਇਟਸ ਓਨ ਮੋਸ਼ਨ ਬਨਾਮ ਸਟੇਟ ਰਾਹੀਂ ਅਦਾਲਤ ਵੱਲੋਂ ਆਪਣੇ ਆਪ ਨੋਟਿਸ ਲਿਆ ਗਿਆ ਹੈ ਅਤੇ ਸਿਵਲ ਰਿੱਟ ਪਟੀਸ਼ਨ ਨੰਬਰ 1280 ਆਫ 2007—ਪਰਮਾਨੰਦ ਅਤੇ ਇੱਕ ਹੋਰ ਬਨਾਮ ਭਾਰਤ ਸਰਕਾਰ ਅਤੇ ਹੋਰ ਰਾਹੀਂ ਇਹ ਵਿਸ਼ਾ ਲੋਕ ਹਿੱਤ ਮੁਕੱਦਮੇਬਾਜ਼ੀ (ਪੀ.ਆਈ.ਐਲ.) ਦਾ ਵਿਸ਼ਾ ਵੀ ਹੈ। ਮਾਨਯੋਗ ਅਦਾਲਤ ਵੱਲੋਂ ਮਿਤੀ 29 ਜਨਵਰੀ, 2007 ਨੂੰ ਜਾਰੀ ਅੰਤਰਿਮ ਹੁਕਮ ਰਾਹੀਂ ਸਪੱਸ਼ਟ ਕੀਤਾ ਹੈ ਕਿ ਬੁੱਢੇ ਨਾਲੇ ਵਿੱਚ ਅਣਸੋਧਿਆ ਗੰਦਾ ਪਾਣੀ ਪਾਉਣਾ ਤੁਰੰਤ ਬੰਦ ਕੀਤਾ ਜਾਵੇ ਅਤੇ

[ਵਾਤਾਵਰਣ ਮੰਤਰੀ]

ਅਧਿਕਾਰੀਆਂ ਨੂੰ ਇਹ ਹਦਾਇਤ ਕੀਤੀ ਗਈ ਹੈ ਕਿ ਅੱਗੇ ਤੋਂ ਅਣਸੋਧਿਆ ਉਦਯੋਗਿਕ ਗੰਦਾ ਪਾਣੀ ਬੁੱਢੇ ਨਾਲੇ ਵਿੱਚ ਪਾਉਣ ਤੋਂ ਬੰਦ ਕੀਤਾ ਜਾਵੇ। ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਮਿਤੀ 28 ਫਰਵਰੀ, 2007 ਨੂੰ ਮੁੱਖ ਸਕੱਤਰ ਨੂੰ ਹਦਾਇਤ ਕੀਤੀ ਗਈ ਹੈ ਕਿ ਉਹ ਪੀ.ਰਾਮ ਕਮੇਟੀ ਦੀਆਂ ਸ਼ਿਫਾਰਿਸ਼ਾਂ ਲਾਗੂ ਕਰਨਾ ਯਕੀਨੀ ਬਨਾਉਣ ਅਤੇ ਮਾਮਲੇ ਸਬੰਧੀ ਨਿਯਮਿਤ ਮੀਟਿੰਗਾਂ ਕਰਕੇ ਰਿਵਿਊ ਕੀਤਾ ਜਾਵੇ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਦਰਿਆਵਾਂ ਦੇ ਪਾਣੀ ਵਿਚ ਹੋ ਰਹੇ ਪ੍ਰਦੂਸ਼ਣ ਨੂੰ ਰੋਕਣ ਵਾਸਤੇ ਅਤੇ ਉਨ੍ਹਾਂ ਦੀ ਸਫਾਈ ਕਰਨ ਵਾਸਤੇ ਹੁਣ ਤੱਕ ਕਿੰਨਾ ਪੈਸਾ ਖਰਚ ਕੀਤਾ ਗਿਆ ਹੈ?

**ਮੰਤਰੀ** : ਸਪੀਕਰ ਸਾਹਿਬ, ਕਿਉਂਕਿ ਸਾਰਾ ਗੰਦ ਬੁੱਢੇ ਦਰਿਆ ਅਤੇ ਬੇਈਂ ਵਿਚ ਪੈ ਰਿਹਾ ਸੀ, ਇਸ ਕਰਕੇ ਇਸ ਨੂੰ ਰੋਕਣ ਵਾਸਤੇ ਸਤਲੁਜ ਐਕਸ਼ਨ ਪਲੈਨ ਤਹਿਤ ਗੌਰਮੈਂਟ ਆਫ ਇੰਡੀਆ ਵੱਲੋਂ 229 ਕਰੋੜ ਰੁਪਿਆ 1995 ਵਿਚ ਆਇਆ ਸੀ। ਇਸ ਦੇ ਵਾਸਤੇ ਇਕ ਪੀ.ਰਾਮ ਕਮੇਟੀ ਵੀ ਬਣਾਈ ਗਈ ਹੈ। ਉਹ ਕਮੇਟੀ ਆਪਣੇ ਸੁਜੈਸ਼ਨਜ਼ ਦੇ ਰਹੀ ਹੈ ਜੋ ਕਿ ਅੰਡਰ ਕੰਸਿਡਰੇਸ਼ਨ ਹਨ। ਜਿਵੇਂ ਹੀ ਇਹ ਪ੍ਰਪੋਜ਼ਲ ਪੂਰੀ ਹੋ ਜਾਵੇਗੀ, ਇਨ੍ਹਾਂ ਨੂੰ ਇਨਫਾਰਮ ਕਰ ਦਿੱਤਾ ਜਾਵੇਗਾ।

**ਸਰਦਾਰ ਸੁਖਪਾਲ ਸਿੰਘ** : ਸਪੀਕਰ ਸਾਹਿਬ, ਇਹ ਜਿਹੜਾ ਪ੍ਰਦੂਸ਼ਤ ਪਾਣੀ ਬੁੱਢੇ ਨਾਲੇ ਵਿਚ ਪੈਂਦਾ ਹੈ, ਜ਼ਿਮੀਂਦਾਰ ਐਗਰੀਕਲਚਰ ਪਰਪਜ਼ ਵਾਸਤੇ ਇਹੀ ਗੰਦਾ ਪਾਣੀ ਯੂਜ਼ ਕਰਦੇ ਹਨ ਅਤੇ ਇਸ ਪਾਣੀ ਨਾਲ ਤਿਆਰ ਹੋਈਆਂ ਜਿਹੜੀਆਂ ਸਬਜ਼ੀਆਂ ਲੋਕੀਂ ਖਾਂਦੇ ਹਨ, ਉਨ੍ਹਾਂ ਨਾਲ ਕਾਫੀ ਸਾਰੇ ਲੋਕਾਂ ਨੂੰ ਨੁਕਸਾਨ ਹੋ ਰਿਹਾ ਹੈ। ਇਸ ਤਰੀਕੇ ਨਾਲ ਇਹ ਜਿਹੜਾ ਗੰਦਾ ਪਾਣੀ ਇਸਤੇਮਾਲ ਹੋ ਰਿਹਾ ਹੈ, ਉਸ ਨੂੰ ਰੋਕਣ ਵਾਸਤੇ ਕੀ ਉਪਰਾਲਾ ਕੀਤਾ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਕਿਸੇ ਤਰ੍ਹਾਂ ਨਾਲ ਵੀ ਇਹ ਪਾਣੀ ਨਾਲਿਆਂ ਵਿਚ ਡਿਸਚਾਰਜ ਨਹੀਂ ਹੋਣ ਦਿਆਂਗੇ, ਭਾਵੇਂ ਉਹ ਪਾਣੀ ਟਰੀਟਡ ਹੈ ਜਾਂ ਅਨਟਰੀਟਡ ਹੈ। ਮੈਂ ਪਹਿਲਾਂ ਵੀ ਗੱਲ ਕੀਤੀ ਹੈ, ਸਾਡੀ ਪ੍ਰਪੋਜ਼ਲ ਹੈ ਕਿ ਬੁੱਢੇ ਨਾਲੇ ਵਿਚ ਅਸੀਂ ਇਹ ਗੰਦਾ ਪਾਣੀ ਡਿਸਚਾਰਜ ਨਹੀਂ ਹੋਣ ਦਿਆਂਗੇ। ਜਦੋਂ ਅਸੀਂ ਇਹ ਟਰੀਟਡ ਜਾਂ ਅਨਟਰੀਟਡ ਪਾਣੀ ਨਾਲਿਆਂ ਵਿਚ ਡਿਸਚਾਰਜ ਹੀ ਨਹੀਂ ਹੋਣ ਦੇਣਾ ਤਾਂ ਫਿਰ ਸਾਰੀ ਗੱਲ ਮੁੱਕ ਜਾਂਦੀ ਹੈ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਇਹ ਜਿਹੜਾ ਅਨਟਰੀਟਡ ਵਾਟਰ ਦਰਿਆਵਾਂ ਅਤੇ ਨਾਲਿਆਂ ਵਿਚ ਫੈਕਟਰੀਆਂ ਰਾਹੀਂ ਸੁੱਟਿਆ ਜਾ ਰਿਹਾ ਹੈ, ਇਸ ਨਾਲ ਬਹੁਤ ਜ਼ਹਿਰੀਲਾ ਪਾਣੀ ਧਰਤੀ ਵਿਚ ਜਾ ਰਿਹਾ ਹੈ ਜਿਸ ਨਾਲ ਲੋਕਾਂ ਦੀ ਸਿਹਤ ਬਹੁਤ ਖਰਾਬ ਹੋ ਰਹੀ ਹੈ। ਮੇਰੇ ਇਲਾਕੇ ਵਿਚ ਸਤਲੁਜ ਦਰਿਆ ਲੰਘਦਾ ਹੈ। ਜਿਹੜਾ ਫੈਕਟਰੀਆਂ ਦਾ ਅਨਟਰੀਟਡ ਪਾਣੀ ਹੈ, ਉਹ ਦਰਿਆ ਵਿਚ ਪੈ ਕੇ ਸਾਡੇ ਇਲਾਕੇ ਵਿਚ ਜਾਮ ਹੋ ਜਾਂਦਾ ਹੈ। ਉਥੇ ਇਕ ਸੁਲੇਮਾਨ ਕੀ ਹੈੱਡ ਹੈ, ਉਥੇ ਸਾਰਾ ਗੰਦਾ ਪਾਣੀ ਇਕੱਠਾ ਹੋ ਜਾਂਦਾ ਹੈ। ਹੈਡ

ਪੰਪਾਂ ਵਿਚ ਲੋਕਾਂ ਦਾ ਪੀਣ ਵਾਲਾ ਪਾਣੀ ਪ੍ਰਦੂਸ਼ਤ ਹੋ ਚੁੱਕਾ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਨੂੰ ਰੋਕਣ ਵਾਸਤੇ ਇਹ ਕੀ ਉਪਰਾਲੇ ਕਰਨਗੇ।

**ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਅਨਟਰੀਟਡ ਵਾਟਰ ਕਿਸੇ ਵੀ ਨਾਲੇ ਜਾਂ ਰਿਵੂਲੈਟ ਵਿਚ ਅਲਾਓ ਨਹੀਂ ਕੀਤਾ ਜਾਵੇਗਾ। ਜੇ ਕੋਈ ਅਜਿਹੀ ਫੈਕਟਰੀ ਹੈ ਜਿਹੜੀ ਦਰਿਆ ਦੇ ਪਾਣੀ ਨੂੰ ਪ੍ਰਦੂਸ਼ਤ ਕਰਨ ਦਾ ਕੰਮ ਕਰ ਰਹੀ ਹੈ, ਉਸ ਬਾਰੇ ਇਹ ਸਾਨੂੰ ਦੱਸ ਦੇਣ। ਅਸੀਂ ਉਸ ਦੇ ਖਿਲਾਫ਼ ਐਕਸ਼ਨ ਲਵਾਂਗੇ।

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ, ਸ਼ੇਰ ਸਿੰਘ ਜੀ।

(ਇਸ ਵੇਲੇ ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਸਰਦਾਰ ਸੁਖਪਾਲ ਸਿੰਘ ਤੋਂ ਇਲਾਵਾ ਸਰਕਾਰੀ ਬੈਂਚਾਂ ਦੇ ਕੁਝ ਮੈਂਬਰ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

ਇਸ ਸਵਾਲ ਤੇ ਕਾਫੀ ਸਪਲੀਮੈਂਟਰੀ ਹੋ ਗਏ ਹਨ। ਅਗਲਾ ਸਵਾਲ।

---

## ਸਰਹੱਦੀ-ਖੇਤਰਾਂ ਦੇ ਕਿਸਾਨਾਂ ਨੂੰ ਮੁਆਵਜ਼ੇ ਦੀ ਅਦਾਇਗੀ ਮੁੜ ਸ਼ੁਰੂ ਕਰਨੀ

*29. **ਸਰਦਾਰ ਸ਼ੇਰ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਿੰਦ-ਪਾਕਿ ਸਰਹੱਦ ਤੇ ਲਗਾਈ ਗਈ ਕੰਡਿਆਲੀ ਤਾਰ ਤੋਂ ਪਾਰ ਪੈਂਦੀ ਜ਼ਮੀਨ ਲਈ ਕਿਸਾਨਾਂ ਨੂੰ ਪਿਛਲੇ ਪੰਜ ਸਾਲਾਂ ਤੋਂ ਮੁਆਵਜ਼ੇ ਦੀ ਅਦਾਇਗੀ ਨਹੀਂ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਮੁਆਵਜ਼ੇ ਦੀ ਅਦਾਇਗੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ** : ਨਹੀਂ ਜੀ। ਪਿਛਲੇ ਪੰਜ ਸਾਲ ਵਿਚੋਂ ਕੇਵਲ ਸਾਲ 2003-04 ਦੌਰਾਨ ਕੰਡਿਆਲੀ ਤਾਰ ਅਤੇ ਅੰਤਰ-ਰਾਸ਼ਟਰੀ ਸਰਹੱਦ ਦੇ ਦਰਮਿਆਨ ਪੈਂਦੀ ਜ਼ਮੀਨ ਤੇ ਖੇਤੀਬਾੜੀ ਕਰਨ ਵਿੱਚ ਆਉਂਦੀਆਂ ਔਕੜਾਂ ਦੇ ਕਾਰਨ ਕਿਸਾਨਾਂ ਨੂੰ ਮੁਆਵਜ਼ਾ ਦਿੱਤਾ ਗਿਆ ਸੀ। ਇਨ੍ਹਾਂ ਗਤੀਵਿਧੀਆਂ ਉੱਤੇ ਲੱਗੀਆਂ ਪਾਬੰਦੀਆਂ ਕਾਰਨ ਮੁਆਵਜ਼ਾ ਦੇਣ ਦਾ ਮਾਮਲਾ ਹੁਣ ਭਾਰਤ ਸਰਕਾਰ ਨਾਲ ਚਲਾਇਆ ਜਾ ਚੁੱਕਾ ਹੈ।

ਇਸ ਤੋਂ ਇਲਾਵਾ ਜਿਨ੍ਹਾਂ ਕਿਸਾਨਾਂ ਦੀਆਂ ਜ਼ਮੀਨਾਂ ਮਿਲਟਰੀ ਅਥਾਰਟੀਜ਼ ਦੇ ਕਬਜ਼ੇ ਅਧੀਨ ਰਹੀਆਂ ਹਨ ਉਨ੍ਹਾਂ ਨੂੰ ਰਬੀ 2002 ਤੋਂ ਰਬੀ, 2004 ਦੀਆਂ ਫਸਲਾਂ ਦਾ ਮੁਆਵਜ਼ਾ ਦਿੱਤਾ ਗਿਆ ਹੈ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੰਤਰੀ ਜੀ ਤੋਂ ਕੇਵਲ ਇਹੀ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਸਾਲ 2004 ਤੋਂ ਲੈ ਕੇ ਸਾਲ 2007 ਤੱਕ ਜਿਨ੍ਹਾਂ ਲੋਕਾਂ ਨੂੰ, ਕਾਸ਼ਤਕਾਰਾਂ ਨੂੰ ਕੰਡਿਆਲੀ ਤਾਰ ਤੋਂ ਪਾਰ ਮੁਆਵਜ਼ਾ ਦਿੱਤਾ ਜਾਂਦਾ ਸੀ ਪਰ ਕਾਂਗਰਸ ਸਰਕਾਰ ਦੇ ਆਉਣ ਤੇ ਉਹ ਉਨ੍ਹਾਂ ਨੂੰ ਦੇਣਾ ਬੰਦ ਕਰ ਦਿੱਤਾ। ਸਾਲ 1997 ਤੋਂ ਲੈ ਕੇ 2002 ਤੱਕ ਮੁਆਵਜ਼ਾ ਦਿੱਤਾ ਗਿਆ ਸੀ ਪਰ ਉਹ ਹੁਣ ਪਿਛਲੇ ਪੰਜ ਸਾਲਾਂ ਤੋਂ ਬੰਦ ਪਿਆ ਹੈ। ਕੀ ਇਹ ਮੁਆਵਜ਼ਾ ਉਨ੍ਹਾਂ ਕਾਸ਼ਤਕਾਰਾਂ ਨੂੰ ਜਿਹੜੇ ਕੰਡਿਆਲੀ ਤਾਰ ਤੋਂ ਪਾਰ ਜਾ ਕੇ ਆਪਣੀਆਂ ਜ਼ਮੀਨਾਂ ਕਾਸ਼ਤ ਕਰਦੇ ਹਨ, ਨੂੰ ਦੁਬਾਰਾ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਵੱਲੋਂ ਮਿਤੀ 8 ਅਕਤੂਬਰ ਨੂੰ ਪੰਜਾਬ ਰਾਜ ਦੇ ਸਰਹੱਦੀ ਜ਼ਿਲ੍ਹੇ ਦੇ ਕਿਸਾਨ ਜਿਨ੍ਹਾਂ ਦੀ ਖੇਤੀਬਾੜੀ ਕੰਡਿਆਲੀ ਤਾਰ ਤੋਂ ਅੱਗੇ ਪੈਂਦੀ ਹੈ, ਉਨ੍ਹਾਂ ਦੀਆਂ ਮੁਸ਼ਕਲਾਂ ਬਾਰੇ ਭਾਰਤ ਸਰਕਾਰ ਦੇ ਯੂਨੀਅਨ ਕਮਿਸ਼ਨ ਨੂੰ ਦੱਸੀਆਂ ਗਈਆਂ ਹਨ, ਉਨ੍ਹਾਂ ਵੱਲੋਂ ਸੂਚਨਾ ਆਉਣ ਤੇ ਮੁਆਵਜ਼ਾ ਦਿੱਤਾ ਜਾਵੇਗਾ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਇਹ ਜਿਹੜਾ ਮੁਆਵਜ਼ਾ ਹੈ, ਇਹ ਪਿਛਲੇ ਚਾਰ ਪੰਜ ਸਾਲਾਂ ਤੋਂ ਨਹੀਂ ਦਿੱਤਾ ਗਿਆ। ਕੀ ਇਹ ਵੀ ਸਮੇਤ, ਨਾਲ ਹੀ, ਦਿੱਤਾ ਜਾਵੇਗਾ ਜਾਂ ਫਿਰ ਕੋਈ ਨਵਾਂ ਫੈਸਲਾ ਇਸਦੇ ਬਾਰੇ ਕੀਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਇਸ ਬਾਰੇ ਭਾਰਤ ਸਰਕਾਰ ਨੂੰ ਲਿਖਿਆ ਹੈ ਜੀ। ਉਨ੍ਹਾਂ ਵੱਲੋਂ ਕੁਝ ਲਿਖਤੀ ਆਉਣ ਤੇ ਦਿੱਤਾ ਜਾ ਸਕਦਾ ਹੈ, ਉਦੋਂ ਹੀ ਵਿਚਾਰਿਆ ਜਾ ਸਕਦਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਮੁਆਵਜ਼ਾ ਹੈ ਇਹ ਕਿੰਨਾ ਦਿੱਤਾ ਜਾਵੇਗਾ, ਕਿੰਨੇ ਰੁਪਏ ਦਿੱਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਇਕ ਸਾਲ ਦੇ 4.31 ਕਰੋੜ ਰੁਪਏ ਦਿੱਤੇ ਜਾਣੇ ਹਨ। ਇਹ 2500/- ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਬਣਦੇ ਹਨ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਸ ਦੇ ਵਿੱਚ ਵਾਧਾ ਹੋਣ ਦੀ ਕੋਈ ਤਜਵੀਜ਼ ਪੰਜਾਬ ਸਰਕਾਰ ਵੱਲੋਂ ਸੈਂਟਰ ਗੌਰਮਿੰਟ ਨੂੰ ਜਾ ਰਹੀ ਹੈ ? (ਵਿਘਨ)

(ਅਵਾਜਾਂ : (ਬੈਠੇ-ਬੈਠੇ) : ਤੁਸੀਂ ਆਪਣੇ ਵੇਲੇ ਤਾਂ ਕੁਝ ਦਿੱਤਾ ਨਹੀਂ।)

ਹੁਣ ਮੈਂ ਮੰਤਰੀ ਜੀ ਕੋਲੋਂ ਪੁੱਛ ਰਿਹਾ ਹਾਂ ਕਿਉਂਕਿ ਇਨ੍ਹਾਂ ਨੇ ਕਿਹਾ ਹੈ ਕਿ ਸੈਂਟਰ ਗੌਰਮਿੰਟ ਨੂੰ ਲਿਖਿਆ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਹਿਲੀ ਦਫਾ ਬਾਰਡਰ ਦੇ ਲੋਕਾਂ ਨੂੰ ਜਿਨ੍ਹਾਂ ਦੇ ਕੰਡਿਆਲੀ ਤਾਰ ਤੋਂ ਅੱਗੇ ਖੇਤ ਹਨ ਉਨ੍ਹਾਂ ਦੀਆਂ ਤਕਲੀਫਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਇਹ 2500/- ਰੁਪਏ ਪ੍ਰਤੀ ਏਕੜ ਦਿੱਤਾ ਸੀ ਔਰ ਸਾਡੇ ਸਮੇਂ ਦੇ ਦੌਰਾਨ ਇਹ ਦਿੱਤਾ ਜਾਂਦਾ ਰਿਹਾ ਹੈ। ਮੈਂ ਹੁਣ ਵੀ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਅੱਗੇ ਤੋਂ ਪੂਰਾ ਜ਼ੋਰ ਲਾ ਕੇ ਸੈਂਟਰ ਨਾਲ ਗੱਲ ਕਰਾਂਗੇ, ਇਹ ਜ਼ਰੂਰ ਦਿੱਤਾ ਜਾਵੇਗਾ। ਦੂਸਰਾ ਸਵਾਲ, ਜਿਹੜਾ ਪਿੱਛੇ ਰਹਿ ਗਿਆ, ਬਾਰੇ ਵੀ ਕਿਹਾ ਗਿਆ ਹੈ, ਜੇਕਰ ਪਿਛਲਾ ਵੀ ਦੇਣ ਲੱਗ ਗਏ ਤਾਂ ਸੈਂਟਰ ਦਾ ਸਾਰਾ ਬਜਟ ਹੀ ਮੁੱਕ ਜਾਵੇਗਾ। ਜਿਹੜਾ ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਲੋਕਾਂ ਨਾਲ ਵਾਅਦਾ ਕੀਤਾ ਸੀ, ਇਹ ਤਾਂ ਉਹ ਵੀ ਪੂਰਾ ਨਹੀਂ ਕਰ ਸਕੇ। ਜਿਸ ਦਿਨ ਤੋਂ ਸਾਡੀ ਸਰਕਾਰ ਬਣੀ ਹੈ, ਅਸੀਂ ਇਹ ਦੇਣਾ ਹੈ। ਇਸਦਾ ਜ਼ਰੂਰ ਬੰਦੋਬਸਤ ਕਰਾਂਗੇ।

**Mr. Speaker :** Questions are over.

---

# UNSTARRED QUESTION AND ANSWER

## ਜ਼ਿਲ੍ਹਾ ਬਠਿੰਡਾ ਵਿਚ ਪਸ਼ੂ ਚਿਕਿਤਸਾ ਡਿਸਪੈਂਸਰੀਆਂ ਦੀ ਗਿਣਤੀ

5. **ਸਰਦਾਰ ਮੱਖਣ ਸਿੰਘ** : ਕੀ ਪਸ਼ੂ-ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲ੍ਹਾ ਬਠਿੰਡਾ ਵਿਚ ਰਾਮਾ, ਸੰਗਤ, ਤਲਵੰਡੀ, ਮੌੜ ਅਤੇ ਬਠਿੰਡਾ ਬਲਾਕਾਂ ਵਿਚੋਂ ਪਸ਼ੂ ਚਿਕਿਤਸਾ ਡਿਸਪੈਂਸਰੀਆਂ ਦੀ ਬਲਾਕ-ਵਾਰ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਵਰਣਿਤ ਪਸ਼ੂ ਚਿਕਿਤਸਾ ਡਿਸਪੈਂਸਰੀਆਂ ਲਈ ਮਨਜ਼ੂਰਸ਼ੁਦਾ ਅਮਲੇ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚ ਅਸਲ ਵਿੱਚ ਕਿੰਨਾ ਅਮਲਾ ਲਗਾਇਆ ਗਿਆ ਹੈ ਅਤੇ ਖਾਲੀ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : (ੳ) ਅਨੁਲੱਗ-I ਅਨੁਸਾਰ।

(ਅ) ਅਨੁਲੱਗ-II ਅਨੁਸਾਰ। ਮਨਜ਼ੂਰਸੁਦਾ ਖਾਲੀ ਆਸਾਮੀਆਂ ਨੂੰ ਭਰਨ ਬਾਰੇ ਸਰਕਾਰ ਦੀ ਪ੍ਰਵਾਨਸ਼ੁਦਾ ਭਰਤੀ ਨੀਤੀ ਅਨੁਸਾਰ ਕਾਰਵਾਈ ਕੀਤੀ ਜਾਵੇਗੀ।

ਨੋਟ : ਜ਼ਿਲ੍ਹਾ ਬਠਿੰਡਾ ਵਿੱਚ ਰਾਮਾ ਬਲਾਕ ਅਜੇ ਤੱਕ ਹੋਂਦ ਵਿੱਚ ਨਹੀਂ ਆਇਆ।

### ਅਨੁਲੱਗ-I

ਜ਼ਿਲ੍ਹਾ ਬਠਿੰਡਾ ਦੇ ਚਾਰ ਬਲਾਕਾਂ ਵਿੱਚ ਪਸ਼ੂ ਡਿਸਪੈਂਸਰੀਆਂ ਦੀ ਸੂਚੀ।

| ਬਲਾਕ ਦਾ ਨਾਂ | ਡਿਸਪੈਂਸਰੀ |
|---|---|
| 1. ਸੰਗਤ | 1. ਨੰਦਗੜ੍ਹ |
| | 2. ਜੰਗੀਰਾਣਾ |
| | 3. ਗੁਰਸਰ ਸੈਣੇਵਾਲਾ |
| | 4. ਮਹਿਤਾ |
| | 5. ਬਾਜਕ |
| | 6. ਮੱਲਵਾਲਾ |
| | 7. ਮਛਾਣਾ |
| | 8. ਬਾਘਾ |
| | 9. ਜੈ. ਸਿੰਘ ਵਾਲਾ |
| | 10. ਕੋਟਲੀ ਸਾਬੋ |

[ਪਸ਼ੂ-ਪਾਲਣ ਮੰਤਰੀ]

| ਬਲਾਕ ਦਾ ਨਾਂ | ਡਿਸਪੈਂਸਰੀ |
|---|---|
| 2. ਤਲਵੰਡੀ ਸਾਬੋ | 1. ਚੱਠੇਵਾਲਾ |
| | 2. ਰਾਈਆ |
| | 3. ਬੰਗੀ ਰੁਲਦੂ |
| | 4. ਸਵੈਚ ਕਮਾਲੂ |
| | 5. ਕੁੱਤੀਵਾਲ ਕਲਾਂ |
| | 6. ਰਾਏ ਖਾਨਾ |
| | 7. ਬੁਰਜ ਸੇਮਾ |
| | 8. ਚਨਾਰਥਲ |
| | 9. ਤਿਉਣ ਪੁਜਾਰੀਆਂ |
| | 10. ਕਲਾਲਵਾਲਾ |
| | 11. ਨੰਗਲਾ |
| | 12. ਫੱਲੜ |
| | 13. ਜਗ੍ਗਾ ਰਾਮ ਤੀਰਥ |
| | 14. ਗਾਟਵਾਲੀ |
| | 15. ਲਹਿਰੀ |
| 3. ਮੌੜ | 1. ਸੰਦੋਹਾ |
| | 2. ਕੁੱਤੀਵਾਲ ਖੁਰਦ |
| | 3. ਘੁੰਮਣ ਕਲਾਂ |
| | 4. ਕੋਟ ਭਾਰਾ |
| | 5. ਮੌੜ ਖੁਰਦ |
| | 6. ਗਹਿਰੀ ਭਾਗੀ |
| | 7. ਗਹਿਰੀ ਬਾਰਾ ਸਿੰਘ |
| | 8. ਸੇਖੂ |
| | 9. ਲਲਬਾਈ |
| | 10. ਬੰਬੀਹਾ |
| | 11. ਜੱਜਲ |
| | 12. ਰਾਮਗੜ੍ਹ ਭੂੰਦੜ |

| ਬਲਾਕ ਦਾ ਨਾਂ | ਡਿਸਪੈਂਸਰੀ |
|---|---|
| 4. ਬਠਿੰਡਾ | 1. ਗਿਲ ਪੱਤੀ |
| | 2. ਗੁਲਾਬਗੜ੍ਹ |
| | 3. ਕਿਲੀ ਨਿਹਾਲ ਸਿੰਘ |
| | 4. ਦਾਨਸਿੰਘ ਵਾਲਾ |
| | 5. ਅਬਲੂ |
| | 6. ਬੀੜ ਬਹਿਮਣ |
| | 7. ਮੁਲਤਾਨੀਆਂ |
| | 8. ਅਕਲੀਆ ਕਲਾਂ |
| | 9. ਸਿਵੀਆ |
| | 10. ਘੇਮੂਆਣਾ |
| | 11. ਬਾਹੋ ਯਾਤਰੀ |
| | 12. ਕੋਠੇ ਨੱਥਾ ਸਿੰਘ |
| | 13. ਖਿਆਲੀਵਾਲਾ |
| | 14. ਮਹਿਮਾ ਭਗਵਾਨਾ |
| | 15. ਭਾਗੂ |
| | 16. ਅਮਰਗੜ੍ਹ |
| | 17. ਚੁਗੇ ਕਲਾਂ |
| | 18. ਭੋਖੜਾ |

[ਪਸ਼ੂ-ਪਾਲਣ ਮੰਤਰੀ]

## ਅਨੁਲੱਗ-II

ਜ਼ਿਲ੍ਹਾ ਬਠਿੰਡਾ ਦੀਆਂ ਪਸ਼ੂ ਡਿਸਪੈਂਸਰੀਆਂ ਵਿੱਚ ਮਨਜ਼ੂਰਸ਼ੁਦਾ/ਭਰੀਆਂ ਅਸਾਮੀਆਂ ਸਬੰਧੀ ਸੂਚਨਾ (ਬਲਾਕ-ਵਾਈਜ਼) :—

(ੳ) ਵੈਟੀ. ਫਾਰਮਾਸਿਸਟ :

| ਲੜੀ ਨੰ: | ਬਲਾਕ ਦਾ ਨਾਂ | ਵੈਟੀ. ਡਿਸਪੈਸਰੀਆਂ ਦੀ ਗਿਣਤੀ | ਆਸਾਮੀਆਂ ਦੀ ਗਿਣਤੀ ਮਨਜ਼ੂਰ ਸ਼ੁਦਾ | ਭਰੀਆਂ | ਖਾਲੀ | ਵਿਸ਼ੇਸ਼ ਕਥਨ |
|---|---|---|---|---|---|---|
| 1 | 2 | 3 | 4 | 5 | 6 | 7 |
| 1 | ਸੰਗਤ | 10 | 7 | 7 | 3 | ਫਾਰਮਾਸਿਸਟਾਂ ਦੀਆਂ ਤਿੰਨ ਆਸਾਮੀਆਂ ਮਨਜ਼ੂਰ ਨਹੀਂ ਹਨ। |
| 2 | ਤਲਵੰਡੀ ਸਾਬੋ | 15 | 14 | 14 | 1 | ਫਾਰਮਾਸਿਸਟ ਦੀ ਇਕ ਆਸਾਮੀ ਮਨਜ਼ੂਰ ਨਹੀਂ ਹੈ। |
| 3 | ਮੌੜ | 12 | 6 | 6 | 1 | ਫਾਰਮਾਸਿਸਟਾਂ ਦੀਆਂ ਛੇ ਆਸਾਮੀਆਂ ਮਨਜ਼ੂਰ ਨਹੀਂ ਹਨ। |
| 4 | ਬਠਿੰਡਾ | 18 | 17 | 17 | 1 | ਫਾਰਮਾਸਿਸਟ ਦੀ ਇਕ ਆਸਾਮੀ ਮਨਜ਼ੂਰ ਨਹੀਂ ਹੈ। |

(ਅ) ਦਰਜਾ ਚਾਰ ਕਰਮਚਾਰੀ :

| ਲੜੀ ਨੰ: | ਬਲਾਕ ਦਾ ਨਾਂ | ਵੈਟੀ. ਡਿਸਪੈਸਰੀਆਂ ਦੀ ਗਿਣਤੀ | ਆਸਾਮੀਆਂ ਦੀ ਗਿਣਤੀ ਮਨਜ਼ੂਰ ਸ਼ੁਦਾ | ਭਰੀਆਂ | ਖਾਲੀ | ਵਿਸ਼ੇਸ਼ ਕਥਨ |
|---|---|---|---|---|---|---|
| 1 | 2 | 3 | 4 | 5 | 6 | 7 |
| 1 | ਸੰਗਤ | 10 | 6 | 5 | 5 | ਦਰਜਾ ਚਾਰ ਕਰਮਚਾਰੀਆਂ ਦੀਆਂ ਚਾਰ ਆਸਾਮੀਆਂ ਮਨਜ਼ੂਰ ਨਹੀਂ ਹਨ। |

| 1 | 2 | 3 | 4 | 5 | 6 | 7 |
|---|---|---|---|---|---|---|
| 2 | ਤਲਵੰਡੀ ਸਾਬੋ | 15 | 9 | 8 | 7 | ਦਰਜਾ ਚਾਰ ਕਰਮਚਾਰੀਆਂ ਦੀਆਂ ਛੇ ਆਸਾਮੀਆਂ ਮਨਜ਼ੂਰ ਨਹੀਂ ਹਨ। |
| 3 | ਮੌੜ | 12 | 3 | 2 | 10 | ਦਰਜਾ ਚਾਰ ਕਰਮਚਾਰੀਆਂ ਦੀਆਂ 9 ਆਸਾਮੀਆਂ ਮਨਜ਼ੂਰ ਨਹੀਂ ਹਨ। |
| 4 | ਬਠਿੰਡਾ | 18 | 12 | 12 | 6 | ਦਰਜਾ ਚਾਰ ਕਰਮਚਾਰੀਆਂ ਦੀਆਂ ਛੇ ਆਸਾਮੀਆਂ ਮਨਜ਼ੂਰ ਨਹੀਂ ਹਨ। |

## MATTERS RAISED DURING ZERO HOUR AND STATEMENT BY THE CHIEF MINISTER

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਦੋ ਬੜੀਆਂ ਹੀ ਮਹੱਤਵਪੂਰਨ ਗੱਲਾਂ ਜ਼ੀਰੋ ਆਵਰ ਵਿੱਚ ਕਹਿਣਾ ਚਾਹੁੰਦੀ ਹਾਂ, ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ। ਸਾਰਿਆਂ ਤੋਂ ਪਹਿਲੀ ਗੱਲ, ਕੱਲ੍ਹ ਪੰਜਾਬ ਸਰਕਾਰ ਦੇ ਬੀਹਾਫ ਤੇ ਸੁਪਰੀਮ ਕੋਰਟ ਦੇ ਵਿੱਚ ਵਕੀਲ ਸਾਹਿਬ ਵੱਲੋਂ ਉਥੇ ਮਤਾ ਰੱਖਿਆ ਗਿਆ ਹੈ ਕਿ ਧਾਰਾ 5 ਨੂੰ ਵਾਪਸ ਨਹੀਂ ਲਿਆ ਜਾਵੇਗਾ। ਇਹ ਅਕਾਲੀ ਦਲ ਦੇ ਚੋਣ ਮੈਨੀਫੈਸਟੋ ਵਿੱਚ ਅਤੇ ਲੋਕਾਂ ਨਾਲ ਵੋਟਾਂ ਤੋਂ ਪਹਿਲਾਂ ਇਸ ਗੱਲ ਦਾ ਵਾਅਦਾ ਕਰਕੇ ਆਏ ਹਨ, ਫਿਰ ਵੀ ਉਸ ਤੋਂ ਆਪਣਾ ਸਟੈਂਡ ਬਦਲ ਗਏ ਹਨ। ਇਨ੍ਹਾਂ ਨੇ ਕਿਹਾ ਸੀ ਕਿ ਇਹ ਧਾਰਾ ਅਸੀਂ ਵਾਪਸ ਲਵਾਂਗੇ ਲੇਕਿਨ ਇਸ ਦੇ ਉਲਟ ਸੈਸ਼ਨ ਚਲ ਰਿਹਾ ਹੈ, ਕੱਲ੍ਹ ਵੀ ਮੈਂ ਇਹ ਮਾਮਲਾ ਰੇਜ਼ ਕੀਤਾ ਸੀ ਅਤੇ ਸੋਚਦੀ ਸੀ ਕਿ ਸੀ.ਐਮ. ਸਾਹਿਬ ਸ਼ਾਇਦ ਕੁਝ ਨਾ ਕੁਝ ਕਹਿਣਗੇ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਉਹ ਕਿਹੜੇ ਹਾਲਾਤ ਸਨ, ਕਿਹੜੀਆਂ ਮਜਬੂਰੀਆਂ ਹਨ ਕਿ ਅੱਜ ਪੰਜਾਬ ਦੇ ਹਿੱਤਾਂ ਨੂੰ ਕੁਰਬਾਨ ਕੀਤਾ ਜਾ ਰਿਹਾ ਹੈ। ਆਪਣੀ ਕਹੀ ਹੋਈ ਗੱਲ ਤੋਂ ਪਿੱਛੇ ਹਟਿਆ ਜਾ ਰਿਹਾ ਹੈ। ਇਕ ਤਾਂ ਇਹ ਮਾਮਲਾ ਹੈ। ਇਸ ਦਾ ਸਰਕਾਰ ਸਪਸ਼ਟੀਕਰਨ ਦੇਵੇ। ਕੀ ਇਹ ਚੋਣ ਮੈਨੀਫੈਸਟੋ ਨੂੰ ਝੂਠਾ ਕਰਨ ਜਾ ਰਹੇ ਹਨ ਜਿਸ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਧਾਰਾ-5 ਨੂੰ ਰੱਦ ਕੀਤਾ ਜਾਵੇਗਾ। ਸਰਕਾਰ ਨੂੰ ਇਸ ਝੂਠੇ ਵਾਅਦੇ ਤੇ ਲਏ ਗਏ ਫਤਵੇ ਕਾਰਨ ਰਿਜ਼ਾਈਨ ਦੇ ਕੇ ਪਿੱਛੇ ਹਟਣਾ ਚਾਹੀਦਾ ਹੈ। ਦੂਜੀ ਗੱਲ ਸਾਬਕਾ ਮੁੱਖ ਮੰਤਰੀ, ਪ੍ਰੈਜੀਡੈਂਟ ਐਮ.ਐਲ.ਏ. ਤੇ ਸਾਬਕਾ ਮੈਂਬਰ ਪੀ.ਪੀ.ਸੀ.ਸੀ. ਅਤੇ ਇਕ ਸਾਬਕਾ ਮੰਤਰੀ, ਇਨ੍ਹਾਂ ਤਿੰਨਾਂ ਜਣਿਆਂ ਤੇ ਇਕ ਕੇਸ ਰਜਿਸਟਰਡ ਹੋਇਆ ਹੈ। ਮੈਂ ਕੱਲ੍ਹ ਵੀ ਰਿਕੁਐਸਟ ਕੀਤੀ ਸੀ ਕਿ ਕਿਹੜੀ ਦਫਾ ਦੇ ਤਹਿਤ, ਕਿਹੜੀ ਰਿਕੁਮੈਂਡੇਸ਼ਨ ਦੇ ਅਧੀਨ, ਕਿਸ ਇਨਕੁਆਰੀ ਦੇ ਅਧਾਰ ਤੇ ਇਹ ਕੇਸ ਦਰਜ ਕੀਤਾ ਗਿਆ ਹੈ ? ਜਦੋਂ ਕੋਈ ਇਨਕੁਆਰੀ ਹੀ ਨਹੀਂ, ਕੋਈ ਰਿਕੁਮੈਂਡੇਸ਼ਨ ਹੀ ਨਹੀਂ ਹੈ ਤਾਂ ਫਿਰ ਕਿਸ ਅਧਾਰ ਤੇ ਦਖਲ ਦਿੱਤਾ ਗਿਆ ਹੈ। ਮੇਰੀ ਪੁਰਜ਼ੋਰ ਮੰਗ ਹੈ ਕਿ ਇਹ ਜਿਹੜਾ ਕੇਸ ਬਿਨਾ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਇਨਕੁਆਰੀ, ਬਿਨਾ ਕੋਈ ਰਿਕੁਮੈਂਡੇਸ਼ਨ ਦੇ ਦਰਜ ਕੀਤਾ ਗਿਆ ਹੈ ਅਤੇ ਜਦੋਂ ਕਿ ਸਰਕਾਰ ਨੇ ਆਪ ਕਿਹਾ ਹੈ ਕਿ ਅਸੀਂ ਕੋਈ ਵਿਕਟੇਮਾਈਜੇਸ਼ਨ ਨਹੀਂ ਕਰਾਂਗੇ, ਇਸ ਕਰਕੇ ਇਸ ਕੇਸ ਨੂੰ ਕੈਂਸਲ ਕੀਤਾ ਜਾਵੇ। ਜੇਕਰ ਕੋਈ ਗੱਲ ਕਿਸੇ ਤਰ੍ਹਾਂ ਦੀ ਆਉਂਦੀ ਹੈ ਤਾਂ ਕਾਨੂੰਨ ਤੋਂ ਉਪਰ ਕੋਈ ਨਹੀਂ ਹੈ ਅਤੇ ਕਾਨੂੰਨੀ ਤੌਰ ਤੇ ਹੀ ਉਸ ਨੂੰ ਲਿਆ ਜਾਣਾ ਚਾਹੀਦਾ ਹੈ। ਇਨ੍ਹਾਂ ਦੋ ਗੱਲਾਂ ਬਾਰੇ ਮੈਂ ਪੁਰਜ਼ੋਰ ਮੰਗ ਕਰਦੀ ਹਾਂ ਕਿਉਂਕਿ ਅੱਜ ਸੈਸ਼ਨ ਦਾ ਆਖਰੀ ਦਿਨ ਹੈ। ਇਸ ਲਈ ਇਸ ਦਾ ਉੱਤਰ ਅੱਜ ਹੀ ਦਿੱਤਾ ਜਾਵੇ ਅਤੇ ਪੰਜਾਬ ਦੇ ਲੋਕਾਂ ਨਾਲ ਕੀਤੇ ਗਏ ਖਿਲਵਾੜ ਅਤੇ ਧੱਕੇ ਬਾਰੇ ਸਰਕਾਰ ਸਪਸ਼ਟੀਕਰਨ ਦੇਵੇ ਕਿ ਜੋ ਵਕੀਲ ਨੇ ਸੁਪਰੀਮ ਕੋਰਟ ਵਿਚ ਕਿਹਾ ਹੈ ਕੀ ਉਹ ਇਨ੍ਹਾਂ ਦੀ ਮਰਜ਼ੀ ਤੋਂ ਬਿਨਾ ਕਿਹਾ ਗਿਆ ਹੈ ਅਤੇ ਉਸ ਨੂੰ ਵਾਪਸ ਲਿਆ ਜਾਵੇਗਾ ?

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਇਕ ਤਾਂ ਮੈਂ ਕੱਲ੍ਹ ਸਦਨ ਵਿਚ ਵਾਅਦਾ ਕੀਤਾ ਸੀ ਕਿ ਮੋਗੇ ਦਾ ਇਨਸੀਡੈਂਟ ਜੋ ਹੋਇਆ ਹੈ, ਉਸ ਦੇ ਮੁਤੱਲਕ ਮੈਂ ਸਟੇਟਮੈਂਟ ਦੇਵਾਂਗਾ। ਮੈਂ ਸਾਰੇ ਹਾਲਾਤ ਪੁੱਛੇ ਹਨ, ਸਿਵਲ ਐਡਮਨਿਸਟਰੇਸ਼ਨ ਕੋਲੋਂ ਅਤੇ ਪੁਲਿਸ ਐਡਮਨਿਸਟਰੇਸ਼ਨ ਕੋਲੋਂ ਅਤੇ ਇਸ ਤੇ ਮੈਂ ਸਟੇਟਮੈਂਟ ਦੇਣਾ ਚਾਹੁੰਦਾ ਹਾਂ :

ਮੈਂ ਮਿਤੀ 26 ਮਾਰਚ, 2007 ਨੂੰ ਮੋਗਾ ਵਿਖੇ ਹੋਈ ਸ਼੍ਰੀ ਜੋਗਿੰਦਰ ਪਾਲ ਜੈਨ, ਐਮ.ਐਲ.ਏ. ਸਬੰਧੀ ਘਟਨਾ ਬਾਰੇ ਇਸ ਸਦਨ ਵਿਚ ਸਟੇਟਮੈਂਟ ਦੇਣ ਲਈ ਖੜ੍ਹਾ ਹੋਇਆ ਹਾਂ। ਇਸ ਸਬੰਧੀ ਡਿਪਟੀ ਕਮਿਸ਼ਨਰ, ਮੋਗਾ ਤੋਂ ਰਿਪੋਰਟ ਲਈ ਗਈ ਹੈ, ਜਿਨ੍ਹਾਂ ਨੇ ਆਪਣੀ ਰਿਪੋਰਟ ਵਿਚ ਦੱਸਿਆ ਹੈ ਕਿ ਮਿਤੀ 26 ਮਾਰਚ, 2007 ਨੂੰ ਮੋਗਾ ਦੇ ਮੌਜੂਦਾ ਐਮ.ਐਲ.ਏ., ਸ਼੍ਰੀ ਜੋਗਿੰਦਰ ਪਾਲ ਜੈਨ ਦਾ ਬਤੌਰ ਪ੍ਰਧਾਨ, ਨਗਰ ਕੌਂਸਲ, ਮੋਗਾ ਮਿਤੀ 6 ਮਾਰਚ, 2007 ਨੂੰ ਸਰਕਾਰ ਵੱਲੋਂ ਅਸਤੀਫਾ ਪ੍ਰਵਾਨ ਕੀਤਾ ਜਾ ਚੁੱਕਾ ਹੈ। ਸ਼੍ਰੀ ਜੈਨ ਮਿਤੀ 26 ਮਾਰਚ, 2007 ਨੂੰ ਸ਼ਾਮ ਵੇਲੇ ਨਗਰ ਕੌਂਸਲ, ਮੋਗਾ ਦੇ ਦਫ਼ਤਰ ਆਏ ਅਤੇ ਨਗਰ ਕੌਂਸਲ ਦੇ ਪ੍ਰਧਾਨ ਲਈ ਪਈ ਕੁਰਸੀ ਤੇ ਬਿਰਾਜਮਾਨ ਹੋ ਕੇ ਦਫ਼ਤਰ ਦੇ ਹੋਰਨਾਂ ਕਰਮਚਾਰੀਆਂ ਨੂੰ ਬੁਲਾ ਕੇ ਨਗਰ ਕੌਂਸਲ ਨਾਲ ਸਬੰਧਤ ਫਾਈਲਾਂ ਬਾਰੇ ਵਿਚਾਰ-ਵਟਾਂਦਰਾ ਕਰ ਰਹੇ ਸਨ। ਇਸੇ ਦੌਰਾਨ ਸ਼੍ਰੋਮਣੀ ਅਕਾਲੀ ਦਲ ਨਾਲ ਸਬੰਧਤ ਅਤੇ ਕੁਝ ਕਾਂਗਰਸ ਨਾਲ ਸਬੰਧਤ ਕੌਂਸਲਰ ਸਰਵਸ਼੍ਰੀ ਨਸੀਬ ਬਾਵਾ ਐਡਵੋਕੇਟ, ਵੈਦ ਪ੍ਰੀਤਮ ਸਿੰਘ, ਜੋਗਿੰਦਰ ਸਿੰਘ, ਗੁਰਵਿੰਦਰ ਸਿੰਘ ਬਬਲੂ, ਜਗਦੀਸ਼ ਛਾਬੜਾ ਅਤੇ ਪ੍ਰੇਮ ਚੱਕੀਵਾਲ ਆਦਿ ਨੇ ਦੇਖਿਆ ਕਿ ਸ਼੍ਰੀ ਜੋਗਿੰਦਰ ਪਾਲ ਜੈਨ, ਪ੍ਰਧਾਨ ਦੀ ਕੁਰਸੀ ਤੇ ਬੈਠ ਕੇ ਨਗਰ ਕੌਂਸਲ ਦੇ ਕਰਮਚਾਰੀਆਂ ਨਾਲ ਨਗਰ ਕੌਂਸਲ ਦੀਆਂ ਫਾਈਲਾਂ ਬਾਰੇ ਵਿਚਾਰ-ਵਟਾਂਦਰਾ ਕਰ ਰਹੇ ਸਨ। ਉਕਤ ਸ਼੍ਰੋਮਣੀ ਅਕਾਲੀ ਦਲ ਦੇ ਕੌਂਸਲਰਾਂ ਵਲੋਂ ਸ਼੍ਰੀ ਜੋਗਿੰਦਰ ਪਾਲ ਜੈਨ ਦੇ ਪ੍ਰਧਾਨ ਦੀ ਕੁਰਸੀ ਤੇ ਬੈਠਣ ਅਤੇ ਨਗਰ ਕੌਂਸਲ ਦੀਆਂ ਫਾਈਲਾਂ ਬਾਰੇ ਵਿਚਾਰ-ਵਟਾਂਦਰਾ ਕਰਨ ਤੇ ਇਤਰਾਜ਼ ਪ੍ਰਗਟ ਕਰਦੇ ਹੋਏ ਉਨ੍ਹਾਂ ਨੂੰ ਕਿਹਾ ਗਿਆ ਕਿ ਉਹ ਹੁਣ ਐਮ.ਐਲ.ਏ. ਹਨ ਅਤੇ ਨਗਰ ਕੌਂਸਲ ਦੇ ਪ੍ਰਧਾਨ ਨਹੀਂ ਹਨ। ਉਨ੍ਹਾਂ ਕਿਹਾ ਕਿ ਪ੍ਰਧਾਨ ਦੀ ਕੁਰਸੀ ਤੇ ਸਿਰਫ ਅਧਿਕਾਰਤ ਵਿਅਕਤੀ ਜੋ ਕਿ ਆਪ ਦੀ ਧਰਮ-ਪਤਨੀ ਹੈ, ਹੀ ਫਿਲਹਾਲ ਪ੍ਰਧਾਨ ਦੀ ਨਵੀਂ ਚੋਣ ਹੋਣ ਤੱਕ ਬੈਠ ਸਕਦੀ ਹੈ। ਸ਼੍ਰੀ ਜੋਗਿੰਦਰ ਪਾਲ ਜੈਨ, ਐਮ.ਐਲ.ਏ. ਨੇ ਉਨ੍ਹਾਂ ਨੂੰ ਕਿਹਾ ਕਿ ਉਹ ਬਤੌਰ ਐਮ.ਐਲ.ਏ. ਨਗਰ ਕੌਂਸਲ ਦੇ ਕੰਮ ਸਬੰਧੀ ਕੋਈ ਵੀ ਜਾਣਕਾਰੀ ਹਾਸਲ ਕਰ ਸਕਦੇ ਹਨ, ਕਿਉਂਕਿ ਉਹ ਹਲਕੇ ਦੇ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਨ। ਨਗਰ ਕੌਂਸਲ ਦੇ ਕੌਂਸਲਰਜ਼ ਅਤੇ ਸ਼੍ਰੀ ਜੋਗਿੰਦਰ ਪਾਲ ਜੈਨ, ਐਮ.ਐਲ.ਏ. ਦੇ ਦਰਮਿਆਨ ਕਾਫੀ ਬਹਿਸਬਾਜ਼ੀ ਹੁੰਦੀ ਰਹੀ

ਅਤੇ ਇਸੇ ਦੌਰਾਨ ਕਾਂਗਰਸ ਪਾਰਟੀ ਨਾਲ ਸਬੰਧਤ ਅਤੇ ਸ਼੍ਰੋਮਣੀ ਅਕਾਲੀ ਦਲ ਨਾਲ ਸਬੰਧਤ ਕੌਂਸਲਰ ਅਤੇ ਉਨ੍ਹਾਂ ਦੇ ਸਮਰਥਕ ਵੀ ਮੌਕੇ ਤੇ ਪਹੁੰਚ ਗਏ। ਸ਼੍ਰੋਮਣੀ ਅਕਾਲੀ ਦਲ ਦੇ ਕੌਂਸਲਰਾਂ ਨੂੰ ਇਹ ਸ਼ੱਕ ਸੀ ਕਿ ਸ਼੍ਰੀ ਜੋਗਿੰਦਰ ਪਾਲ ਜੈਨ, ਕੌਂਸਲ ਨਾਲ ਸਬੰਧਤ ਕੁਝ ਮਹੱਤਵਪੂਰਨ ਫਾਈਲਾਂ ਆਪਣੀਆਂ ਕੁਆਲਿਸ ਕਾਰ ਵਿੱਚ ਰੱਖ ਕੇ ਨਗਰ ਕੌਂਸਲ ਦੇ ਦਫ਼ਤਰ ਵਿਚੋਂ ਅਣ-ਅਧਿਕਾਰਤ ਤੌਰ ਤੇ ਬਾਹਰ ਲਿਜਾ ਸਕਦੇ ਹਨ। ਦੋਵੇਂ ਧਿਰਾਂ ਦਰਮਿਆਨ ਆਪਸ ਵਿੱਚ ਕਾਫੀ ਦੇਰ ਤੱਕ ਬਹਿਸਬਾਜ਼ੀ ਹੁੰਦੀ ਰਹੀ, ਥੋੜ੍ਹੀ ਬਹੁਤ ਹੱਥੋ-ਪਾਈ ਵੀ ਹੋਈ। ਇਸੇ ਦੌਰਾਨ ਮੁੱਖ ਥਾਣਾ ਅਫ਼ਸਰ, ਸਿਟੀ-1, ਮੋਗਾ, ਤੁਰੰਤ ਮੌਕੇ ਤੇ ਪੁੱਜ ਗਏ ਤਾਂ ਕਿ ਦੋਨਾਂ ਧਿਰਾਂ ਦਰਮਿਆਨ ਕਿਸੇ ਪ੍ਰਕਾਰ ਦੀ ਲੜਾਈ ਝਗੜੇ ਦੀ ਸਥਿਤੀ ਨਾ ਬਣ ਜਾਵੇ। ਪੜਤਾਲ ਦੌਰਾਨ ਇਹ ਪਾਇਆ ਗਿਆ ਕਿ ਮੌਕੇ ਤੇ ਦੋਵੇਂ ਧਿਰਾਂ ਇਕ ਦੂਜੇ ਉਪਰ ਦੂਸ਼ਣਬਾਜ਼ੀ ਲਗਾ ਰਹੀਆਂ ਸਨ, ਇਸੇ ਦੌਰਾਨ ਕੁਝ ਸੂਝਵਾਨ ਲੋਕਾਂ ਵਲੋਂ ਇਸ ਮਾਮਲੇ ਵਿੱਚ ਦਖਲ ਦੇ ਕੇ ਇਸ ਮਾਮਲੇ ਨੂੰ ਸ਼ਾਂਤ ਕਰਦੇ ਹੋਏ ਦੋਵੇਂ ਧਿਰਾਂ ਨੂੰ ਕਮੇਟੀ ਦੇ ਦਫ਼ਤਰ ਵਿਚੋਂ ਬਾਹਰ ਜਾਣ ਦੀ ਸਲਾਹ ਦਿਤੀ ਗਈ। ਸ਼੍ਰੀ ਜੋਗਿੰਦਰ ਪਾਲ ਜੈਨ, ਐਮ.ਐਲ.ਏ., ਮੋਗਾ ਜਿਨ੍ਹਾਂ ਦਾ ਮਿਤੀ 6 ਮਾਰਚ, 2007 ਤੋਂ ਬਤੌਰ ਪ੍ਰਧਾਨ ਅਸਤੀਫ਼ਾ ਮਨਜ਼ੂਰ ਹੋ ਚੁੱਕਾ ਹੈ, ਨਗਰ ਕੌਂਸਲ ਦੇ ਪ੍ਰਧਾਨ ਦੀ ਕੁਰਸੀ ਤੇ ਨਹੀਂ ਬੈਠ ਸਕਦੇ ਸਨ। ਦੋਵਾਂ ਧਿਰਾਂ ਨੇ ਪੁਲਿਸ ਨੂੰ ਆਪਣੀਆਂ ਆਪਣੀਆਂ ਦਰਖਾਸਤਾਂ ਦੇ ਦਿਤੀਆਂ ਹਨ, ਜਿਨ੍ਹਾਂ ਉਤੇ ਕਾਨੂੰਨ ਮੁਤਾਬਿਕ ਅਗਲੀ ਕਾਰਵਾਈ ਕੀਤੀ ਜਾਵੇਗੀ। ਸਪੀਕਰ ਸਾਹਿਬ, ਇਸ ਵਿੱਚ ਮੁੱਖ ਗੱਲ ਇਹ ਹੈ ਕਿ ਤੁਸੀਂ ਸਪੀਕਰ ਹੋ ਜੇ ਸਾਬਕਾ ਸਪੀਕਰ ਤੁਹਾਡੀ ਕੁਰਸੀ ਤੇ ਆ ਕੇ ਬੈਠ ਜਾਵੇ ਅਤੇ ਹਾਊਸ ਨੂੰ ਚਲਾਉਣ ਲੱਗੇ ਅਤੇ ਇਸੇ ਤਰ੍ਹਾਂ ਜੇ ਸਾਬਕਾ ਮੁੱਖ ਮੰਤਰੀ ਮੇਰੀ ਕੁਰਸੀ ਤੇ ਬੈਠ ਜਾਏ, ਇਹ ਤਾਂ ਨਹੀਂ ਹੋ ਸਕਦਾ। ਮੇਰਾ ਮਤਲਬ ਹੈ ਕਿ.ਜੈਨ ਸਾਹਿਬ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਸੀ ਕਿਉਂਕਿ ਉਸ ਮਿਉਂਸਿਪਲ ਕਮੇਟੀ ਵਿੱਚ ਕੁਝ ਘਪਲੇ ਹੋਏ ਹਨ। ਇਸੇ ਕਰਕੇ ਝਗੜਾ ਵਧਿਆ ਹੈ। ਮੈਨੂੰ ਇਸ ਦਾ ਅਫਸੋਸ ਵੀ ਹੈ ਇਹ ਚੰਗਾ ਨਹੀਂ ਹੋਇਆ। ਅਸਲੀਅਤ ਇਹ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਨੂੰ ਤਾਂ ਪਹਿਲਾਂ ਹੀ ਪਤਾ ਸੀ ਕਿ ਇਸ ਦਾ ਇਹ ਜਵਾਬ ਮਿਲੇਗਾ।

**ਮਾਨਯੋਗ ਸਪੀਕਰ** : ਬੀਬੀ ਜੀ, ਐਸ਼ੋਰੈਂਸ ਦੇ ਮੁਤਾਬਿਕ ਉਨ੍ਹਾਂ ਦੀ ਸਟੇਟਮੈਂਟ ਆ ਗਈ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਕੁਰਸੀ ਤੇ ਬੈਠਣ ਦੀ ਗੱਲ ਤਾਂ ਵੱਖਰੀ ਹੈ, ਪਰ ਸਪੀਕਰ ਸਾਹਿਬ, ਉਥੇ ਹੱਥੋ-ਪਾਈ ਹੋਈ ਹੈ, ਧੱਕਾ-ਮੁੱਕੀ ਹੋਈ ਹੈ, ਇਹ ਮਾੜੀ ਗੱਲ ਹੈ।

**ਮਾਨਯੋਗ ਸਪੀਕਰ** : ਡਿਟੇਲਡ ਬਿਆਨ ਆ ਗਿਆ ਹੈ। ਘਟਨਾ ਦੇ ਮੁਤਾਬਿਕ ਕਾਰਵਾਈ ਹੋਣੀ ਹੈ। ਇਸ ਤੇ ਬਹਿਸ ਤਾਂ ਕੋਈ ਨਹੀਂ ਹੋ ਸਕਦੀ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਉਹ ਵੀ ਸਟੇਟਮੈਂਟ ਦੇ ਦਿੰਦਾ ਹਾਂ ਕਿਉਂਕਿ ਪੁਲਿਸ ਵਿੱਚ ਦੋਵੇਂ ਧਿਰਾਂ ਦੀਆਂ ਅਰਜ਼ੀਆਂ ਆ ਗਈਆਂ ਹਨ। ਉਨ੍ਹਾਂ ਦੀ ਇਨਕੁਆਰੀ ਹੋਵੇਗੀ ਅਤੇ ਉਸਦੇ ਮੁਤਾਬਿਕ ਹੀ ਕਾਰਵਾਈ ਹੋਵੇਗੀ। ਮੈਂ ਤਾਂ ਇਥੋਂ ਕੋਈ ਆਰਡਰ ਨਹੀਂ ਕਰ ਸਕਦਾ ਕਿ ਇਸ ਤਰ੍ਹਾਂ ਹੋਵੇਗਾ। ਤਫਤੀਸ਼ੀ ਅਫ਼ਸਰ ਵਲੋਂ ਇਨਕੁਆਰੀ ਕੀਤੀ ਜਾਵੇਗੀ ਅਤੇ ਉਸਦੇ ਮੁਤਾਬਿਕ ਹੀ ਮਸਲਾ ਉਥੇ ਹੀ ਸਮਾਪਤ ਹੋਵੇਗਾ।

[ਮੁੱਖ ਮੰਤਰੀ]

ਦੂਸਰਾ ਮਸਲਾ ਜਿਹੜਾ ਹੈ, ਮੈਂ ਉਸਦੇ ਬਾਰੇ ਵੀ ਸਟੇਟਮੈਂਟ ਦੇਣੀ ਚਾਹੁੰਦਾ ਹਾਂ। ਮੈਂ ਖ਼ਬਰ ਟ੍ਰਿਬਿਊਨ ਵਿੱਚ ਪੜ੍ਹੀ ਹੈ ਅਤੇ ਮੈਂ ਮੱਤੇਵਾਲ ਸਾਹਿਬ ਤੋਂ ਵੀ ਤਸਦੀਕ ਕੀਤਾ ਹੈ, ਮੈਂ ਇਸ ਬਾਰੇ ਵੀ ਸਟੇਟਮੈਂਟ ਦੇਣੀ ਚਾਹੁੰਦਾ ਹਾਂ। ਪੰਜਾਬ ਵਿੱਚ ਪ੍ਰਸ਼ਾਸਨ ਦੀ ਵਾਗਡੋਰ ਸੰਭਾਲਣ ਤੋਂ ਤੁਰੰਤ ਬਾਅਦ ਮੈਂ ਦਰਿਆਈ ਪਾਣੀਆਂ ਦੇ ਮਾਮਲੇ ਤੇ ਗਹਿਰਾਈ ਨਾਲ ਵਿਚਾਰ ਵਟਾਂਦਰਾ ਕੀਤਾ ਸੀ। ਮੈਂ ਪੰਜਾਬ ਦੇ ਐਡਵੋਕੇਟ ਜਨਰਲ ਨੂੰ ਉਸੇ ਸਮੇਂ ਕਿਹਾ ਸੀ ਕਿ ਪੰਜਾਬ ਦੇ ਹੱਕਾਂ ਦੀ ਰਾਖੀ ਲਈ ਹਰ ਸੰਭਵ ਕਾਨੂੰਨੀ ਨੁਕਤੇ ਉਠਾਉਣ ਲਈ ਦੇਸ਼ ਦੇ ਸਿਰਕੱਢ ਕਾਨੂੰਨੀ ਅਤੇ ਸੰਵਿਧਾਨਕ ਮਾਹਿਰਾਂ ਨਾਲ ਰਾਬਤਾ ਕਾਇਮ ਕੀਤਾ ਜਾਵੇ ਅਤੇ ਪੰਜਾਬ ਪੁਨਰਗਠਨ ਐਕਟ, 1966 ਨੂੰ ਵੀ ਉਚਿਤਤਾ ਦੇਣ ਲਈ ਗਹੁ ਨਾਲ ਵਿਚਾਰ ਕੀਤੀ ਜਾਵੇ। ਮੈਂ ਐਡਵੋਕੇਟ ਜਨਰਲ ਨੂੰ ਇਹ ਵੀ ਕਿਹਾ ਕਿ ਪੰਜਾਬ ਦੇ ਸਮਝੌਤੇ ਜਿਸ ਨੂੰ ਰਾਜੀਵ ਲੌਂਗੋਵਾਲ ਸਮਝੌਤਾ ਵੀ ਕਿਹਾ ਜਾਂਦਾ ਹੈ ਕਿ ਕਾਨੂੰਨੀ ਵੈਦਤਾ ਉਤੇ ਵੀ ਮੁਕੰਮਲ ਨਜ਼ਰਸਾਨੀ ਕੀਤੀ ਜਾਵੇ, ਖਾਸ ਕਰਕੇ ਇਹ ਕਹਿੰਦੇ ਹੋਏ ਕਿ ਉਸ ਸਮੇਂ ਦੀ ਕਾਂਗਰਸ ਪਾਰਟੀ ਦੀ ਸਰਕਾਰ ਨੇ ਇਸ ਸਮਝੌਤੇ ਨੂੰ ਪਹਿਲਾਂ ਹੀ ਭੰਗ ਕਰ ਦਿੱਤਾ ਸੀ ਜਦੋਂ 26 ਜਨਵਰੀ, 1986 ਨੂੰ ਕੇਂਦਰ ਨੇ ਚੰਡੀਗੜ੍ਹ ਨੂੰ ਪੰਜਾਬ ਦੇ ਹਵਾਲੇ ਕਰਨ ਤੋਂ ਨਾਂਹ ਕਰ ਦਿੱਤੀ ਸੀ। ਜਿੱਥੋਂ ਤੱਕ ਪੰਜਾਬ ਵਾਟਰ ਟਰਮੀਨੇਸ਼ਨ ਐਕਟ, 2004 ਦੀ ਧਾਰਾ 5 ਨੂੰ ਖ਼ਤਮ ਕਰਨ ਦਾ ਸਬੰਧ ਹੈ, ਮੈਂ ਇਸ ਬਾਰੇ ਵੀ ਐਡਵੋਕੇਟ ਜਨਰਲ ਨੂੰ ਕਿਹਾ ਹੈ ਕਿ ਇਸ ਵਿਸ਼ੇ ਤੇ ਕਾਨੂੰਨੀ ਪੱਖ ਤੋਂ ਗਹਿਰਾਈ ਨਾਲ ਵਿਚਾਰਿਆ ਜਾਵੇ। ਇਹ ਇਸ ਲਈ ਵੀ ਜ਼ਰੂਰੀ ਹੈ ਕਿਉਂਕਿ ਸਾਰਾ ਮਾਮਲਾ ਇਸ ਸਮੇਂ ਮਾਨਯੋਗ ਸੁਪਰੀਮ ਕੋਰਟ ਵਿੱਚ ਜ਼ੇਰੇ ਗੌਰ ਹੈ।

ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸੁਪਰੀਮ ਕੋਰਟ ਵਿੱਚ ਮਸਲਾ ਪਾਣੀਆਂ ਦਾ ਮਸਲਾ ਨਹੀਂ ਹੈ। ਇਸ ਨੂੰ ਅਟੈਚ ਨਹੀਂ ਕਰਨਾ ਚਾਹੀਦਾ। ਪਾਣੀਆਂ ਦੇ ਸਿਲਸਿਲੇ ਵਿੱਚ ਜੋ ਸਾਡੀ ਪਾਰਟੀ ਦਾ ਸਟੈਂਡ ਹੈ, ਅਸੀਂ ਉਸ ਤੇ ਪੱਕੇ ਹਾਂ, ਹਰ ਗੱਲ ਤੇ ਪੱਕੇ ਹਾਂ। (ਥੰਪਿੰਗ) ਸੁਪਰੀਮ ਕੋਰਟ ਵਿੱਚ ਮਾਮਲਾ ਨਹਿਰ ਬਣਾਉਣ ਬਾਰੇ ਪੈਂਡਿੰਗ ਹੈ, ਨਾ ਕਿ ਪਾਣੀਆਂ ਦਾ ਕੋਈ ਮਸਲਾ ਹੈ। ਬਾਕੀ ਵਕੀਲਾਂ ਨੇ ਪਤਾ ਨਹੀਂ ਕਿਵੇਂ ਦੱਸ ਦਿੱਤਾ। ਮੈਂ ਇਸ ਤਰ੍ਹਾਂ ਨਹੀਂ ਕਿਹਾ ਸੀ। ਅਜੇ ਕੁਝ ਨਹੀਂ ਹੋਇਆ। ਅੱਗੇ ਜੋ ਵੀ ਕਰਨਾ ਹੈ, ਸਾਡੀ ਪਾਰਟੀ ਦਾ ਫੈਸਲਾ ਹੋਵੇਗਾ। ਹਰ ਗੱਲ ਨੂੰ, ਹਰ ਸਿਸਟਮ ਨੂੰ ਹੋਰ ਰੰਗਤ ਦੇਣੀ, ਇਹ ਚੰਗੀ ਗੱਲ ਨਹੀਂ ਹੈ। ਮੈਂ ਤੁਹਾਡੀ ਵੀ ਕੋਆਪ੍ਰੇਸ਼ਨ ਮੰਗਦਾ ਹਾਂ। ਪਾਣੀਆਂ ਦੇ ਸਿਲਸਿਲੇ ਵਿੱਚ ਜਿਵੇਂ ਅਸੀਂ ਤੁਹਾਡਾ ਸਾਥ ਦਿੱਤਾ ਸੀ, ਉਵੇਂ ਹੀ ਤੁਸੀਂ ਸਾਡਾ ਸਾਥ ਦਿਓ। ਅਗਰ ਪਾਣੀ ਚਲਾ ਗਿਆ ਤਾਂ ਕੀ ਅਸੀਂ ਰਹਿ ਜਾਵਾਂਗੇ। ਅਸੀਂ ਖਤਮ ਹੋ ਜਾਵਾਂਗੇ। ਪਾਣੀ ਘੱਟ ਹੋ ਰਿਹਾ ਹੈ। ਇਸ ਲਈ ਹਰ ਬਾਤ ਦਾ ਬਤੰਗੜ ਬਣਾਉਣਾ ਠੀਕ ਨਹੀਂ ਤੇ ਹਰ ਗੱਲ ਨੂੰ ਹੋਰ ਰੰਗਤ ਦੇਣੀ ਇਹ ਪੰਜਾਬ ਦੇ ਹਿਤ ਵਿੱਚ ਨਹੀਂ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦੀ ਹਾਂ ਕਿ ਜਿਹੜੀ ਐਪਲੀਕੇਸ਼ਨ ਸੁਪਰੀਮ ਕੋਰਟ ਵਿੱਚ ਦਿੱਤੀ ਗਈ ਹੈ..........। (ਵਿਘਨ)

**ਮਾਨਯੋਗ ਸਪੀਕਰ** : ਉਨ੍ਹਾਂ ਨੇ ਕਾਬਲ ਐਡਵੋਕੇਟ ਜਨਰਲ ਤੋਂ ਓਪੀਨੀਅਨ ਲਈ ਹੈ ਔਰ ਸੁਪਰੀਮ ਕੋਰਟ ਵਿੱਚ ਕੇਸ ਸਬ-ਜੂਡਿਸ ਹੈ। ਇਹ ਸਾਰੀ ਗੱਲ ਤੁਹਾਡੇ ਸਾਹਮਣੇ ਲਿਆਂਦੀ ਹੈ ਤੇ ਹੋਰ ਕੋਈ ਬਹਿਸ ਵਾਲੀ ਗੱਲ ਨਹੀਂ ਹੈ। (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਕਲੈਰਿਟੀ ਮੰਗ ਰਹੀ ਹਾਂ। ਇਹ ਗੱਲ ਠੀਕ ਹੈ ਕਿ ਰਾਏ ਲੈਣ ਦਾ ਹੱਕ ਹੈ। ਪੰਜਾਬ ਦੇ ਪਾਣੀਆਂ ਦੇ ਮਾਮਲੇ ਸਬੰਧੀ ਅਸੀਂ ਵੀ ਕੋਆਪ੍ਰੇਸ਼ਨ ਦੇਣ ਲਈ ਤਿਆਰ ਹਾਂ ਬਲਕਿ ਇਨ੍ਹਾਂ ਤੋਂ ਇੱਕ ਨੰਬਰ ਅੱਗੇ ਖੜ੍ਹੇ ਹੋਵਾਂਗੇ। (ਥੰਪਿੰਗ) ਮੈਨੂੰ ਡਰ ਤੇ ਖਦਸ਼ਾ ਇਹ ਹੈ ਕਿ ਇੱਕ ਨੋਟਿਸ ਦਿੱਤਾ ਗਿਆ ਹੈ, ਇੱਕ ਅਰਜ਼ੀ ਦਾਇਰ ਕੀਤੀ ਗਈ ਹੈ। ਕੀ ਉਹ ਅਰਜ਼ੀ ਸਰਕਾਰ ਦੀ ਮਰਜ਼ੀ ਤੋਂ ਬਗੈਰ ਦਿੱਤੀ ਗਈ ਹੈ ? ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਕੋਈ ਹੋਰ ਕੁਰਸੀ ਤੇ ਬੈਠ ਜਾਏ ਤੇ ਠੀਕ ਨਹੀਂ। ਇਸ ਤਰ੍ਹਾਂ ਸਰਕਾਰ ਦਾ ਵਕੀਲ ਬਿਨਾ ਪੁੱਛੇ ਅਰਜ਼ੀ ਦੇ ਦੇਵੇ, ਇਹ ਸੀਰੀਅਸ ਗੱਲ ਹੈ ? ਇਸ ਲਈ ਮੈਂ ਜਾਣਨਾ ਚਾਹੁੰਦੀ ਹਾਂ ਕਿ ਜੋ ਅਰਜ਼ੀ ਦਿੱਤੀ ਗਈ ਹੈ, ਉਸ ਖਿਲਾਫ਼ ਕੀ ਐਕਸ਼ਨ ਹੋਇਆ ਹੈ ? ਸਪੀਕਰ ਸਾਹਿਬ, ਕੇਸ ਚਲ ਰਿਹਾ ਹੈ, ਸਬ-ਜੂਡਿਸ ਹੈ। ਅਸੀਂ ਬਾਦਲ ਸਾਹਿਬ ਤੋਂ ਜਾਣਨਾ ਚਾਹੁੰਦੇ ਹਾਂ ਕਿ ਜਿਸ ਨੇ ਅਰਜ਼ੀ ਦਿੱਤੀ ਹੈ, ਇਸ ਦੇ ਖਿਲਾਫ ਕੀ ਸੀਰੀਅਸ ਐਕਸ਼ਨ ਲੈਣਗੇ ? ਇਹ ਪਹਿਲੀ ਗੱਲ ਸੀ ਤੇ ਦੂਜੀ ਗੱਲ ਇਹ ਹੈ ਕਿ ਜੋ ਇੱਥੇ ਦੇਖਿਆ ਹੈ। ਮੈਂ ਜਾਣਨਾ ਚਾਹੁੰਦੀ ਹਾਂ ਕਿ ਕਿਸ ਨੇ ਰਿਕੁਮੈਂਡ ਕੀਤਾ ਹੈ। ਕਿਹੜੀਆਂ ਫਾਈਂਡਿੰਗਜ਼ ਹਨ ? ਕੋਈ ਕੰਪਲੇਂਟ ਨਹੀਂ। ਕੋਈ ਇਨਕੁਆਰੀ ਵਿਚ ਨਾਂ ਨਹੀਂ ਹੈ। ਸਿੱਧਾ ਕੇਸ ਦਰਜ ਕਰ ਲਿਆ ਕਿ ਅਸੀਂ ਸਾਰਾ ਕੁਝ ਦੇਖਾਂਗੇ, ਇਨਕੁਆਰੀ ਕਰਵਾਵਾਂਗੇ। ਜੇ ਅਜਿਹੀ ਗੱਲ ਹੈ ਤਾਂ ਫਿਰ ਪਹਿਲਾ ਕੇਸ ਕੈਂਸਲ ਕਰ ਦੇਣਾ ਚਾਹੀਦਾ ਹੈ। ਕੀ ਉਹ ਕੇਸ ਕੈਂਸਲ ਕੀਤਾ ਹੈ ? ਕੀ ਕੋਈ ਗੁਨਾਹਗਾਰ ਖਿਲਾਫ ਲਿਖਤੀ ਰੂਪ ਵਿਚ ਰਜਿਸਟਰਡ ਐਫੀਡੈਵਿਟ ਆਏ ਹਨ ? ਕੀ ਉਨ੍ਹਾਂ ਵਿਚ ਕਾਨੂੰਨੀ ਤੌਰ ਤੇ ਡੀਲ ਕਰੋਗੇ ? ਇਹੀ ਹੀ ਮੇਰੀਆਂ ਦੋ ਗੱਲਾਂ ਹਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਦੂਜੀ ਗੱਲ ਭੁੱਲ ਗਿਆ। ਜਿਥੋਂ ਤੱਕ ਇਸ ਕੇਸ ਦਾ ਤਾਅਲੁੱਕ ਹੈ, ਦੇਖੋ ਜਿਹੜਾ ਇਹ ਕਹਿੰਦੇ ਹਨ ਕਿ ਇਨਕੁਆਰੀ ਹੋ ਚੁੱਕੀ ਹੈ। ਉਸ ਅਫ਼ਸਰ ਨੇ ਫਾਈਲ ਤੇ ਲਿਖਿਆ ਹੈ : "It needs further probe." ਜੋ ਉਸ ਅਫ਼ਸਰ ਨੇ ਲਿਖਿਆ ਹੈ ਕਿ ਫਰਦਰ ਪਰੋਬ ਚਾਹੀਦੀ ਹੈ ਤਾਂ ਫਰਦਰ ਪਰੋਬ ਹੋ ਜਾਵੇਗੀ। ਲੁਧਿਆਣੇ ਦੀ ਕਚਹਿਰੀ ਵਿਚ ਦੋ ਐਫੀਡੈਵਿਟ ਦਿੱਤੇ ਗਏ ਸਨ। ਮੈਂ ਬਾਰ ਬਾਰ ਵਿਸ਼ਵਾਸ ਦਿਵਾਉਂਦਾ ਹਾਂ ਕਿ ਬਿਨਾ ਕਿਸੇ ਜੁਰਮ ਤੋਂ, ਬਿਨਾ ਕਿਸੇ ਲਾਅ ਤੋਂ, ਬਿਨਾਂ ਕਿਸੇ ਗੱਲ ਤੋਂ ਭਾਵੇਂ ਕੋਈ ਛੋਟਾ ਹੈ ਜਾਂ ਵੱਡਾ ਹੈ, ਸਾਡੀ ਸਰਕਾਰ ਤੰਗ ਨਹੀਂ ਕਰੇਗੀ। ਦੂਸਰਾ, ਮੈਂ ਫਿਰ ਕਹਿੰਦਾ ਹਾਂ ਕਿ ਪਾਣੀਆਂ ਦੇ ਮਸਲੇ ਤੇ ਜਿਹੜਾ ਸਟੈਂਡ ਸਾਡਾ ਹੈ, ਉਹ ਪੱਕਾ ਹੈ। ਪਾਣੀ ਪੰਜਾਬ ਦਾ ਹੈ। ਸਾਡਾ ਰਿਪੇਅਰੀਅਨ ਹੱਕ ਹੈ। ਸੁਪਰੀਮ ਕੋਰਟ ਵਿੱਚ ਪਾਣੀਆਂ ਦਾ ਮਸਲਾ ਨਹੀਂ। ਇਹ ਤਾਂ ਸਿਰਫ ਐਸ.ਵਾਈ.ਐਲ. ਬਣਾਉਣ ਦਾ ਮਸਲਾ ਹੈ। ਇਸ ਲਈ ਆਪਾਂ ਜੋ ਵੀ ਮਸਲਾ ਹੋਵੇਗਾ, ਇਕੱਠੇ ਜਾ ਕੇ ਭਾਵੇਂ ਪਾਣੀਆਂ ਦਾ ਮਸਲਾ ਹੈ, ਹੱਲ ਕਰਾਂਗੇ। ਮੈਨੂੰ ਤੁਹਾਡੇ ਨਾਲੋਂ ਸੌ ਗੁਣਾ ਵੱਧ ਚਿੰਤਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੇਰੀ ਗੱਲ ਦਾ ਤਾਂ ਜਵਾਬ ਹੀ ਨਹੀਂ ਆਇਆ।

(ਇਸ ਸਮੇਂ ਮਾਈਕ ਬੰਦ ਹੋਣ ਕਾਰਨ ਅਵਾਜ਼ ਸਾਫ ਸੁਣਾਈ ਨਹੀਂ ਦੇ ਰਹੀ ਸੀ।)

ਇਹ ਜਿਹੜੀ ਗੱਲ ਹੈ ਜਿਥੇ ਅਸੀਂ ਖੜ੍ਹੇ ਹਾਂ। ਅਰਜ਼ੀ ਦਿੱਤੀ ਗਈ ਹੈ। ਇਹ ਸੀਰੀਅਸ ਮਸਲਾ ਹੈ। ਇਹ ਅਰਜ਼ੀ ਗੌਰਮਿੰਟ ਦੇ ਬੀਹਾਫ ਤੇ ਦਿੱਤੀ ਗਈ ਹੈ। ਇਹ ਕੋਈ ਛੋਟੀ ਗੱਲ ਨਹੀਂ ਹੈ। (ਵਿਘਨ)

**ਮਾਨਯੋਗ ਸਪੀਕਰ** : ਇਹ ਮੈਟਰ ਸਬ-ਜੂਡਿਸ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਹ ਜਿਹੜਾ ਮਾਮਲਾ ਹੈ, ਇਹ ਸੈਪਰੇਟ ਮਾਮਲਾ ਹੈ।

(ਕੁਝ ਆਵਾਜ਼ਾਂ : ਸਪੀਕਰ ਸਾਹਿਬ, ਮਾਈਕ ਬੰਦ ਪਿਆ ਹੈ।)

ਸਪੀਕਰ ਸਾਹਿਬ, ਇਧਰਲੇ ਮਾਈਕ ਨਾ ਬੰਦ ਕਰਵਾਇਆ ਕਰੋ। ਆਪੋਜੀਸ਼ਨ ਦਾ ਵੀ ਗੱਲ ਕਰਨ ਦਾ ਪੂਰਾ ਹੱਕ ਹੈ (ਵਿਘਨ) ਜਾਂ ਤੁਸੀਂ ਸੁਣਨਾ ਨਹੀਂ ਚਾਹੁੰਦੇ। ਅਜੇ, ਸਪੀਕਰ ਸਾਹਿਬ, 11.00 ਵੱਜੇ ਨਹੀਂ ਅਤੇ ਤੁਸੀਂ ਸਪਲੀਮੈਂਟਰੀਜ਼ ਵੀ ਨਹੀਂ ਪੁੱਛਣ ਦਿੱਤੀਆਂ............

**ਮਾਨਯੋਗ ਸਪੀਕਰ** : ਪਿਛਲਾ ਪ੍ਰੋਗਰਾਮ ਹੋ ਗਿਆ ਹੈ। ਆਪਾਂ ਉਸ ਤੋਂ ਅੱਗੇ ਚਲੇ ਗਏ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਟਾਈਮ ਅਜੇ ਪਿਆ ਹੈ। ਲੋਕ ਹਿੱਤਾਂ ਦੇ ਮਾਮਲੇ ਬਹੁਤ ਹਨ ਪਰ ਪਤਾ ਨਹੀਂ ਤੁਸੀਂ ਕਿਉਂ ਪਹਿਲਾਂ ਹੀ ਬੰਦਿਸ਼ ਲਗਾ ਰਹੇ ਹੋ।.....(ਵਿਘਨ)........ਮੈਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਜੇ ਕੇਸ ਪਰੂਵ ਨਹੀਂ ਹੋਇਆ ਤਾਂ ਕੇਸ ਕਿਸ ਬਿਨ੍ਹਾਂ ਤੇ ਰਜਿਸਟਰ ਕੀਤਾ ਗਿਆ ਹੈ ? ਤੁਸੀਂ ਪਹਿਲਾਂ ਪਰੂਵ ਕਰ ਲਓ, ਫਿਰ ਕੇਸ ਦਰਜ ਕਰ ਲਵੋ ਲੇਕਿਨ ਬਿਨਾਂ ਪਰੂਵ ਕੀਤੇ ਤੋਂ ਇਹ ਕੇਸ ਰਜਿਸਟਰ ਕੀਤਾ ਗਿਆ ਹੈ, ਇਸ ਲਈ ਇਹ ਕੇਸ ਕੈਂਸਲ ਕਰੋ। ਅਗਲੀ ਗੱਲ ਮੈਂ ਕਹਿਣਾ ਚਾਹੁੰਦੀ ਹਾਂ ਕਿ ਜੋ ਬਾਦਲ ਸਾਹਿਬ ਨੇ ਪੰਜਾਬ ਦੇ ਹਿੱਤਾਂ ਦੀ ਗੱਲ ਕਹੀ ਹੈ, ਅਸੀਂ ਇਨ੍ਹਾਂ ਤੋਂ ਅੱਗੇ ਖੜ੍ਹੇ ਹਾਂ ਲੇਕਿਨ ਕਿਸ ਪ੍ਰੈਸ਼ਰ ਥੱਲੇ ਆ ਕੇ ਪੰਜਾਬ ਦੇ ਹਿੱਤਾਂ ਨਾਲ ਖਿਲਵਾੜ ਕੀਤਾ ਗਿਆ ਹੈ ?

**ਮਾਨਯੋਗ ਸਪੀਕਰ** : ਇਸ ਦਾ ਜਵਾਬ ਆ ਗਿਆ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਨਹੀਂ ਆਇਆ ਜੀ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੇਨਤੀ ਹੈ ਕਿ ਮੈਂ ਬੜਾ ਕਲੀਅਰ ਜਵਾਬ ਦਿੰਦਾ ਹਾਂ ਕਿ ਇਹ ਨਹੀਂ ਕਿ ਕੋਈ ਸੁਪਰੀਮ ਕੋਰਟ ਜਾ ਕੇ ਅਰਜ਼ੀ ਦਿੱਤੀ ਸੀ। ਹਰਿਆਣਾ ਗੌਰਮਿੰਟ ਨੇ ਕਿਹਾ ਸੀ ਕਿ ਐਸ.ਵਾਈ.ਐਲ. ਛੇਤੀ ਬਣਨੀ ਚਾਹੀਦੀ ਹੈ, ਉਸ ਦੀ ਉਥੇ ਤਰੀਕ ਸੀ। ਇਹ ਨਹੀਂ ਕਿ ਆਪਣੇ ਤੌਰ ਤੇ ਵਲੰਟੈਰਿਲੀ ਕਿਸੇ ਵਕੀਲ ਨੇ ਦਿੱਤੀ ਸੀ। ਉਥੇ ਤਰੀਕ ਸੀ। ਤਰੀਕ ਵਿੱਚ ਕੋਈ ਪਾਣੀ ਦੀ ਗੱਲ ਨਹੀਂ ਸੀ। ਤਰੀਕ ਵਿੱਚ ਐਸ.ਵਾਈ.ਐਲ. ਦੇ ਪਾਣੀ ਦੀ ਗੱਲ ਸੀ। ਮੈਂ ਹਾਊਸ ਨੂੰ ਅਤੇ ਖਾਸ ਕਰਕੇ ਸਾਹਮਣੇ ਬੈਠੇ ਵੀਰਾਂ ਨੂੰ ਕਹਾਂਗਾ.....(ਵਿਘਨ).........ਪਹੇ ਤਾਂ ਤੁਸੀਂ ਪੁੱਟੇ ਹਨ, ਹੁਣ ਇਲਜ਼ਾਮ ਸਾਡੇ ਤੇ ਲਗਾਈ ਜਾਂਦੇ ਹੋ। ਕੋਈ ਵੀ ਮਾੜਾ ਕੰਮ ਕਾਂਗਰਸ ਨੇ ਕੀਤਾ ਹੋਵੇ, ਫੈਸਲੇ ਤੁਸੀਂ ਕੀਤੇ ਹੋਣ, ਨਹਿਰ ਤੁਸੀਂ ਪੁਟਾਈ, ਮੁਕੱਦਮਾ ਵਾਪਸ ਤੁਸੀਂ ਕਰਵਾਇਆ। ਮੈਂ ਹਾਊਸ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਮੈਂ ਅੱਜ ਹੀ ਐਡਵੋਕੇਟ ਜਨਰਲ ਨੂੰ ਕਹਿ ਦਿੱਤਾ ਹੈ ਕਿ ਸਾਰੇ ਪਾਣੀਆਂ ਦਾ ਇੱਕ ਹੋਰ ਮੁਕੱਦਮਾ ਦਾਇਰ ਕਰੋ। ਲੌਂਗੋਵਾਲ ਅਕਾਰਡ ਕਾਂਗਰਸ ਨੇ ਕੀਤਾ ਸੀ ਪਰ ਫਿਰ ਆਪ ਹੀ ਰੱਦ ਕਰ ਦਿੱਤਾ। ਜਦੋਂ ਦੂਸਰੇ ਦੋ ਮੁੱਦੇ ਛੋੜੇ ਤਾਂ ਇਹ ਮੁੱਦਾ ਵੀ ਛੋੜ ਲੈਂਦੇ। ਇਹ ਦੂਸਰੇ ਮੁੱਦਿਆਂ ਦੇ ਨਾਲ ਹੀ ਆਉਣਾ ਚਾਹੀਦਾ ਸੀ। ਬੀਬੀ ਜੀ, ਤੁਸੀਂ ਕੋਈ ਫਿਕਰ ਨਾ ਕਰੋ। ਮੈਂ ਬੈਠਾ ਹਾਂ ਕਿਤੇ ਨਹੀਂ ਜਾਂਦਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਹ ਫਿਰ ਆਲੇ ਦੁਆਲੇ ਘੁੰਮ ਰਹੇ ਹਨ। ਅਸੀਂ ਇਹ ਪੁੱਛਿਆ ਹੈ ਕਿ ਐਪਲੀਕੇਸ਼ਨ ਦਿੱਤੀ ਗਈ ਹੈ ਜਾਂ ਨਹੀਂ ਦਿੱਤੀ ਗਈ, ਇਸ ਬਾਰੇ ਦੱਸੋ। ਐਪਲੀਕੇਸ਼ਨ ਦਿੱਤੀ ਗਈ ਹੈ ਜਾਂ ਨਹੀਂ ਦਿੱਤੀ ਗਈ, ਮੈਂ ਬਾਰ-ਬਾਰ ਕਹਿ ਰਹੀ ਹਾਂ ਕਿ ਇਸਦੇ ਬਾਰੇ ਚਾਨਣਾ ਪਾਓ।

**Chief Minister :** No application is given. ਮੈਂ ਕਹਿ ਰਿਹਾ ਹਾਂ ਕਿ no application is given.

---

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ** : ਅਗਲੀ ਆਈਟਮ । ਸੰਸਦੀ ਕਾਰਜ ਮੰਤਰੀ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਸੰਵਿਧਾਨ ਦੇ ਵੱਖ-ਵੱਖ ਨਿਯਮਾਂ ਅਧੀਨ ਲੋੜੀਂਦਾ ਹੈ :—

1. ਪੰਜਾਬ ਮੁੱਲ ਅਧਾਰਤ ਕਰ (ਤੀਜੀ ਸੋਧਨਾ) ਆਰਡੀਨੈਂਸ, 2006 (2007 ਦਾ ਪੰਜਾਬ ਆਰਡੀਨੈਂਸ ਨੰ: 1); ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2)(ੳ) ਅਧੀਨ ਲੋੜੀਂਦਾ ਹੈ।

2. (i) ਸਾਲ 2005-06 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ)-ਪੰਜਾਬ ਸਰਕਾਰ ;

   (ii) ਸਾਲ 2005-06 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਵਪਾਰਕ)-ਪੰਜਾਬ ਸਰਕਾਰ ;

   (iii) ਸਾਲ 2005-06 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ)-ਪੰਜਾਬ ਸਰਕਾਰ ;

   (iv) ਸਾਲ 2005-06 ਲਈ ਪੰਜਾਬ ਸਰਕਾਰ ਦੇ ਵਿੱਤੀ ਲੇਖੇ ; ਅਤੇ

   (v) ਸਾਲ 2005-06 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖੇ।

   ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 151 ਦੀ ਕਲਾਜ਼ (2) ਅਧੀਨ ਲੋੜੀਂਦਾ ਹੈ।

3. ਸਾਲ 2001-02 ਲਈ ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਲਿਮਟਿਡ ਦੀ ਸਾਲਾਨਾ ਰਿਪੋਰਟ ਅਤੇ ਉਕਤ ਰਿਪੋਰਟ ਨੂੰ ਮੇਜ਼ ਤੇ ਰੱਖਣ ਵਿਚ ਹੋਈ ਦੇਰੀ ਲਈ ਕਾਰਣ ਦਰਸਾਉਂਦਾ ਵਿਵਰਣ ਜਿਵੇਂ ਕਿ ਕੰਪਨੀਜ਼ ਐਕਟ 1956 ਦੀ ਧਾਰਾ 619 (ੳ) ਅਧੀਨ ਲੋੜੀਂਦਾ ਹੈ।

4. ਸਾਲਾਂ 2003-04 ਅਤੇ 2004-05 ਲਈ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ ਦੀਆਂ ਸਾਲਾਨਾ ਰਿਪੋਰਟਾਂ ਜਿਵੇਂ ਕਿ ਪੰਜਾਬ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਐਕਟ, 1992 ਦੀ ਧਾਰਾ 28 (4) ਅਧੀਨ ਲੋੜੀਂਦਾ ਹੈ।

---

## MOTION UNDER RULE 16

**ਮਾਨਯੋਗ ਸਪੀਕਰ :** ਅਗਲੀ ਆਈਟਮ, ਨਿਯਮ 16 ਅਧੀਨ ਪ੍ਰਸਤਾਵ। ਸੰਸਦੀ ਕਾਰਜ ਮੰਤਰੀ ਨਿਯਮ 16 ਅਧੀਨ ਪ੍ਰਸਤਾਵ ਪੇਸ਼ ਕਰਨਗੇ। (ਵਿਘਨ) (ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ।) (ਵਿਘਨ)

ਹੁਣ ਅਗਲਾ ਪ੍ਰੋਗਰਾਮ ਸ਼ੁਰੂ ਹੈ ਜੀ। (ਵਿਘਨ)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

(ਇਸ ਸਮੇਂ ਵੀ ਵਿਰੋਧੀ ਧਿਰ ਦੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ।) (ਵਿਘਨ) (ਸ਼ੋਰ)

**ਮੁੱਖ ਮੰਤਰੀ :** ਤੁਸੀਂ ਸੈਕਸ਼ਨ ਪੰਜ ਦੀ ਗੱਲ ਕਰਦੇ ਹੋ। ਸੈਕਸ਼ਨ ਪੰਜ ਪਾਸ ਕਿਸ ਨੇ ਕੀਤਾ ਸੀ? ਉਦੋਂ ਤੁਹਾਨੂੰ ਨਹੀਂ ਪਤਾ ਲੱਗਿਆ ਕਿ ਸੈਕਸ਼ਨ ਪੰਜ ਕੀ ਹੈ? ਹੁਣ ਤੁਹਾਨੂੰ ਚਾਨਣ ਹੋ ਗਿਆ ਹੈ ਕਿ ਸੈਕਸ਼ਨ ਪੰਜ ਕੀ ਹੈ। (ਥੰਪਿੰਗ)(ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ—

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

*ਪ੍ਰਸਤਾਵ ਪ੍ਰਵਾਨ ਹੋਇਆ।*

---

## WALK OUT

(All the Members of the Indian National Congress Party walked out of the House raising slogans** in protest against registering cases without sufficient proof against former Chief Minister and former Congress Chief as also for not having been satisfied with the statement made by the Chief Minister with regard to Section 5 of the Punjab Termination of Agreements Act, 2004.)

**Not recorded as ordered by the Chair.

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ। ਅਗਲੀ ਆਈਟਮ ਸਾਲ 2007-08 ਲਈ ਚੁਣੀਆਂ ਜਾਣ ਵਾਲੀਆਂ ਕਮੇਟੀਆਂ ਦੇ ਗਠਨ ਸਬੰਧੀ ਪ੍ਰਸਤਾਵ। ਹਾਂ ਜੀ, ਮੰਤਰੀ ਜੀ ਪ੍ਰਸਤਾਵ ਕਰਨਗੇ।

## MOTION *REG.* CONSTITUTION OF ELECTED COMMITTEES FOR THE YEAR 2007-08

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

"ਕਿਉਂ ਜੋ ਸਾਲ 2007-08 ਲਈ :—

1. ਲੋਕ ਲੇਖਾ ਕਮੇਟੀ ;
2. ਅਨੁਮਾਨ ਕਮੇਟੀ ;
3. ਸਰਕਾਰੀ ਕਾਰੋਬਾਰ ਕਮੇਟੀ; ਅਤੇ
4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ ਲਈ ਚੋਣਾਂ 31 ਮਾਰਚ, 2007 ਤੋਂ ਪਹਿਲਾਂ ਕੀਤੀਆਂ ਜਾਣੀਆਂ ਹਨ; ਅਤੇ

ਕਿਉਂ ਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਧਾਰਨ ਰੂਪ ਵਿੱਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿੱਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2007-08 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ—

"ਕਿਉ ਜੋ ਸਾਲ 2007-08 ਲਈ :—

1. ਲੋਕ ਲੇਖਾ ਕਮੇਟੀ ;
2. ਅਨੁਮਾਨ ਕਮੇਟੀ ;
3. ਸਰਕਾਰੀ ਕਾਰੋਬਾਰ ਕਮੇਟੀ; ਅਤੇ
4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ ਲਈ ਚੋਣਾਂ 31 ਮਾਰਚ, 2007 ਤੋਂ ਪਹਿਲਾਂ ਕੀਤੀਆਂ ਜਾਣੀਆਂ ਹਨ; ਅਤੇ

[ਮਾਨਯੋਗ ਸਪੀਕਰ]

ਕਿਉਂ ਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਧਾਰਨ ਰੂਪ ਵਿੱਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿੱਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2007-08 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ—

"ਕਿਉ ਜੋ ਸਾਲ 2007-08 ਲਈ :—

1. ਲੋਕ ਲੇਖਾ ਕਮੇਟੀ ;

2. ਅਨੁਮਾਨ ਕਮੇਟੀ ;

3. ਸਰਕਾਰੀ ਕਾਰੋਬਾਰ ਕਮੇਟੀ; ਅਤੇ

4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ ਲਈ ਚੋਣਾਂ 31 ਮਾਰਚ, 2007 ਤੋਂ ਪਹਿਲਾਂ ਕੀਤੀਆਂ ਜਾਣੀਆਂ ਹਨ; ਅਤੇ

ਕਿਉਂ ਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਧਾਰਨ ਰੂਪ ਵਿੱਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿੱਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2007-08 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## OFFICIAL RESOLUTION UNDER SECTION 65 OF THE ELECTRICITY (SUPPLY) ACT, 1948

**ਮਾਨਯੋਗ ਸਪੀਕਰ** : ਅਗਲੀ ਆਈਟਮ, ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 65 ਅਧੀਨ ਸਰਕਾਰੀ ਮਤਾ। ਸੀ.ਐਮ. ਸਾਹਿਬ ਮਤਾ ਮੂਵ ਕਰਨਗੇ।

**Chief Minister (Sardar Parkash Singh Badal)** : Sir, I beg to move that—

Whereas in pursuance of the provisions of sub-section (3) of section 65 of the Electricity (Supply) Act, 1948 (Central Act No. 54 of 1948), the Government of Punjab Intends to raise the limit of maximum amount, which the Punjab State Electricity Board may at any time, have on loan under sub- section (1) of section 65 of the said Act, from the existing limit of Rs. 8,000/- crore fixed with the approval of Vidhan Sabha,—*vide* Government of Punjab, Department of Power Memo No. 2/39/2001-PE5/ 14925—27, dated 25th September, 2006 to Rs. 11,000/- crore (Rupees Eleven Thousand Crore only), which can be done by it with approval of the Punjab Vidhan Sabha.

NOW THEREFORE, it is resolved and this House does hereby accord its approval to the fixing of the sum of Rs. 11,000/- crore (Rupees Eleven Thousand Crore only) as the maximum amount, which the Punjab State Electricity Board may at any time have on loan under sub-section(1) of section 65 of the Act, *ibid.* ਸਪੀਕਰ ਸਾਹਿਬ, ਬੜਾ ਸਿੰਪਲ ਜਿਹਾ ਮਾਮਲਾ ਹੈ। ਮੈਂ ਸਮਝਦਾ ਹਾਂ ਕਿ ਇਸ ਨੂੰ ਅੱਗੇ ਨਾ ਵਧਾਇਆ ਜਾਵੇ। ਇਸ ਉੱਪਰ ਡਿਸਕਸ਼ਨ ਦੀ ਲੋੜ ਨਹੀਂ ਹੈ ਅਤੇ ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ। Sir, I beg to move that the Bill be passed.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ—

"ਜਦੋਂਕਿ ਪੰਜਾਬ ਸਰਕਾਰ ਬਿਜਲੀ (ਸਪਲਾਈ) ਐਕਟ, 1948 (1948 ਦਾ ਕੇਂਦਰੀ ਐਕਟ ਨੰ: 54) ਦੀ ਧਾਰਾ 65 ਦੀ ਉਪ-ਧਾਰਾ (3) ਦੇ ਉਪਬੰਧਾਂ ਦੀ ਪੈਰਵੀ ਵਿਚ ਅਜਿਹੀ ਰਕਮ ਦੀ 8000 ਕਰੋੜ ਰੁਪਏ ਦੀ ਮੌਜੂਦਾ ਸੀਮਾ ਜੋ ਕਿ ਪੰਜਾਬ ਸਰਕਾਰ ਦੇ ਬਿਜਲੀ ਵਿਭਾਗ ਦੇ ਮੀਮੋ ਨੰ: 2/39/2001 ਪੀ.ਈ. 5/14925—27 ਮਿਤੀ 25 ਸਤੰਬਰ, 2006, ਰਾਹੀਂ, ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਨਿਸ਼ਚਿਤ ਕੀਤੀ ਗਈ ਸੀ ਜੋ ਕਿ ਪੰਜਾਬ ਰਾਜ ਬਿਜਲੀ ਬੋਰਡ ਕਿਸੇ ਸਮੇਂ ਉਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ (1) ਅਧੀਨ ਕਰਜ਼ੇ ਤੇ ਲੈ ਸਕਦਾ ਹੈ, ਨੂੰ ਵਧਾ ਕੇ 11000 ਕਰੋੜ ਰੁਪਏ (ਗਿਆਰਾਂ ਹਜ਼ਾਰ ਕਰੋੜ ਰੁਪਏ) ਤੱਕ ਕਰਨ ਦਾ ਇਰਾਦਾ ਰੱਖਦੀ ਹੈ, ਜੋ ਕਿ ਪੰਜਾਬ ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਕੀਤਾ ਜਾ ਸਕਦਾ ਹੈ।

[ਮਾਨਯੋਗ ਸਪੀਕਰ]

ਹੁਣ, ਇਸ ਲਈ, ਇਹ ਸੰਕਲਪ ਕੀਤਾ ਜਾਂਦਾ ਹੈ ਅਤੇ ਇਹ ਸਦਨ ਇਸ ਦੁਆਰਾ ਅਜਿਹੀ ਰਕਮ ਦੀ ਵੱਧ ਤੋਂ ਵੱਧ ਸੀਮਾ 11000 ਕਰੋੜ ਰੁਪਏ (ਕੇਵਲ ਗਿਆਰਾਂ ਹਜ਼ਾਰ ਕਰੋੜ ਰੁਪਏ) ਤੱਕ ਨਿਯਤ ਕਰਨ ਦੀ ਪ੍ਰਵਾਨਗੀ ਦਿੰਦਾ ਹੈ, ਜੋ ਪੰਜਾਬ ਰਾਜ ਬਿਜਲੀ ਬੋਰਡ ਉਪਰੋਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ (1) ਅਧੀਨ ਕਿਸੇ ਸਮੇਂ ਕਰਜ਼ੇ ਤੇ ਲੈ ਸਕਦਾ ਹੈ।"

**ਮਾਨਯੋਗ ਸਪੀਕਰ** : ਪ੍ਰਸ਼ਨ ਹੈ ਕਿ—

"ਜਦੋਂਕਿ ਪੰਜਾਬ ਸਰਕਾਰ ਬਿਜਲੀ (ਸਪਲਾਈ) ਐਕਟ, 1948 (1948 ਦਾ ਕੇਂਦਰੀ ਐਕਟ ਨੰ: 54) ਦੀ ਧਾਰਾ 65 ਦੀ ਉਪ-ਧਾਰਾ (3) ਦੇ ਉਪਬੰਧਾਂ ਦੀ ਪੈਰਵੀ ਵਿਚ ਅਜਿਹੀ ਰਕਮ ਦੀ 8000 ਕਰੋੜ ਰੁਪਏ ਦੀ ਮੌਜੂਦਾ ਸੀਮਾ ਜੋ ਕਿ ਪੰਜਾਬ ਸਰਕਾਰ ਦੇ ਬਿਜਲੀ ਵਿਭਾਗ ਦੇ ਮੀਮੋ ਨੰ: 2/39/2001 ਪੀ.ਈ. 5/14925—27 ਮਿਤੀ 25 ਸਤੰਬਰ, 2006, ਰਾਹੀਂ, ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਨਿਸ਼ਚਿਤ ਕੀਤੀ ਗਈ ਸੀ ਜੋ ਕਿ ਪੰਜਾਬ ਰਾਜ ਬਿਜਲੀ ਬੋਰਡ ਕਿਸੇ ਸਮੇਂ ਉਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ (1) ਅਧੀਨ ਕਰਜ਼ੇ ਤੇ ਲੈ ਸਕਦਾ ਹੈ, ਨੂੰ ਵਧਾ ਕੇ 11000 ਕਰੋੜ ਰੁਪਏ (ਗਿਆਰਾਂ ਹਜ਼ਾਰ ਕਰੋੜ ਰੁਪਏ) ਤੱਕ ਕਰਨ ਦਾ ਇਰਾਦਾ ਰੱਖਦੀ ਹੈ, ਜੋ ਕਿ ਪੰਜਾਬ ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਕੀਤਾ ਜਾ ਸਕਦਾ ਹੈ।

ਹੁਣ, ਇਸ ਲਈ, ਇਹ ਸੰਕਲਪ ਕੀਤਾ ਜਾਂਦਾ ਹੈ ਅਤੇ ਇਹ ਸਦਨ ਇਸ ਦੁਆਰਾ ਅਜਿਹੀ ਰਕਮ ਦੀ ਵੱਧ ਤੋਂ ਵੱਧ ਸੀਮਾ 11000 ਕਰੋੜ ਰੁਪਏ (ਕੇਵਲ ਗਿਆਰਾਂ ਹਜ਼ਾਰ ਕਰੋੜ ਰੁਪਏ) ਤੱਕ ਨਿਯਤ ਕਰਨ ਦੀ ਪ੍ਰਵਾਨਗੀ ਦਿੰਦਾ ਹੈ, ਜੋ ਪੰਜਾਬ ਰਾਜ ਬਿਜਲੀ ਬੋਰਡ ਉਪਰੋਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ (1) ਅਧੀਨ ਕਿਸੇ ਸਮੇਂ ਕਰਜ਼ੇ ਤੇ ਲੈ ਸਕਦਾ ਹੈ।"

*ਪ੍ਰਸਤਾਵ ਪ੍ਰਵਾਨ ਹੋਇਆ।*

---

## FINANCIAL BUSINESS

### I. PRESENTATION OF SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2006-07.

**ਮਾਨਯੋਗ ਸਪੀਕਰ** : ਵਿੱਤ ਮੰਤਰੀ ਸਾਲ 2006-07 ਲਈ ਪੰਜਾਬ ਸਰਕਾਰ ਦੇ ਖਰਚੇ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਪੇਸ਼ ਕਰਨਗੇ।

**Finance and Planning and Programme Implementation Minister (Sardar Manpreet Singh Badal)** : Sir, I beg to present the Supplementary Demands for Grants for the expenditure of the Government of Punjab for the year 2006-07.

## II. SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2006-07.

### (i) DISCUSSION ON THE ESTIMATES OF THE EXPENDITURE CHARGED ON THE REVENUE OF THE STATE.

**ਮਾਨਯੋਗ ਸਪੀਕਰ** : ਜੇ ਕੋਈ ਮੈਂਬਰ ਕਿਸੇ ਚਾਰਜ਼ਡ ਆਈਟਮ ਤੇ ਬਹਿਸ ਕਰਨਾ ਚਾਹੁੰਦਾ ਹੈ ਤਾਂ ਕਰ ਸਕਦਾ ਹੈ।

(ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਨਹੀਂ ਉਠਿਆ।)

### (ii) DISCUSSION AND VOTING ON THE DEMANDS FOR SUPPLEMENTARY GRANTS.

**ਮਾਨਯੋਗ ਸਪੀਕਰ** : 26 ਅਨੁਪੂਰਕ ਮੰਗਾਂ ਸਦਨ ਵੱਲੋਂ ਵਿਚਾਰ ਕਰਨ ਅਤੇ ਪ੍ਰਵਾਨ ਕਰਨ ਲਈ ਪੇਸ਼ ਕੀਤੀਆਂ ਗਈਆਂ ਹਨ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪਿਛਲੀ ਪ੍ਰਥਾ ਅਨੁਸਾਰ ਇਹ ਸਾਰੀਆਂ ਅਨੁਪੂਰਕ ਮੰਗਾਂ ਪੜ੍ਹੀਆਂ ਅਤੇ ਪੇਸ਼ ਕੀਤੀਆਂ ਸਮਝੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮੰਗ ਨੰਬਰ 1**

ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 14,000 ਰੁਪਏ ਅਤੇ ਪੂੰਜੀਗਤ ਲੇਖੇ ਤੇ 90,76,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰਬਰ 2**

ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,51,14,300 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰਬਰ 3**

ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 16,08,14,000 ਰੁਪਏ ਅਤੇ ਪੂੰਜੀਗਤ ਲੇਖੇ ਤੇ 30,09,90,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2007 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਹਿਕਾਰਤਾ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

